ੴ

# ਵਾਰ ਸ੍ਰੀ ਭਗਉਤੀ ਜੀ ਕੀ

## (ਚੰਡੀ ਦੀ ਵਾਰ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸੰਪਾਦਕ :
ਡਾ: ਕਾਲਾ ਸਿੰਘ ਬੇਦੀ ਐਮ. ਏ., ਪੀ.ਐਚ.ਡੀ.
ਇਨਸਟੀਚਿਊਟ ਆਫ਼ ਪੋਸਟ ਗ੍ਰੈਜੂਏਟ (ਈਵਨਿੰਗ) ਸਟੱਡੀਜ਼ ਦਿੱਲੀ ਯੂਨੀਵਰਸਿਟੀ
ਦਿੱਲੀ ਵਿਸ਼ਵ-ਵਿਦਿਆਲਾ

ਪ੍ਰਕਾਸ਼ਕ :
ਪੰਜਾਬੀ ਬੁਕ ਸਟੋਰ
ਪਹਾੜ ਗੰਜ, ਨਵੀਂ ਦਿੱਲੀ।

Sri Satguru Jagjit Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

# ਵਾਰ ਸ੍ਰੀ ਭਗਉਤੀ ਜੀ ਕੀ

## (ਚੰਡੀ ਦੀ ਵਾਰ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸੰਪਾਦਕ :

**ਡਾ: ਕਾਲਾ ਸਿੰਘ ਬੇਦੀ ਐਮ. ਏ., ਪੀ.ਐਚ.ਡੀ.**

ਇਨਸਟੀਚਿਊਟ ਆਫ਼ ਪੋਸਟ ਗ੍ਰੈਜੂਏਟ (ਈਵਨਿੰਗ) ਸਟੱਡੀਜ਼ ਦਿੱਲੀ ਯੂਨੀਵਰਸਿਟੀ

**ਦਿੱਲੀ ਵਿਸ਼ਵ-ਵਿਦਿਆਲਾ**

13/12/65

ਪ੍ਰਕਾਸ਼ਕ :

**ਪੰਜਾਬੀ ਬੁਕ ਸਟੋਰ**

**ਪਹਾੜ ਗੰਜ, ਨਵੀਂ ਦਿੱਲੀ ।**

Sri Satguru Jagjit Singh Ji Elibrary NamdhariElibrary@gmail.com

ਸਭ ਹੱਕ ਰਾਖਵੇਂ ਹਨ



ਪ੍ਰਕਾਸ਼ਕ :
**ਪੰਜਾਬੀ ਬੁਕ ਸਟੋਰ**
ਪਹਾੜ ਗੰਜ, ਨਵੀਂ ਦਿੱਲੀ ।

ਭੇਟਾ : ੭ ਰੁਪਏ ੨੫ ਪੈਸੇ
ਜਿਲਦ ਕਪੜਾ : ੮ ਰੁਪਏ
ਪਹਿਲੀ ਵਾਰ : ਦਸੰਬਰ ੧੯੬੫

**ਕੰਪੋਜ਼ਿੰਗ :**
"ਹਰਦੀਪ ਕੰਪੋਜ਼ਿੰਗ ਹਾਊਸ" ੯੪੧੨, ਆਜ਼ਾਦ ਮਾਰਕੀਟ, ਦਿੱਲੀ ।
**ਪ੍ਰਿੰਟਿੰਗ :**
ਸ਼ੋਭਾ ਪ੍ਰੈਸ, ਦਿੱਲੀ ।

## ਭੂਮਿਕਾ

ਮੁੱਦਤ ਤੋਂ ਇਹ ਇੱਛਾ ਸੀ ਕਿ "ਵਾਰ ਸ੍ਰੀ ਭਗਉਤੀ ਜੀ ਕੀ" ਬਾਰੇ ਮੈਂ ਕੁਝ ਆਪਣੇ ਵਿਚਾਰ ਪੇਸ਼ ਕਰਾਂ। ਜੀਵਨ-ਰੁਝੇਵਿਆਂ ਨੇ ਕੁਝ ਇਸ ਤਰ੍ਹਾਂ ਜਕੜੀ ਰਖਿਆ ਕਿ ਇਸ ਕਾਰਜ ਵਲ ਮੈਂ ਧਿਆਨ ਨਹੀਂ ਦੇ ਸਕਿਆ। ਅਜ ਕਲ ਦਿੱਲੀ ਵਿਸ਼ਵ-ਵਿਦਿਆਲਾ ਵਿਚ ਐਮ. ਏ. ਪੰਜਾਬੀ ਦੇ ਪਹਿਲੇ ਪਰਚੇ ਵਿੱਚ ਇਹ ਪੁਸਤਕ ਪੜ੍ਹਾਉਣ ਦਾ ਮੈਨੂੰ ਮੌਕਿਆ ਦਿਤਾ ਗਿਆ। ਇਸ ਲਈ ਇਸ ਦਾ ਅਧਿਐਨ ਕਰਨਾ ਪਿਆ ਤੇ ਬਹੁਤ ਸਾਰੀਆਂ ਔਕੜਾਂ ਦਰਪੇਸ਼ ਆਈਆਂ। ਇਨ੍ਹਾਂ ਮੁਸ਼ਕਲਾਂ ਨੂੰ ਹਲ ਕਰਨ ਲਈ ਯਤਨ ਸ਼ੁਰੂ ਕੀਤਾ। ਹੋ ਸਕਦਾ ਹੈ ਕਿਸੇ ਹਦ ਤਕ ਮੈਂ ਥੋੜਾ ਬਹੁਤ ਸਫ਼ਲ ਵੀ ਹੋਇਆ ਹੋਵਾਂ, ਪਰ ਅਸਲੀ ਗੱਲ ਇਹ ਹੈ ਕਿ ਇਸ 'ਵਾਰ' ਦਾ ਸਮਝਣਾ ਮੇਰੇ ਵਰਗੇ ਮਮੂਲੀ ਇਨਸਾਨ ਦਾ ਕੰਮ ਨਹੀਂ, ਹਾਂ ਮੇਰੀ ਤੇ ਇਹ ਤੁੱਛ ਜਿਹੀ ਵਿਦਵਾਨਾਂ ਅਗੇ ਭੇਟ ਹੈ, ਜੇ ਕਬੂਲ ਹੋ ਜਾਵੇ ਮੇਰੀ ਬੜੀ ਖ਼ੁਸ਼ਕਿਸਮਤੀ ਹੋਵੇਗੀ। ਜੇਕਰ ਸਜਣ-ਲੋਕ ਇਸ ਵਿੱਚ ਪ੍ਰਯੁਕਤ ਗ਼ਲਤੀਆਂ ਵਲ ਧਿਆਨ ਦਵਾਉਣਗੇ ਤਦ ਉਨ੍ਹਾਂ ਨੂੰ ਅਗਲੀ ਐਡੀਸ਼ਨ ਵਿਚ ਸੁਧਾਰਨ ਦਾ ਪੂਰਾ ਜਤਨ ਕੀਤਾ ਜਾਵੇਗਾ ਅਤੇ ਨਾਲ ਹੀ ਮੈਂ ਇਨ੍ਹਾਂ ਸੱਜਣਾਂ ਦਾ ਧੰਨਵਾਦੀ ਵੀ ਹੋਵਾਂਗਾ।

ਇਸ ਕਾਰਜ ਵਿਚ ਮੇਰੇ ਵਿਦਿਆਰਥੀ ਹਰਬਿੰਦਰ ਸਿੰਘ ਐਮ. ਏ. ਨੇ ਮੇਰੀ ਕਾਫ਼ੀ ਸਹਾਇਤਾ ਕੀਤੀ ਅਤੇ ਬਹੁਤ ਸਾਰੇ ਸੁਝਾ ਵੀ ਦਿੱਤੇ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਧੰਨਵਾਦੀ ਹਾਂ। ਜਿਨ੍ਹਾਂ ਸੱਜਣਾਂ ਦੀਆਂ ਪੁਸਤਕਾਂ ਤੋਂ ਮੈਂ ਸਹਾਇਤਾ ਲਈ ਹੈ ਉਨ੍ਹਾਂ ਦਾ ਵੀ ਮੈਂ ਬਹੁਤ ਰਿਣੀ ਹਾਂ। ਸਤਿਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕਿਰਪਾ ਨਾਲ ਇਹ ਕਾਰਜ ਸੰਪੂਰਨ ਹੋਇਆ ਤੇ ਮੇਰੀ ਦਿਲੀ ਇੱਛਾ ਪੂਰੀ ਹੋਈ।

ਦਾਸ

**ਕਾਲਾ ਸਿੰਘ ਬੇਦੀ**

੨੮ ਨਵੰਬਰ, ੧੯੬੫ ਈ:

# ਮੁਖ-ਸ਼ਬਦ

"ਵਾਰ ਸ੍ਰੀ ਭਗਉਤੀ ਜੀ ਕੀ" ਡਾਕਟਰ ਕਾਲਾ ਸਿੰਘ ਬੇਦੀ ਦੀ ਵਿਦਵਤਾ ਤੇ ਖੋਜ ਦਾ ਨਵਾਂ ਸਿੱਟਾ ਹੈ। ਪਿਛਲੇ ਸਾਲ ਹੀ ਇਨ੍ਹਾਂ ਨੇ ਪੰਜਾਬੀ ਪਾਠਕਾਂ ਨੂੰ "ਗੁਰੂ ਨਾਨਕ ਦਰਸ਼ਨ" ਗ੍ਰੰਥ ਭੇਟ ਕੀਤਾ ਸੀ। ਸਾਧਾਰਨ ਪਾਠਕ ਨੂੰ ਸ਼ਾਇਦ ਟਪਲਾ ਲਗੇ ਕਿ ਹਥਲੀ ਪੁਸਤਕ ਸਮੇਂ ਦੀ ਮੰਗ ਨੂੰ ਮੁਖ ਰਖ ਕੇ ਕਾਹਲ ਵਿਚ ਪ੍ਰਕਾਸ਼ਤ ਕੀਤੀ ਗਈ ਹੈ। ਅਸਲ ਵਿਚ ਪਿਛਲੇ ਸਾਲ ਪਹਿਲੀ ਪੁਸਤਕ ਸਮਾਪਤ ਹੁੰਦੇ ਸਾਰ ਬੇਦੀ ਜੀ ਨੇ ਇਸ ਨੂੰ ਲਿਖਣਾ ਆਰੰਭ ਕਰ ਦਿਤਾ ਸੀ। ਇਕ ਚੰਗੇ ਅਧਿਆਪਕ ਦੇ ਮਨ ਉਤੇ ਵਿਦਿਆਰਥੀਆਂ ਦਾ ਹਿਤ ਤੇ ਭਵਿਖ ਹਰ ਵੇਲੇ ਸਵਾਰ ਰਹਿੰਦਾ ਹੈ। ਭਾਵੇਂ ਇਹ ਪੁਸਤਕ ਐਮ. ਏ. ਪੰਜਾਬੀ ਦੇ ਵਿਦਿਆਰਥੀਆਂ ਦੀ ਫ਼ੌਰੀ ਲੋੜ ਨੂੰ ਮੁਖ ਰਖ ਕੇ ਲਿਖੀ ਗਈ ਹੈ, ਪਰ ਆਮ ਪਾਠਕਾਂ ਤੇ ਵਿਦਵਾਨਾਂ ਲਈ ਵੀ ਇਹ ਉਤਨੀ ਹੀ ਲਾਭਦਾਇਕ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤੇ ਰਚਨਾ ਬਾਰੇ ਅਗੇ ਹੀ ਕਾਫ਼ੀ ਖੋਜ ਪੜਤਾਲ ਹੋ ਚੁਕੀ ਹੈ। ਉਨ੍ਹਾਂ ਦੀ ਸਾਹਿਤਕ ਕ੍ਰਿਤੀ ਦਾ ਵਰਤਮਾਨ ਸਥਿਤੀ ਤੇ ਜੁਗ ਲਈ ਬਹੁਤ ਮਹੱਤਵ ਹੈ। 'ਚੰਡੀ ਦੀ ਵਾਰ' ਤਾਂ ਆਪਣੇ ਰਚਨ ਸਮੇਂ ਤੋਂ ਹੀ ਖ਼ਾਸ ਵਡਿਆਈ ਤੇ ਮਹਾਨਤਾ ਦੀ ਮਾਲਕ ਰਹੀ ਹੈ। ਅਜੋਕੇ ਭਾਰਤ ਲਈ ਤਾਂ ਇਹ ਹੋਰ ਵੀ ਮਹੱਤਤਾ ਰਖਦੀ ਹੈ। ਇਸ ਗ੍ਰੰਥ ਰਾਹੀਂ ਡਾਕਟਰ ਬੇਦੀ ਨੇ ਪ੍ਰੋ: ਸਾਹਿਬ ਸਿੰਘ ਤੇ ਹੋਰ ਵਿਦਵਾਨਾਂ ਦੇ ਟੀਕੇ ਦੀ ਪਰੰਪਰਾ ਨੂੰ ਅਗੇ ਤੋਰਿਆ ਹੈ। ਇਸ ਵਿਚ ਉਨ੍ਹਾਂ ਨੇ ਸਟੀਕ ਤਤ ਤੋਂ ਬਿਨਾਂ ਇਸ ਵਾਰ ਨਾਲ ਸਬੰਧਤ ਬਹੁਤ ਸਾਰੀ ਲੋੜੀਂਦੀ ਵਾਕਫ਼ੀਅਤ ਵੀ ਇਕੱਤਰ ਕੀਤੀ ਹੈ। ਕਈ ਬੋਲੀਆਂ ਦੇ ਮਾਹਰ ਹੋਣ ਕਰ ਕੇ ਉਹ ਇਸ ਉੱਦਮ ਲਈ ਸਮਰੱਥ ਵੀ ਸਨ।

ਇਸ ਗ੍ਰੰਥ ਵਿਚ ਬੇਦੀ ਸਾਹਿਬ ਨੇ ਪਿਛਲੇ ਟੀਕਿਆਂ ਨਾਲੋਂ ਕੁਝ ਵਾਧੇ ਵੀ ਕੀਤੇ ਹਨ। ਮੂਲ ਸੋਮਾਂ, ਸ਼ੈਲੀ ਅਲੰਕਾਰ, ਵਿਅੱਕਤੀ ਵਾਚਕ ਨਾਵਾਂ ਦੀ ਵਿਆਖਿਆ ਆਦਿ ਕਾਂਡ ਖ਼ਾਸ ਧਿਆਨ ਯੋਗ ਵਾਧੇ ਹਨ। ਪ੍ਰਚਲਤ ਪ੍ਰਸ਼ਨ ਕਿ ਕੀ ਗੁਰੂ ਗੋਬਿੰਦ ਸਿੰਘ ਦੁਰਗਾ ਦੇ ਉਪਾਸ਼ਕ ਸਨ — ਦਾ ਉਤਰ ਵੀ ਕਾਫ਼ੀ ਤਸੱਲੀ ਬਖ਼ਸ਼ ਹੈ। ਉਦਾਹਰਣਾਂ ਤੇ ਦਲੀਲਾਂ ਨਾਲ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਵੀ ਉਸ ਨਿਰਗੁਣ ਬ੍ਰਹਮ ਦੇ ਉਪਾਸ਼ਕ ਸਨ, ਜਿਸ ਨੂੰ ਆਦਿ ਗੁਰੂ ਨਾਨਕ ਦੇਵ ਤੇ ਹੋਰ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਬਿਆਨਿਆ ਤੇ ਧਿਆਇਆ ਹੈ। ਉਸੇ ਮੂਲ ਤੋਂ ਅਜੂਨੀ ਸ਼ਕਤੀ ਨੇ ਦੁਰਗਾ, ਰਾਮ ਤੇ ਕ੍ਰਿਸ਼ਨ ਰਾਹੀਂ ਅਭਿਮਾਨੀ ਮਹਿਖਾਸਰ, ਰਾਵਣ ਤੇ ਕੰਸ ਨੂੰ ਮਰਵਾਇਆ ਸੀ।

ਅੰਤ ਵਿਚ ਮੈਂ ਬੇਦੀ ਸਾਹਿਬ ਦੇ ਇਸ ਉੱਦਮ ਦੀ ਸ਼ਲਾਘਾ ਕਰਦਾ ਹਾਂ ਅਤੇ ਵਿਦਿਆਰਥੀਆਂ ਤੇ ਵਿਦਵਾਨਾਂ ਨੂੰ ਸਿਫਾਰਸ਼ ਵੀ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਪੜ੍ਹਨ ਤੇ ਵਿਚਾਰਨ।

**ਹਰਚਰਨ ਸਿੰਘ**
ਐਮ.ਏ., ਪੀ.ਐਚ-ਡੀ
ਰੀਡਰ ਇਨ ਪੰਜਾਬੀ,

ਦਿੱਲੀ ਵਿਸ਼ਵ-ਵਿਦਿਆਲਾ

੨੮ ਨਵੰਬਰ, ੧੯੬੫

Sri Satguru Jagjit Singh Ji Elibrary NamdhariElibrary@gmail.com

# —ਤਤਕਰਾ—



Sri Satguru Jagjit Singh Ji Elibrary NamdhariElibrary@gmail.com

# ਇਸੇ ਕਲਮ ਤੋਂ

| | | |
|---|---|---|
| ੧. | ਗੁਰੂ ਨਾਨਕ ਭਾਸ਼ਾ | ੨-੦੦ |
| ੨. | ਗੁਰੂ ਨਾਨਕ ਦਰਸ਼ਨ | ੧੨-੦੦ |
| ੩. | ਤੀਨ ਹਿੰਦੁਸਤਾਨੀ ਜ਼ਬਾਨੇ (ਉਰਦੂ) | ੫-੦੦ |
| ੪. | ਚੰਡੀ ਦੀ ਵਾਰ (ਸਟੀਕ) | ੧-੦੦ |
| ੫. | ਪੰਜਾਬੀ ਭਾਸ਼ਾ ਵਿਗਿਆਨ (ਪੰਜਾਬੀ ਭਾਸ਼ਾ ਵਿਭਾਗ ਪਟਿਆਲਾ ਵਲੋਂ ਛਪ ਰਹੀ ਹੈ) | |
| ੬. | ਸਾਡੀ ਸ਼ਾਇਰੀ (ਅਨੁਵਾਦ) (ਪੰਜਾਬੀ ਭਾਸ਼ਾ ਵਿਭਾਗ ਪਟਿਆਲਾਂ ਵਲੋਂ ਛਪ ਰਹੀ ਹੈ) | |


—ਮਿਲਣ ਦਾ ਪਤਾ—

**ਪੰਜਾਬੀ ਬੁਕ ਸਟੋਰ**

ਪਹਾੜ ਗੰਜ, ਨਵੀਂ ਦਿੱਲੀ—੧.

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

## (ਸਤਗੁਰੂ–ਸੰਤ ਸਿਪਾਹੀ)

ਸਿਖ ਕੌਮ ਦੇ ਦਸਵੇਂ ਪਾਤਸ਼ਾਹ, ਅਗਿਆਨ ਅੰਧਕਾਰ ਦੇ ਵਿਨਾਸ਼ਕ, ਕਰਮ ਯੋਗੀ, ਸੁਤੰਤਰਤਾ ਤੇ ਮਾਨਵਤਾ ਦੇ ਪੁਜਾਰੀ, ਦਾਸਤਾ ਤੇ ਜ਼ੁਲਮ ਦੇ ਕੱਟੜ ਵਿਰੋਧੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਗੁਰੂ ਤੇਗ ਬਹਾਦਰ ਸਾਹਿਬ ਦੇ ਘਰ ਮਾਤਾ ਗੁਜਰੀ ਦੀ ਪਵਿੱਤਰ ਕੁੱਖ ਤੋਂ ਪਟਨਾ ਸ਼ਹਿਰ ਵਿਖੇ ਪੋਹ ਸੁਦੀ 7 (23 ਪੋਹ) ਛਨਿਛਰਵਾਰ ਸੰਮਤ 1723 (22 ਦਸੰਬਰ ਸੰਨ 1666 ਈ:) ਨੂੰ ਹੋਇਆ। ਬਾਲ-ਗੁਰੂ ਦਾ ਨਾਂ ਗੋਬਿੰਦ ਰਾਏ ਰਖਿਆ ਗਿਆ। ਆਪ ਜੀ ਦੀ ਬਾਲ-ਅਵਸਥਾ ਪਟਨੇ ਵਿਚ ਹੀ ਬਤੀਤ ਹੋਈ। ਬੜੇ ਧਿਆਨ, ਜਤਨ ਤੇ ਸਾਵਧਾਨੀ ਨਾਲ ਉਨ੍ਹਾਂ ਦੀ ਸਿਖਿਆ-ਦਿਖਿਆ ਸ਼ੁਰੂ ਕੀਤੀ ਗਈ ਸੀ। ਪੰਜ ਸਾਲ ਦੀ ਅਵਸਥਾ ਵਿਚ ਹੀ ਮਾਤਾ ਗੁਜਰੀ ਨੇ ਉਨ੍ਹਾਂ ਨੂੰ ਖੁਦ ਗੁਰਮੁਖੀ ਲਿਪੀ ਸਿਖਾਈ[1]। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਨ੍ਹਾਂ ਨੂੰ ਸ਼ਸਤ੍ਰ ਤੇ ਸ਼ਾਸਤ੍ਰ ਦੋਹਾਂ ਦੀ ਸਿਖਿਆ ਦਿਲਵਾਈ। ਆਪ ਜੀ ਨੇ ਪਟਨੇ ਵਿਚ ਨਿਵਾਸ ਸਮੇਂ ਬਾਲ-ਅਵਸਥਾ ਵਿਚ ਹੀ ਕੁਛ-ਕੁਛ ਬਿਹਾਰੀ ਤੇ ਬੰਗਾਲੀ ਵੀ ਸਿਖ ਲਈ।

ਬਾਲਪਨ ਵਿਚ ਹੀ ਉਨ੍ਹਾਂ ਵਿਚ ਅਲੌਕਿਕਤਾ, ਸ਼ਸਤ੍ਰ ਤੇ ਸ਼ਾਸਤ੍ਰ ਵਿਦਿਆ ਦਾ ਪਰੇਮ ਦਿਖਾਈ ਦੇਣ ਲਗ ਪਿਆ ਸੀ[2]। ਆਪਣੇ ਬਾਲ-ਸਾਥੀਆਂ ਨੂੰ ਸੈਨਾਂ (ਫੌਜੀ-ਸਿਪਾਹੀ) ਬਣਾ ਕੇ, ਤੇ ਖੁਦ ਸੈਨਾਪਤੀ (ਸਿਪਾਹ-ਸਾਲਾਰ) ਬਣ ਕੇ ਉਨ੍ਹਾਂ ਨੂੰ ਯੁਧ (ਜੰਗ) ਕਰਨਾ ਸਿਖਾਉਂਦੇ ਸਨ। ਚੜ੍ਹਾਈ ਕਰਨਾ, ਦੁਸ਼ਮਨ-ਹਲੇ ਦੀ ਰੋਕ, ਸ਼ਤਰੂ ਦੇ ਦੰਦ ਖਟੇ ਕਰਨ ਦੀਆਂ ਵਿਧੀਆਂ ਦੀਆਂ ਵਿਉਂਤਾਂ, ਇਕ ਤਜਰਬੇਕਾਰ ਸੈਨਾਪਤੀ (ਮਾਰਸ਼ਲ) ਵਾਂਗ ਸਮਝਾਉਂਦੇ ਸਨ। ਸਵੈਮਾਣ, ਅਣਖ ਤੇ ਆਜ਼ਾਦੀ ਦਾ ਜਜ਼ਬਾ ਆਪ ਜੀ ਵਿਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਕ ਦਿਨ ਬਾਲ-ਗੁਰੂ, ਸ੍ਰੀ ਕ੍ਰਿਸ਼ਨ ਵਾਂਗ, ਆਪਣੇ ਕੁਝ ਬਾਲਕ-ਸਾਥੀਆਂ ਨਾਲ ਵਿਚਿਤ੍ਰ ਖੇਡਾਂ ਖੇਡ ਰਹੇ ਸਨ ਕਿ ਉਸ ਸਮੇਂ ਪਟਨੇ ਦੇ ਨਵਾਬ ਸਾਹਿਬ ਦੀ ਸਵਾਰੀ ਉਸ ਤਰਫੋਂ ਨਿਕਲੀ। ਚੋਬਦਾਰ ਨੇ ਬੜੀ ਡੀਂਗ ਨਾਲ ਆਖਿਆ : "ਬਚਿਓ! ਨਵਾਬ ਸਾਹਿਬ ਏਧਰ ਆ ਰਹੇ ਹਨ, ਸਤਕਾਰ ਲਈ ਖੜੇ ਹੋ ਜਾਵੋ, ਸਲਾਮ ਕਰੋ ਅਤੇ ਸਿਜਦੇ

---

1 ਦੇਖੋ : History of the Panjab by K. S. Narang and H. R. Gupta :—

Bajar Singh, a Rajput was appointed to teach him riding and Military exercises. Pir Mohammad was asked to teach him Persian, and Bhai Gurbakhsh Singh undertook to teach him Gurmukhi.

2 ਦੇਖੋ : History of the Panjab by K, S. Narang and H. R. Gupta :—

He played with the toys which were imitations of bows, arrows and other arms. His favourite games were Sham-fights.

ਵਿਚ ਸਿਰ ਝੁਕਾ ਦਿਓ।" ਇਹ ਸੁਣ ਬਾਲ-ਗੁਰੂ ਦੀ ਅਣਖ ਨੂੰ ਧੱਕਾ ਲਗਿਆ ਤੇ ਆਪ ਜੀ ਨੇ, ਇਕ ਸਰਦਾਰ ਦੀ ਹੈਸੀਅਤ ਵਿਚ, ਬਾਲਕਾਂ ਨੂੰ ਹੁਕਮ ਦਿਤਾ : "ਬੀਰ ਸਿਪਾਹੀਓ ! ਬਿਲਕੁਲ ਖੜੇ ਨਹੀਂ ਹੋਣਾ, ਸਲਾਮ ਨਹੀਂ ਕਰਨਾ, ਸਿਰ ਨਹੀਂ ਝੁਕਾਉਣਾ, ਸਿਰ ਤੇ ਕੇਵਲ [1]ਅਕਾਲ ਪੁਰਖ ਸਾਹਮਣੇ ਝੁਕਣ ਲਈ ਹੈ।"

ਇਹ ਸੀ ਆਪ ਜੀ ਦੀ ਨਿਡਰਤਾ ਤੇ ਨਿਰਭੈਤਾ, ਜਿਹੜੀ ਅਗੇ ਚਲ ਕੇ ਇਕ ਵਿਚਿਤ੍ਰ ਰੰਗ ਲਿਆਈ, ਇਸ ਸੰਤ ਸਿਪਾਹੀ ਨੇ ਮੁਗ਼ਲ-ਸਾਮਰਾਜ ਦੀ ਰੀੜ੍ਹ ਦੀ ਹੱਡੀ ਚੂਰ-ਚੂਰ ਕਰ ਦਿਤੀ।

ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਪਿਆਰੇ ਬਾਲ-ਗੁਰੂ ਨੂੰ ਛੇਤੀ ਹੀ [2]ਆਨੰਦਪੁਰ ਸਾਹਿਬ ਵਿਚ ਬੁਲਾ ਲਿਆ। ਉਸ ਵੇਲੇ ਦੀ ਹਕੂਮਤ ਦਾ ਪਿਆਲਾ, ਤਅੱਸਬ ਅਤੇ ਜ਼ੁਲਮ ਦੀ ਸ਼ਰਾਬ ਨਾਲ ਨਕਾ-ਨਕ ਭਰ ਚੁਕਿਆ ਸੀ। ਇਸਲਾਮ ਦਾ ਇਸ ਵਿਚ ਕੋਈ ਦੋਸ਼ ਨਹੀਂ ਸੀ, ਹਾਂ ਸ਼ਖਸੀ ਹਕੂਮਤ ਦੇ ਨਸ਼ੇ ਨੇ ਸ਼ਾਸਕ ਵਰਗ ਨੂੰ ਅੰਨ੍ਹਾ ਕੀਤਾ ਹੋਇਆ ਸੀ, ਜਿਸ ਦੇ ਸ਼ਖਸੀ ਜ਼ੁਲਮ ਦਾ ਸ਼ਿਕਾਰ, ਬਾਦਸ਼ਾਹੀ ਰਿਸ਼ਤੇਦਾਰ; ਸ਼ੀਆ ਮੁਸਲਮਾਨ ਤੇ ਹਿੰਦੂ ਬਣ ਚੁਕੇ ਸਨ। ਮਜ਼ਹਬੀ ਜਨੂਨ ਸਿਖਰ ਤੇ ਪੁਜ ਗਿਆ ਸੀ।

ਔਰੰਗਜ਼ੇਬ ਨੇ ਜਿਸ ਵੇਲੇ ਕਸ਼ਮੀਰੀ ਪਡਤਾਂ ਨੂੰ ਮੁਸਲਮਾਨ ਬਣਾਉਣਾ ਚਾਹਿਆ, ਤਦ ਧਰਮ-ਰਖਿਆ ਲਈ ਉਹ ਸਭ ਮਿਲ ਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਣ ਵਿਚ ਆਏ ਅਤੇ ਉਨ੍ਹਾਂ ਨੂੰ ਆਪਣੀ ਦੁਖ-ਭਰੀ ਤੇ ਕਰੁਣਾਮਈ ਕਹਾਣੀ ਸੁਣਾਈ। ਉਨ੍ਹਾਂ ਦੇ ਦਰਦ ਤੇ ਮਾਨਸਿਕ ਪੀੜ ਨੂੰ ਸੁਣ ਕੇ ਗੁਰੂ ਜੀ ਦਾ ਚਿਤ, ਤਰਸ, ਰਹਿਮ ਅਤੇ ਦਇਆ ਨਾਲ ਭਰ ਆਇਆ ਅਤੇ ਫਲ ਸਰੂਪ ਇਸ ਦੁਰਦਸ਼ਾ ਨੂੰ ਸੁਣ ਕੇ ਆਪ ਮੌਨ, ਉਦਾਸ ਤੇ ਦੁਖੀ ਹੋ ਗਏ। ਉਸ ਸਮੇਂ ਨੌਂ ਸਾਲ ਦੇ ਬਾਲ-ਗੁਰੂ ਬਾਹਰੋਂ ਖੇਡਦੇ-ਖੇਡਦੇ ਦਰਬਾਰ ਵਿਚ ਆ ਹਾਜ਼ਰ ਹੋਏ। ਪਿਤਾ ਨੂੰ ਉਦਾਸ ਵੇਖ ਕੇ, ਗੋਬਿੰਦ ਰਾਇ ਉਨ੍ਹਾਂ ਦੇ ਪਾਸ ਆਏ ਤੇ ਭੋਲੇ ਜਿਹੇ ਮੂੰਹ ਨਾਲ ਪਿਤਾ ਤੋਂ ਉਨ੍ਹਾਂ ਦੀ ਉਦਾਸੀ ਦਾ ਕਾਰਨ ਪੁਛਿਆ। ਪਿਤਾ ਨੇ ਪਿਆਰ-ਭਰੇ ਸ਼ਬਦਾਂ ਨਾਲ ਦਸਿਆ "ਕਸ਼ਮੀਰੀ ਪੰਡਤਾਂ ਉਪਰ ਇਸ ਸਮੇਂ ਘੋਰ ਸੰਕਟ ਦਾ ਪਹਾੜ ਟੁਟ ਪਿਆ ਹੈ।

---

1 ਦੇਖੋ ਬਚਿਤ੍ਰ ਨਾਟਕ : ਨਮਸਕਾਰ ਸ੍ਰੀ ਖੜਗ ਕਉ ਕਰੋ ਸੁ ਹਿਤੁ ਚਿਤੁ ਲਾਇ ॥

2 **ਆਨੰਦਪੁਰ** :—ਦੇਖੋ ਮਹਾਨ ਕੋਸ਼ ਕਰਤਾ ਭਾਈ ਕਾਹਨ ਸਿੰਘ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸਤਲੁਜ ਦੇ ਕੰਢੇ ਨੈਣਾ ਦੇਵੀ ਦੇ ਪਹਾੜ ਪਾਸ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਸੰਮਤ 1723 ਵਿਚ ਇਹ ਨਗਰ ਆਬਾਦ ਕੀਤਾ। ਦਸ਼ਮੇਸ਼ ਨੇ ਇਸ ਨਗਰ ਨੂੰ ਵਡੀ ਰੌਣਕ ਬਖਸ਼ੀ। ਇਹ ਨਗਰ 'ਖਾਲਸੇ ਦੀ ਵਾਸੀ' ਨਾਂ ਨਾਲ ਵੀ ਪ੍ਰਸਿਧ ਹੈ, ਜਿਸ ਦਾ ਮਤਲਬ ਇਹ ਹੈ ਕਿ ਇਹ ਗੁਰੂ ਪਿਤਾ ਦਾ ਨਿਵਾਸ ਸਥਾਨ ਹੈ, ਉਹੀ ਉਸ ਦੀ ਸੰਤਾਨ ਰੂਪ ਖਾਲਸੇ ਦਾ ਸਥਾਨ ਹੈ।

ਸੰਮਤ 1746 ਵਿਚ ਕਲਗੀਧਰ ਨੇ ਇਸ ਨਗਰ ਦੀ ਰਖਿਆ ਲਈ ਪੰਜ ਕਿਲੇ ਤਿਆਰ ਕਰਾਏ :—

(ੳ) ਆਨੰਦਗੜ੍ਹ, (ਅ) ਲੋਹਗੜ੍ਹ, (ੲ) ਫਤ੍ਹੇਗੜ੍ਹ, (ਸ) ਕੇਸਗੜ੍ਹ, (ਹ) ਹੋਲਗੜ੍ਹ।

Sri Satguru Jagjit Singh Ji Elibrary NamdhariElibrary@gmail.com

ਔਰੰਗਜ਼ੇਬ, ਮਜ਼ਹਬੀ ਤੁਅੱਸਬ ਹੇਠ, ਉਨ੍ਹਾਂ ਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਹੈ"। ਬਾਲ-ਗੁਰੂ ਨੇ ਬੜੇ ਠਰੰਮੇ ਨਾਲ ਪੁਛਿਆ "ਪਿਤਾ ਜੀ! ਇਸ ਤੋਂ ਬਚਣ ਦਾ ਵੀ ਕੋਈ ਉਪਾ ਹੈ"। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਉਤਰ ਦਿਤਾ "ਹੇ ਪੁਤਰ! ਔਰੰਗਜ਼ੇਬ ਦੀ ਲੱਟ-ਲੱਟ ਬਲਦੀ, ਪ੍ਰਚੰਡ ਧਰਮ ਦੀ ਦਵੈਸ਼ ਅੱਗ ਵਿਚ ਕਿਸੇ ਮਹਾਨ ਧਰਮਾਤਮਾ ਦੀ ਆਹੂਤੀ ਹੀ ਇਸ ਤੋਂ ਬਚਣ ਦਾ ਠੀਕ ਉਪਾ ਹੈ।"

ਪਿਤਾ ਦੇ ਮੁਖਾਰਬਿੰਦ ਤੋਂ ਇਹ ਸੁਣ ਗੋਬਿੰਦ ਰਾਇ ਝੱਟ ਬੋਲ ਉਠੇ "ਪਿਤਾ ਜੀ! ਇਸ ਭਾਰਤ ਵਰਸ਼ ਵਿਚ, ਆਪ ਜੀ ਤੋਂ ਵਧ ਕੇ ਕੌਣ ਧਰਮਾਤਮਾ ਹੈ, ਇਸ ਲਈ ਤੁਸੀਂ ਆਪ ਹੀ ਰਾਜ-ਕ੍ਰੋਧ ਤੇ ਦਵੈਸ਼ ਅਗਨੀ ਦੀ ਆਹੂਤੀ ਬਣੋ। ਇਹ ਬਾਲ-ਬਚਨ ਸੁਣ ਸ੍ਰੀ ਗੁਰੂ ਤੇਗ਼ ਬਹਾਦਰ ਖ਼ੁਸ਼ੀ ਨਾਲ ਗਦ-ਗਦ ਹੋ ਉਠੇ ਅਤੇ ਇਸ ਬਾਂਕੇ ਬਾਲ-ਵੀਰ ਸਿਪਾਹੀ ਦਾ ਮਥਾ ਚੁੰਮ ਲਿਆ ਅਤੇ ਮਨ ਹੀ ਮਨ ਵਿਚ ਸਮਝ ਲਿਆ ਕਿ ਮੇਰਾ ਹੋਣਹਾਰ ਪੁਤਰ, ਮੇਰੇ ਸ਼ਰੀਰ ਦੇ ਨਾ ਰਹਿਣ ਤੇ ਗੁਰੂ-ਨਾਨਕ-ਗੱਦੀ ਦੀ ਜ਼ਿਮੇਵਾਰੀ ਦਾ ਭਾਰ ਸੋਹਣੇ ਢੰਗ ਨਾਲ ਸੰਭਾਲਣ ਦੇ ਯੋਗ ਹੈ।

ਸੰਨ 1675 ਈ: ਵਿਚ ਗੁਰੂ ਤੇਗ਼ [1]ਬਹਾਦਰ, ਹਿੰਦੂ ਧਰਮ ਦੀ ਰਖਿਆ ਅਤੇ ਗੁਰੂ ਘਰ ਦੀ ਮਰਯਾਦਾ ਦੀ ਹਿਫ਼ਾਜ਼ਤ ਲਈ, ਹਸਦੇ-ਹਸਦੇ ਖਿੜੇ ਮਥੇ, ਕੌਮ ਤੇ ਦੇਸ਼ ਖਾਤਰ ਸ਼ਹੀਦ ਹੋ ਗਏ। ਆਪ ਜੀ ਦੀ ਸ਼ਹਾਦਤ ਨਾਲ ਕੌਮ ਤੇ ਦੇਸ਼ ਕੰਬ ਉਠਿਆ ਤੇ ਕੌਮ ਦੀ ਸੁੱਤੀ ਹੋਈ ਅਣਖ ਨੂੰ ਇਕ ਹਲੂਣਾ ਆਇਆ, ਜਿਸ ਦੇ ਫਲ ਸਰੂਪ ਨਵੇਂ ਸਮਾਜ ਦੇ ਨਿਰਮਾਣ ਦਾ ਬੀਜ ਬੋਇਆ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਪਰ, ਇਸ ਛੋਟੀ ਜਿਹੀ ਬਾਲ-ਉਮਰੇ, ਗੁਰ-ਗਦੀ ਦੀ ਜ਼ਿਮੇਵਾਰੀ ਦਾ ਭਾਰ ਆ ਪਿਆ।

ਸ਼ਸਤ੍ਰ ਤੇ ਸ਼ਾਸਤ੍ਰ ਵਿਦਿਆ ਦਾ ਉਨ੍ਹਾਂ ਨੂੰ ਮੁੱਢ ਤੋਂ ਹੀ ਅਗਾਧ ਪ੍ਰੇਮ ਸੀ, ਇਸ ਲਈ ਆਪ ਜੀ ਨੇ ਥੋੜੇ ਹੀ ਸਮੇਂ ਵਿਚ ਦੋਹਾਂ ਵਿਦਿਆਵਾਂ ਵਿਚ ਨਿਪੁੰਨਤਾ ਪ੍ਰਾਪਤ ਕਰ ਲਈ ਸੀ। ਪਿਤਾ ਜੀ ਦੀ ਸ਼ਹਾਦਤ ਮਗਰੋਂ ਸ਼ਕਤੀ ਸੰਗਠਨ ਲਈ ਆਪ ਨੇ ਹਿਮਾਲੇ ਪ੍ਰਬਤ ਦੀ ਸ਼ਰਣ ਲਈ ਅਤੇ ਉਥੇ ਪਹਾੜਾਂ ਵਿਚ ਆਪਣਾ ਨਿਵਾਸ ਸਥਾਨ ਬਣਾਇਆ ਤੇ ਵੀਹ ਵਰ੍ਹਿਆਂ ਤਕ ਇਕਾਂਤਕ ਸਾਧਨਾ ਕੀਤੀ। ਇਸ ਇਕਾਂਤਕ ਸਾਧਨਾਂ ਦੇ ਅਨੇਕ ਹੇਠ ਲਿਖੇ ਮਹੱਤਵ ਪੂਰਣ ਫਲ ਨਿਕਲੇ।

1. ਸਤਗੁਰੂ ਨੇ ਇਸ ਸਮੇਂ, ਫਾਰਸੀ, ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਬ੍ਰਿਜ ਭਾਸ਼ਾ, ਤੇ ਪੰਜਾਬੀ ਦੇ ਇਤਿਹਾਸਕ ਅਤੇ ਪੌਰਾਣਿਕ ਗ੍ਰੰਥਾਂ ਦਾ ਵਿਸ਼ਾਲ ਅਧਿਐਨ ਕਰ ਲਿਆ ਅਤੇ ਇਨ੍ਹਾਂ ਵਿਦਿਆਵਾਂ ਦੇ ਉਤਕ੍ਰਿਸ਼ਟ ਪੰਡਿਤ ਬਣ ਗਏ।

2. ਹਿੰਦੀ ਕਵੀਆਂ ਰਾਹੀਂ ਉਨ੍ਹਾਂ ਨੇ ਬ੍ਰਿਜ ਭਾਸ਼ਾ (ਹਿੰਦੀ) ਅਤੇ ਪੰਜਾਬੀ ਵਿਚ, ਪਹਿਲੀ ਵਾਰ ਅਧਿਆਤਮਕ ਰਸ ਨੂੰ ਬੀਰ ਰਸ ਵਿਚ ਸਮੋ ਕੇ ਇਕ ਅਨੂਠੀ ਪ੍ਰਕਾਰ ਦੇ ਅਣਖ-ਜਗਾਊ ਸਾਹਿਤ ਦਾ ਨਿਰਮਾਣ ਕਰਵਾਇਆ ਤੇ ਖੁੱਦ ਵੀ ਬੀਰ-ਰਸ ਭਰਪੂਰ ਕਾਵਿ ਰਚਨਾ ਕੀਤੀ।

---

1 ਦੇਖੋ ਬਚਿੱਤ੍ਰ ਨਾਟਕ :—ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ॥

Sri Satguru Jagjit Singh Ji Elibrary NamdhariElibrary@gmail.com

3. ਘੌੜ-ਸਵਾਰੀ, ਤੀਰ ਅੰਦਾਜ਼ੀ ਤੇ ਹੋਰ ਸ਼ਸਤ੍ਰ ਵਿਦਿਆ ਵਿਚ ਅਸਾਧਾਰਣ ਨਿਪੁੰਨਤਾ ਪ੍ਰਾਪਤ ਕਰ ਲਈ।

4. ਯੁੱਧ-ਰਹਿਸ ਉਪਰ ਕਾਬੂ ਪਾਇਆ ਅਤੇ ਜੀਵਨ ਨੂੰ ਕੌਮ-ਸੇਵਾ ਵਿਚ ਬਤੀਤ ਕਰਨ ਦਾ ਡੂੰਘਾ ਤਜਰਬਾ ਹਾਸਲ ਕੀਤਾ।

5. ਹਿੰਦੂ ਜਾਤੀ ਦੀ ਸਮਿਅਕ ਦੁਰਦਸ਼ਾ ਨੂੰ ਦੇਖ ਕੇ ਇਹ ਅਨੁਭਵ ਕੀਤਾ ਕਿ ਪਰਮਾਤਮਾ ਨੇ ਮੈਨੂੰ, [1]ਦੇਸ਼ ਜਾਤੀ, ਧਰਮ ਅਤੇ ਜ਼ੁਲਮ ਦਾ ਟਾਕਰਾ ਤੇ ਉਥਾਨ ਕਰਨ ਲਈ ਸੰਸਾਰ ਵਿਚ ਭੇਜਿਆ ਹੈ ਅਤੇ ਆਉਣ ਵਾਲਿਆਂ ਸਮਿਆਂ ਲਈ ਆਪਣਾ ਕਾਰਜ ਪੂਰੀ ਸ਼ਕਤੀ ਨਾਲ ਸ਼ੁਰੂ ਕਰ ਦਿਤਾ।

ਅਨੰਗ ਪਾਲ ਮਗਰੋਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਇਕ ਤਜਰਬੇਕਾਰ ਆਗੂ ਸਨ, ਜਿਹੜੇ ਰਾਜਨੀਤੀ ਅਤੇ ਕੌਮ ਦੀ ਏਕਤਾ ਬਾਰੇ ਅਗਵਾਈ ਕਰ ਸਕਦੇ ਸਨ। ਆਪ ਨੇ ਆਪਣੀ ਤੀਖਣ ਸੂਝ-ਬੂਝ ਨਾਲ ਸਮਝ ਲਿਆ ਸੀ ਕਿ ਹਿੰਦੂਆਂ ਵਿਚ, ਭਗਤੀ ਲਹਿਰ ਦੇ ਫਲ ਸਰੂਪ, ਪੁਰਾਣੇ ਸਾਹਿਤ ਤੇ ਰਿਵਾਇਤਾਂ ਦੇ ਸਿਟੇ ਵਜੋਂ, ਧਰਮ ਤੇ ਹੈ, ਪਰ ਉਨ੍ਹਾਂ ਵਿਚੋਂ ਰਾਜਨੀਤਕ ਜਾਗ੍ਰਤੀ ਖੰਭ ਲਾ ਕੇ ਉਡ ਗਈ ਹੈ ਅਤੇ ਹਿੰਦੂਆਂ ਦਾ ਜਾਤੀ-ਭੇਦ ਅਤੇ ਅਵਿਦਿਆ ਰਾਸ਼ਟ੍ਰੀ-ਏਕਤਾ ਦੇ ਮਾਰਗ ਵਿਚ ਇਕ ਬਹੁਤ ਵਡੀ ਰੁਕਾਵਟ ਹੈ।

ਇਹੋ ਕਾਰਨ ਹੈ ਕਿ ਆਪ ਜੀ ਦਾ ਦਰਬਾਰ ਮਹਾਨ ਵਿਦਵਾਨਾਂ, ਕਵੀਆਂ ਅਤੇ ਸਾਹਿਤਕਾਰਾਂ ਨਾਲ ਸਦਾ ਭਰਪੂਰ ਰਹਿੰਦਾ ਸੀ। ਦੂਰ-ਦੂਰ ਤੋਂ ਕਵੀ ਆਕੇ ਆਪ ਜੀ ਦੀ ਦੇਖ-ਰੇਖ ਵਿਚ ਅਤੇ ਸੇਵਾ ਵਿਚ ਹਾਜ਼ਰ ਰਹਿੰਦੇ ਸਨ ਅਤੇ ਗੁਰੂ ਜੀ ਪਾਸੋਂ ਯੋਗ ਸਨਮਾਨ, ਆਦਰ ਤੇ ਸਤਿਕਾਰ, ਜਿਸ ਦੇ ਉਹ ਅਧਿਕਾਰੀ ਸਨ, ਪਾਉਂਦੇ ਸਨ। ਮਹਾਨ ਕਵੀਆਂ ਦੀ ਕੁਲ [2]ਸੰਖਿਆ ਬਵੰਜਾ (52) ਦਸੀ ਜਾਂਦੀ ਹੈ।

---

1 ਬਚਿੱਤ੍ਰ ਨਾਟਕ :—(ੳ) ਮੈਂ ਆਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਉ ਸਾਜਾ॥
ਜਾਹ ਤਹਾਂ ਤੈ ਧਰਮੁ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ॥
(ਅ) ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ॥
... ... ... ... ...
ਧਰਮ ਚਲਾਵਨ, ਸੰਤ ਉਬਾਰਨ।
ਦੁਸ਼ਟ ਸਭਨ ਕੋ ਮੂਲ ਉਪਾਰਨ॥

2 ਦੇਖੋ ਮਹਾਨ ਕੋਸ਼, ਕਰਤਾ ਭਾਈ ਕਾਹਨ ਸਿੰਘ:...

1. ਉਦੇਰਾਯ 2. ਅਣੀਰਾਯ 3. ਅਮ੍ਰਿਤਰਾਯ 4. ਅਲੂ 5. ਆਸਾ ਸਿੰਘ 6. ਆਲਿਮ 7. ਈਸ਼ਵਰ ਦਾਸ 8. ਸੁਖਦੇਵ 9. ਸੁਖਾ ਸਿੰਘ 10. ਸੁਖੀਆ 11. ਸੁਦਾਮਾ 12. ਸੈਨਾਪਤੀ 13. ਸ਼ਯਾਮ 14. ਹੀਰ 15. ਹੁਸੈਨ ਅਲੀ 16. ਹੰਸ ਰਾਮ 17. ਕੱਲੂ 18. ਕੁਵਰੇਸ਼ 19. ਖਾਨ ਚੰਦ 20. ਗੁਣੀਆ 21. ਗੁਰਦਾਸ 22. ਗੋਪਾਲ 23. ਚੰਦਨ 24. ਚੰਦਾ 25 ਜਮਾਲ 26. ਟਹਿਕਨ 27. ਧਰਮ ਸਿੰਘ 28. ਧੰਨਾ ਸਿੰਘ 29. ਧਯਾਨ ਸਿੰਘ 30. ਨਾਨ 31. ਨਿਸ਼ਚਲ ਦਾਸ 32. ਨਿਹਾਲ ਚੰਦ 33. ਨੰਦ ਸਿੰਘ 34. ਨੰਦ ਲਾਲ 35. ਪਿੰਡੀ ਦਾਸ 36. ਬਲਭ 37. ਬਲੂ 38. ਬਿਧੀ ਚੰਦ 39. ਬੁਲੰਦ 40. ਬ੍ਰਿਖ 41. ਬ੍ਰਿਜ ਲਾਲ 42. ਮਥੁਰਾ 43. ਮਦਨ ਸਿੰਘ 44. ਮਦਨ ਗਿਰਿ 45. ਮੱਲੂ 46. ਮਾਨਦਾਸ 47. ਮਾਲਾ ਸਿੰਘ 48. ਮੰਗਲ 49. ਰਾਮ 50. ਰਾਵਲ 51. ਰੌਸ਼ਨ ਸਿੰਘ 52. ਲੱਖਾ।

Sri Satguru Jagjit Singh Ji Elibrary NamdhariElibrary@gmail.com

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਜ਼ੁਲਮ ਤੇ ਅਤਿਆਚਾਰ ਦੇ ਮਿਧ ਅਤ ਲਤਾੜੇ ਭਾਰਤ ਦੇ ਮੁਰਦਾ ਪੁਰਖਾਂ ਨੂੰ ਜੀਵਨ ਦਾਨ ਤੇ ਅਣਖ-ਜਾਗ੍ਰਤੀ ਬਖਸ਼ਣ ਲਈ 1 ਵਿਸਾਖ ਸੰਮਤ 1756 (1699 ਈ:) ਨੂੰ ਕੇਸ ਗੜ੍ਹ ਦੇ ਦੀਵਾਨ ਵਿਚ ਅੰਮ੍ਰਿਤ-ਦਾਨ ਦਿਤਾ, ਅੰਮ੍ਰਿਤ-ਧਾਰੀਆਂ ਨੂੰ 'ਖਾਲਸਾ' ਦਾ ਖਿਤਾਬ ਬਖਸ਼ਿਆ। ਦੇਸ਼ਵਾਸੀਆਂ ਉਪਰ ਅਤਿਆਚਾਰ ਅਤੇ ਜ਼ੁਲਮ ਹੁੰਦਾ ਦੇਖ ਕੇ ਅਤੇ ਭੋਲੀ ਜਨਤਾ ਨੂੰ ਕੁਰੀਤੀਆਂ ਤੇ ਭ੍ਰਮ-ਜਾਲਾਂ ਵਿਚ ਫਸਿਆ ਦੇਖ ਕੇ, ਸਤਗੁਰੂ ਨਾਨਕ ਦੇਵ ਦੇ ਪ੍ਰਗਟ ਕੀਤੇ ਨਿਰਗੁਣ ਭਗਤੀ ਮਾਰਗ ਅਤੇ ਮਾਨਵਤਾ ਉਪਰ ਅਧਾਰਤ ਧਰਮ ਦਾ ਵਡੇ ਉਤਸ਼ਾਹ, ਪੁਰਸ਼ਾਰਥ ਅਤੇ ਅਸੀਮ ਯਤਨਾਂ ਨਾਲ, ਪ੍ਰਚਾਰ ਕਰਨਾ ਅਰੰਭਿਆ, ਜਿਸ ਨੂੰ ਦੇਖ ਕੇ ਹਿੰਦੂ ਪਹਾੜੀ ਰਾਜੇ ਅਤੇ ਸਮੇਂ ਦੇ ਹਾਕਿਮ, ਕਲਗੀਧਰ ਦੇ ਸਿਧਾਂਤਾਂ ਨੂੰ ਸਮਝੇ ਬਿਨਾ ਅਕਾਰਣ ਹੀ ਉਨ੍ਹਾਂ ਦੇ ਜਾਨੀ ਦੁਸ਼ਮਣ ਬਣ ਗਏ, ਜਿਸ ਦੇ ਫਲ ਸਰੂਪ ਸਵੈ ਰਖਿਆ ਲਈ ਆਪ ਜੀ ਨੂੰ ਸ਼ਮਸ਼ੀਰ ਫੜਨੀ ਪਈ :—

ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ।
ਹਲਾਲ ਅਸਤ ਬੁਰਦਨ, ਸ਼ਮਸ਼ੀਰ ਦਸਤ ॥

ਗੁਰੂ ਨਾਨਕ ਦੇਵ ਪਿਛੋਂ ਗੁਰਗੱਦੀ ਨੂੰ ਮਾਣ ਬਖਸ਼ਣ ਵਾਲੇ ਸਾਰੇ ਗੁਰੂਆਂ ਨੇ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਕ ਮੂਲ ਸਿਧਾਂਤਾਂ ਨੂੰ ਪੂਰੀ ਤਰ੍ਹਾਂ ਅਮਲੀ ਜਾਮਾਂ ਪਹਿਨਾਇਆ ਅਤੇ ਖੁਦ ਬੜੀ ਸ਼ਰਧਾ ਅਤੇ ਸਤਕਾਰ ਨਾਲ, ਪੂਰੇ ਵਿਸ਼ਵਾਸ ਨਾਲ, ਉਨ੍ਹਾਂ ਦਾ ਪਾਲਣ ਕਰਦੇ ਰਹੇ, ਪਰ ਬਾਹਰੀ ਅਸੂਲਾਂ ਵਿਚ ਸਮੇਂ ਦੀ ਲੋੜ ਅਨੁਸਾਰ ਪਰਿਵਰਤਨ ਵੀ ਕਰਦੇ ਰਹੇ। ਇਨ੍ਹਾਂ ਪਰਿਵਰਤਨਾਂ ਦੇ ਸਦਕੇ ਕੌਮ ਵਿਚ, ਏਕਤਾ, ਸੰਗਿਠਨ, ਦੇਸ਼ ਪਿਆਰ, ਜ਼ੁਲਮ ਦੇ ਟਾਕਰੇ ਦੀ ਅਪਾਰ ਸ਼ਕਤੀ ਆਦਿ ਦਾ ਸੰਚਾਰ ਹੁੰਦਾ ਰਿਹਾ।

ਇਹੋ ਕਾਰਨ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਵਾਰਾ 'ਖਾਲਸਾ' ਪੰਥ ਦਾ ਨਿਰਮਾਣ, ਸਤਗੁਰੂ ਦੇ ਉਤਸ਼ਾਹ ਪੂਰਣ ਜੀਵਨ ਦੀ ਇਕ ਬਹੁਤ ਵਡੀ ਕਾਮਯਾਬੀ ਅਤੇ ਮਹਤਵ ਪੂਰਣ ਸਫਲਤਾ ਹੈ, ਜੋ ਰਹਿੰਦੀ ਦੁਨੀਆਂ ਤਕ ਕੌਮ ਨੂੰ ਜ਼ੁਲਮ ਦੇ ਟਾਕਰੇ ਲਈ ਸ਼ੇਰ ਵਾਂਗ ਉਤਸ਼ਾਹ ਪੂਰਣ ਰਖੇਗੀ। ਆਪ ਜੀ ਨੇ ਇਸ ਮਹਾਨ ਕਾਰਜ ਲਈ 1699 ਈ: ਵਿਚ ਆਨੰਦਪੁਰ ਦੇ ਕੇਸਗੜ੍ਹ ਨਾਮੀ ਪਵਿਤਰ ਸਥਾਨ ਵਿਚ ਇਕ ਅਦੁੱਤੀ ਦੀਵਾਨ ਵਿਸਾਖੀ ਵਾਲੇ ਦਿਨ ਸਜਾਇਆ ਅਤੇ ਇਕ ਕਰੜੇ ਇਮਤਿਹਾਨ ਪਿਛੋਂ——ਦਇਆ ਰਾਮ, ਧਰਮ ਦਾਸ, ਮੁਹਕਮ ਚੰਦ, ਸਾਹਿਬ ਚੰਦ, ਹਿੰਮਤ, ਇਨ੍ਹਾਂ ਪੰਜ ਸਿਖਾਂ ਨੂੰ ਅੰਮ੍ਰਿਤ ਛਕਾ ਕੇ "ਸਿੰਘ-ਸ਼ੇਰ" ਬਣਾਇਆ ਤੇ ਪੰਜ ਪਿਆਰੇ ਦਾ ਖਿਤਾਬ ਬਖਸ਼ਿਆ। ਖੁਦ ਉਨ੍ਹਾਂ ਪਾਸੋਂ ਅੰਮ੍ਰਿਤ ਛਕ ਕੇ ਦੀਖਿਆ ਪ੍ਰਾਪਤ ਕਰਕੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣੇ ਅਤੇ ਸੰਸਾਰ ਸਾਹਮਣੇ ਇਕ ਲੋਕਤੰਤ੍ਰੀ ਭਾਵਨਾ ਨੂੰ ਪੇਸ਼ ਕੀਤਾ ਜਿਸ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚੋਂ ਮਿਲਣੀ ਮੁਸ਼ਕਲ ਹੈ। ਆਪ ਜੀ ਨੇ ਇਸ ਸ਼ੁਭ ਅਵਸਰ ਉਤੇ ਬੜੇ ਫਖਰ ਅਤੇ ਸਵੈਮਾਣ ਨਾਲ ਗਦ-ਗਦ ਹੋ ਕੇ ਕਿਹਾ ਕਿ ਇਨ੍ਹਾਂ ਪੰਜ ਸਿਖਾਂ ਵਿਚ ਇਕ ਇਕ ਸਿਖ ਐਸਾ ਹੈ ਜਿਸ ਨੂੰ ਮੈਂ ਸਵਾ ਲਖ ਨਾਲ [1]ਲੜਾ ਸਕਦਾ ਹਾਂ। ਗੁਰੂ ਜੀ ਦਾ ਇਹ ਮੰਤ੍ਰ ਜੋ ਮਨੋਵਿਗਿਆਨ ਉਪਰ ਅਧਾਰਤ ਸੀ,

1 ਸਵਾ ਲਾਖ ਸ ਏਕ ਲੜਾਊਂ। ਤਬ ਗੋਬਿੰਦ ਸਿੰਘ ਨਾਮ ਧਰਾਊਂ॥
ਆਪਣੇ ਇਸ ਇਰਾਦੇ ਵਿਚ ਗੁਰੂ ਦੇਵ ਕਾਮਯਾਬ ਹੋਏ। ਚਮਕੌਰ ਦੀ ਲੜਾਈ ਵਿਚ, ਸਾਹਿਬਜ਼ਾਦਿਆਂ ਨੇ ਹਜ਼ਾਰਾਂ ਮੁਗਲਾਂ ਦਾ ਟਾਕਰਾ ਕਰਦਿਆਂ ਸ਼ਹੀਦੀ ਪਾਈ ਤੇ ਮੁਗਲ ਫੌਜ ਦੇ ਦੰਦ ਖਟੇ ਕੀਤੇ।

Sri Satguru Jagjit Singh Ji Elibrary NamdhariElibrary@gmail.com

ਕੌਮ ਲਈ ਸੰਜੀਵਨੀ ਬੂਟੀ ਦਾ ਰੂਪ ਧਾਰਨ ਕਰ ਗਿਆ । ਆਪ ਜੀ ਨੇ 'ਖਾਲਸਾ ਪੰਥ' ਨੂੰ ਬਾਹਰੀ ਦ੍ਰਿਸ਼ਟੀ ਕੋਣ ਤੋਂ ਸ਼ਕਤੀਸ਼ਾਲੀ ਅਤੇ ਮਜ਼ਬੂਤ ਬਣਾਉਣ ਖਾਤਰ, ਕੁਝ ਮਹਤਵ ਪੂਰਣ ਨਿਯਮ ਪੇਸ਼ ਕੀਤੇ :

1. ਸਾਰੇ ਸਿਖ ਸਮਾਨ ਹਨ, ਇਕ ਹੀ ਮਾਤਾ ਪਿਤਾ ਦੇ ਪੁਤਰ ਹਨ, ਉਨ੍ਹਾਂ ਦੀ ਜ਼ਾਤ ਇਕ ਹੀ ਹੈ, ਉਹ ਸਿੰਘ ਹਨ, ਹਰ ਇਕ ਦੇ ਨਾਂ ਪਿਛੇ ਸਿੰਘ ਸ਼ਬਦ ਦਾ ਹੋਣਾ ਅਤਿ-ਜ਼ਰੂਰੀ ਹੈ ।

2. ਸਾਰੇ ਸਿਖ ਇਕ ਰੰਗ ਤੇ ਢੰਗ ਨਾਲ ਮੁਲਾਕਾਤ ਸਮੇਂ 'ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ' ਕਹਿ ਕੇ ਇਕ ਦੂਜੇ ਨੂੰ ਨਮਸਕਾਰ ਕਰਨ ।

3. 'ਗੁਰੂ ਗ੍ਰੰਥ ਸਾਹਿਬ' ਨੂੰ ਹੀ ਸਾਡੇ ਪਿਛੋਂ ਗੁਰੂ ਮੰਨਿਆ ਜਾਵੇ, ਇਸ ਪਵਿਤਰ ਗ੍ਰੰਥ ਤੋਂ ਇਲਾਵਾ ਹੋਰ ਕਿਸੇ ਦੀ ਪੂਜਾ ਨਾ ਕੀਤੀ ਜਾਵੇ ।

4. 'ਅੰਮ੍ਰਿਤਸਰ' ਨੂੰ ਹੀ ਕੇਵਲ ਗੁਰੂ-ਧਾਮ ਜਾਂ ਸਿਖ ਤੀਰਥ ਦਾ ਦਰਜਾ ਦਿਤਾ ਜਾਵੇ ।

5. ਸਿਰ ਉਪਰ ਦਸਤਾਰ ਦਾ ਸਜਾਉਣਾ ਜ਼ਰੂਰੀ ਹੈ ।

6. ਹਰ ਸਿੰਘ ਲਈ ਤੰਮਾਕੂ ਦਾ ਸੇਵਨ ਮਨ੍ਹਾ ਹੈ ।

7. ਹਰੇਕ "ਸਿਘ"—ਕੇਸ, ਕੰਘਾ, ਕ੍ਰਿਪਾਨ, ਕੜਾ ਤੇ ਕਛਾ—ਧਾਰਨ ਕਰੇ ।

8. ਜਦ ਦੋ ਸਿੰਘ ਆਪਸ ਵਿਚ ਦਸਤਪਜਾ ਲੈਣ ਤਦ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ' ਕਹਿਣਾ ਲਾਜ਼ਮੀ ਹੈ ।

9. ਅੰਮ੍ਰਿਤ ਵੇਲੇ ਹਰੇਕ ਸਿਖ ਦਾ ਫਰਜ਼ ਹੈ ਕਿ ਉਹ **'ਜਪੁਜੀ ਸਾਹਿਬ'** ਦਾ ਪਾਠ ਕਰੇ ।

10. ਕ੍ਰਿਤ ਕਰਨਾ, ਵੰਡ ਛਕਣਾ, ਨਾਮ ਜਪਣਾ ਹਰ ਸਿਖ ਦੇ ਜੀਵਨ ਦਾ ਅੰਗ ਹੈ ।

11. ਪ੍ਰਤਿਰੀਆ ਨੂੰ ਮਾਤਾ ਅਤੇ ਭੈਣ ਸਮਝਣਾ ਹਰੇਕ ਸਿੰਘ ਦਾ ਉਤਮ ਧਰਮ ਹੈ ।

12. ਦੀਨ-ਦੁਖੀਆਂ ਦੀ ਸਹਾਇਤਾ ਕਰਨਾ ਅਤਿ ਜ਼ਰੂਰੀ ਹੈ ।

13. ਜ਼ੁਲਮ ਨੂੰ ਸਹਿਣਾ, ਕੌਮ ਦੇਸ਼ ਤੇ ਆਪਣੇ ਲਈ ਜ਼ੁਲਮ ਹੈ ।

14. ਕਹਿਣੀ, ਕਥਨੀ ਅਤੇ ਕਰਨੀ ਵਿਚ ਇਕ ਰੰਗ ਹੋਣਾ ਚਾਹੀਦਾ ਹੈ ।

15. ਆਨੰਦਪੁਰ ਸਾਹਿਬ ਸਿਖਾਂ ਦਾ ਜਨਮ ਸਥਾਨ ਹੈ ।

16. ਸਚ, ਰਵਾਦਾਰੀ ਅਤੇ ਹਮਦਰਦੀ ਦਾ ਜਜ਼ਬਾ ਆਪਣੇ ਵਿਚ ਪੈਦਾ ਕਰਨਾ ਸਿਖ ਦਾ ਉੱਤਮ ਧਰਮ ਹੈ ।

ਅੰਦਰੂਨੀ ਤੌਰ ਤੇ ਸਿੰਘਾਂ ਨੂੰ ਦ੍ਰਿੜ ਤੇ ਪਕੇ ਕਰਨ ਲਈ ਆਪ ਜੀ ਨੇ ਐਲਾਨ ਕੀਤਾ (ਘੋਸ਼ਤ ਕੀਤਾ)—ਹਰ ਇਕ ਸਿੰਘ ਉਪਰ ਪਰਮਾਤਮਾ ਦੀ ਛਤ੍ਰ ਛਾਇਆ ਹੈ, ਜਿਥੇ ਵੀ ਸੰਗਤ ਇਕੱਠੀ ਹੋਵੇਗੀ ਉਥੇ ਪਰਮਾਤਮਾ ਤੇ ਗੁਰੂ ਅੰਗ-ਸੰਗ ਤੇ ਹਾਜ਼ਰ ਨਾਜ਼ਰ ਰਹਿਣਗੇ । ਹਰ ਇਕ ਸਿੰਘ ਫਤਹਿ ਪ੍ਰਾਪਤ ਕਰਨ ਲਈ ਹੀ ਉਤਪਨ ਹੋਇਆ ਹੈ ਅਤੇ ਉਨ੍ਹਾਂ ਦਾ ਨਾਹਰਾ ਹੈ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ।" ਬੀਰ ਰਸੀ ਸਾਹਿਤ ਦਾ ਅਧਿਐਨ ਕਰਨਾ ਹਰੇਕ ਸਿੰਘ ਦਾ ਫਰਜ਼ ਹੈ ।

ਗੁਰੂ ਗੋਬਿੰਦ ਸਿੰਘ ਜੀ ਨੇ, ਭੰਗਾਣੀ, ਗੁਲੇਰ, ਆਨੰਦਪੁਰ, ਚਮਕੌਰ ਤੇ ਮੁਕਤਸਰ

Sri Satguru Jagjit Singh Ji Elibrary NamdhariElibrary@gmail.com

ਆਦਿ ਦੀਆਂ ਸਖਤ ਲੜਾਈਆਂ, ਬਹਾਦਰੀ, ਦਲੇਰੀ ਅਤੇ ਅਸੀਮ ਸਾਹਸ ਨਾਲ ਲੜੀਆਂ। ਸਤਗੁਰੂ ਨੇ ਸਿਖਾਂ ਦੇ ਸਿਧਾਂਤਕ ਅਤੇ ਵਿਹਾਰਕ ਰੂਪ ਦਾ ਆਦਰਸ਼-ਉਦਾਹਰਣ ਭਾਰਤ ਵਾਸੀਆਂ ਦੇ ਸਨਮੁਖ ਪੇਸ਼ ਕੀਤਾ ਅਤੇ ਆਪ ਜੀਵਨ ਭਰ ਅਤਿਆਚਾਰ, ਬੇਇਨਸਾਫੀ, ਪਸ਼ੂਤਾ ਅਤੇ ਜ਼ੁਲਮ ਦਾ ਟਾਕਰਾ, ਦੇਸ਼ ਤੇ ਮਾਨਵਤਾ ਦੀ ਰਖਿਆ ਲਈ ਕਰਦੇ ਰਹੇ। ਆਪ ਜੀ ਨੇ ਆਪਣੇ ਚਾਰ ਸਾਹਿਬਜ਼ਾਦਿਆਂ—ਅਜੀਤ ਸਿੰਘ, ਜੁਝਾਰ ਸਿੰਘ, ਜੋਰਾਵਰ ਸਿਘ ਤੇ ਫਤਹਿ ਸਿੰਘ—ਨੂੰ ਕੌਮ ਤੇ ਦੇਸ਼ ਦੀ ਰਖਿਆ ਲਈ, ਖਿੜੇ ਮਥੇ, ਮੂੰਹ ਉਪਰ ਭਖਦੀਆਂ ਲਾਲੀਆਂ ਨਾਲ ਕੁਰਬਾਨ ਕਰ ਦਿਤਾ ਅਤੇ ਉਨ੍ਹਾਂ ਦੇ ਸਚਖੰਡ ਜਾਣ ਪਿਛੋਂ ਦਮਦਮੇ ਸਾਹਿਬ ਦੇ ਦੀਵਾਨ ਵਿਚ ਕਿਹਾ "ਸਾਰੇ ਸਿੰਘ ਮੇਰੇ ਪੁਤਰ ਹਨ ਅਤੇ ਮੈਂ ਆਪਣੇ ਚਾਰ ਪੁਤਰਾਂ ਨੂੰ ਇਸ ਲਈ ਦੇਸ਼ ਉਪਰ ਵਾਰਿਆ ਹੈ ਤਾਕਿ ਮੇਰੇ ਹਜ਼ਾਰਾਂ ਪੁਤਰ ਅਨੰਦ ਪੂਰਵਕ, ਸੁਖਮਈ ਜੀਵਨ ਬਤੀਤ ਕਰ ਸਕਣ।"

ਆਪ ਜੀ ਦਾ ਨਾਂ ਧਰਮ-ਆਗੂਆਂ ਤੇ ਧਰਮ ਸੁਧਾਰਕਾਂ ਵਿਚ ਬਹੁਤ ਹੀ ਉਚਾ ਹੈ, ਪਰ ਰਾਸ਼ਟ੍ਰ ਨਿਰਮਾਤਾ ਦੇ ਰੂਪ ਵਿਚ ਵੀ ਆਪ ਜੀ ਦਾ ਪਵਿਤਰ ਨਾਮ ਬਹੁਤ ਬੁਲੰਦ ਹੈ। ਆਪ ਜੀ ਨੇ ਗੀਤਾ ਦੇ ਗਿਆਨ ਨੂੰ, ਜੋ ਉਨ੍ਹਾਂ ਕਰੜਿਆਂ ਸਮਿਆਂ ਵਿਚ ਬੇਜਾਨ ਹੋ ਚੁਕਿਆ ਸੀ, ਮੁੜ ਸੁਰਜੀਤ ਕੀਤਾ ਅਤੇ ਉਸ ਨੂੰ ਅਮਲੀ ਜਾਮਾ ਪਹਿਨਾ ਕੇ, ਲੋਕ ਅਤੇ ਪ੍ਰਲੋਕ, ਵਿਹਾਰ ਤੇ ਸਿਧਾਂਤ ਵਿਚ ਅਪੂਰਵ ਤੇ ਬੇਮਿਸਾਲ ਮੇਲ ਪੈਦਾ ਕੀਤਾ। ਆਪ ਜੀ ਦਾ ਜੀਵਨ, ਸੰਘਰਸ਼ਮਈ, ਤਿਆਗਮਈ, ਸੇਵਾ-ਭਾਵਨਾ ਤੇ ਸੂਰਬੀਰਤਾ ਨਾਲ ਭਰਪੂਰ ਸੀ। ਸਤਗੁਰ ਆਪਣੀ ਕਥਨੀ ਅਤੇ ਕਰਨੀ ਦੇ ਆਧਾਰ ਉਪਰ ਪੂਰਣ ਤੇ ਨਿਸ਼ਕਾਮ ਕਰਮਯੋਗੀ ਸਨ।

ਸੰਮਤ 1761 ਵਿਚ ਮੁਸਲਮਾਨਾਂ ਦੀ ਸੈਨਾਂ ਨੇ ਝੂਠੀਆਂ ਕਸਮਾਂ ਖਾ ਕੇ ਆਪ ਜੀ ਤੋਂ, ਮਾਤਾ ਗੁਜਰੀ ਅਤੇ ਕੁਝ ਸਿਖਾਂ ਦੀ ਅਰਦਾਸ ਦੇ ਪ੍ਰਭਾਵ ਹੇਠ, ਆਨੰਦਪੁਰ ਖਾਲੀ ਕਰਵਾ ਲਿਆ। ਜਦ ਗੁਰੂ ਦੇਵ ਕਿਲੇ ਤੋਂ ਬਾਹਰ ਆਏ, ਤਦ ਫੌਜਾਂ ਨੇ ਤੁਰਤ ਗੁਰੂ ਜੀ ਤੇ ਹਲਾ ਬੋਲ ਦਿਤਾ, ਜਿਸ ਕਾਰਣ ਦਸਮੇਸ਼ ਜੀ ਦਾ ਭਾਰੀ ਜਾਨੀ, ਮਾਲੀ ਅਤੇ ਸਾਹਿਤਕ ਨੁਕਸਾਨ ਹੋਇਆ ਅਤੇ 52 ਕਵੀਆਂ ਦੀ ਵਰ੍ਹਿਆਂ ਦੀ ਕਮਾਈ ਤੇ ਘਾਲਣਾ ਨੂੰ, ਵਿਦਿਆ ਵੈਰੀਆਂ ਨੇ ਮਿਸਰ ਦੇ ਕੁਤਬਖਾਨੇ ਵਾਂਗ ਘੜੀਆਂ ਵਿਚ ਮਿਟੀ ਵਿਚ ਮਿਲਾ ਦਿਤਾ।

ਆਪ ਜੀ ਵੱਡੀ ਬੀਰਤਾ ਅਤੇ ਧੀਰਜ ਨਾਲ ਸ਼ਾਹੀ ਫੌਜ ਦਾ ਡਟ ਕੇ ਮੁਕਾਬਲਾ ਕਰਦੇ ਰਹੇ ਅਤੇ ਸ਼ਤਰੂ ਪਾਸੋਂ ਬਚ ਕੇ, ਚਮਕੌਰ ਵਿਚ ਬਚਿਆਂ ਨੂੰ ਦੇਸ਼ ਸੁਤੰਤਰਤਾ ਦੇ ਹਵਨ ਕੁੰਡ ਵਿਚ ਬਲੀਦਾਨ ਦੇ ਕੇ, ਲਖਾਂ ਔਕੜਾਂ ਦਾ ਟਾਕਰਾ ਕਰਦੇ ਹੋਏ ਜੰਗਲ ਦੀ ਬੰਜਰ ਭੂਮੀ ਵਿਚ ਜਾ ਪਹੁੰਚੇ। ਉਸ ਥਾਂ ਆਪਣੇ ਅਲੌਕਿਕ ਤੇ ਅਮਲੀ ਪ੍ਰਭਾਵ ਨਾਲ ਭੂਤ ਦੇਸ਼ (ਮਾਲਵਾ) ਤੇ ਜੰਗਲ ਨੂੰ ਮੰਗਲ ਰੂਪ ਮਾਲਵਾ ਬਣਾ ਦਿਤਾ। ਅਨੰਤ ਜੀਵਾਂ ਨੂੰ ਬੀਰਤਾ ਦਾ ਪਾਠ ਪੜ੍ਹਾ ਕੇ, ਆਤਮ ਗਿਆਨ ਅਤੇ ਕੁਰਬਾਨੀ ਦੇ ਉਚ ਭਾਵ ਦਾ ਸੰਚਾਰ ਕੀਤਾ। ਮਾਤਾ ਜੀਤੋ ਅਤੇ ਸੁੰਦਰੀ ਜੀ ਤੋਂ ਉਤਪਨ ਹੋਏ, ਪਿਤਾ ਤੇ ਪਿਤਾਮਾ ਤੁਲ ਚੌਹਾਂ ਸਪੁਤ੍ਰਾਂ ਨੇ ਵੀ ਆਪਣੇ ਲਹੂ ਨੂੰ ਜਲ ਦੀ ਥਾਂ, ਗੁਰੂ ਜੀ ਤੋਂ ਲਾਏ ਹੋਏ ਬੂਟੇ ਨੂੰ, ਸਿੰਜ ਕੇ, ਸੁਕਣ ਸੜਨ ਦੀ ਦਸ਼ਾ ਤੋਂ ਸਦਾ ਲਈ ਪ੍ਰਫੁਲਤ ਅਤੇ ਹਰਿਆ ਭਰਿਆ ਕਰ ਦਿਤਾ।

ਦਖਣ ਭਾਰਤ ਦੇ ਨਦੇੜ (ਹੈਦਰਾਬਾਦ), ਗੁਦਾਵਰੀ ਨਦੀ ਦੇ ਕਿਨਾਰੇ, (ਜਦ ਕਿ ਇਕ ਪਠਾਣ ਨੇ ਉਨ੍ਹਾਂ ਉਪਰ ਇਕ ਕਾਤਲਾਨਾ ਹਮਲਾ ਕੀਤਾ, ਜ਼ਖਮਾਂ ਦੀ ਮਰਹਮ ਪੱਟੀ

Sri Satguru Jagjit Singh Ji Elibrary NamdhariElibrary@gmail.com

ਕੀਤੀ ਗਈ ਅੰਤੇ ਆਪ ਸਵੰਾਸਥ ਪ੍ਰਾਪਤ ਕਰਨ ਵਾਲੇ ਹੀ ਸਨ, ਕਿ ਇਕ ਧਨੁਖ ਉਪਰ ਤੀਰ ਚੜ੍ਹਾਉਣ ਕਾਰਨ ਉਨ੍ਹਾਂ ਦੇ ਜ਼ਖਮਾਂ ਦੇ ਟਾਂਕੇ ਟੁਟ ਗਏ), ਸੰਮਤ 1765 (7 ਅਕਤੂਬਰ ਸੰਨ 1708 ਈ:) ਵਿਚ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰੂਤਾ ਦੇ ਕੇ ਅਦੁਤੀ ਪੇਸ਼ਵਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੋਤੀ ਜੋਤ ਸਮਾ ਗਏ। ਆਪ ਜੀ ਨੇ 32 ਵਰ੍ਹੇ 10 ਮਹੀਨੇ ਅਤੇ 26 ਦਿਨ ਗੁਰਤਾ ਕੀਤੀ ਅਤੇ ਕੁਲ ਅਵਸਥਾ 42 ਵਰ੍ਹੇ 9 ਮਹੀਨੇ ਅਤੇ 15 ਦਿਨ ਭੋਗੀ।

**ਦਸ਼ਮੇਸ਼ ਇਕ ਮਹਾਨ ਆਗੂ ;—**

ਵਿਦਵਾਨ ਤੇ ਖੋਜੀ ਇਸ ਸਿਟੇ ਉਤੇ ਪੁਜੇ ਹਨ ਕਿ ਇਸ ਭਾਰਤ ਦੇਸ਼ ਵਿਚ ਲਖਾਂ ਧਰਮ-ਪ੍ਰਚਾਰਕ ਤੇ ਹਜ਼ਾਰਾਂ ਦੇਸ਼ ਰਖਿਅਕ ਸੈਨਾਪਤੀ, ਰਾਜੇ, ਮਹਾਰਾਜੇ, ਰਿਸ਼ੀ ਮੁਨੀ ਸਾਧੂ ਸੰਤ ਹੋ ਗੁਜ਼ਰੇ ਹਨ, ਪਰ **ਕਲਗੀਧਰ** ਦਾ ਸਾਨੀ (ਬਰਾਬਰ) ਕੋਈ ਨਹੀਂ ਹੋਇਆ, ਜਿਸ ਨੇ ਧਰਮ, ਕੌਮ ਤੇ ਦੇਸ਼ ਰਖਿਆ ਨਿਮਿਤ ਆਪਣਾ ਸਭ ਕੁਝ ਬਲੀ ਦੇ ਹਵਨ ਕੁੰਡ ਵਿਚ ਸਵਾਹਾ ਕਰ ਦਿਤਾ ਹੋਵੇ ਅਤੇ ਅੰਤ ਆਪਣੇ ਪ੍ਰਾਣ ਵੀ ਭਾਰਤ ਮਾਤਾ ਦੇ ਚਰਨਾਂ ਵਿਚ ਅਰਪਣ ਕਰ ਦਿਤੇ ਹੋਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਧਾਰਮਕ ਆਗੂ ਹੋਣ ਦੇ ਨਾਲ ਬੀਰ ਤੇ ਤਜਰਬੇਕਾਰ ਸੈਨਾਪਤੀ ਅਤੇ ਉਚ ਕੋਟੀ ਦੇ ਸਾਹਿਤਕਾਰ ਅਤੇ ਪ੍ਰਤਿੱਭਾਸ਼ਾਲੀ ਮਹਾਨ ਕਵੀ ਵੀ ਸਨ। ਪੂਰਣ ਸੰਤ ਹੋਣ ਦੇ ਨਾਤੇ ਜਿਥੇ ਆਪ ਜੀ ਨੇ ਸਤਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤਾਂ ਦਾ ਪੂਰੀ ਤਰ੍ਹਾਂ ਪਾਲਣ ਕੀਤਾ ਅਤੇ ਇਨ੍ਹਾਂ ਸਿਧਾਂਤਾਂ ਰਾਹੀਂ ਜਨਤਾ ਵਿਚ ਆਤਮਿਕ ਬਲ ਦਾ ਸੰਚਾਰ ਕੀਤਾ, ਤੇ ਧਰਮ ਵਿਚ ਆਈਆਂ ਕੁਰੀਤੀਆਂ ਤੇ ਅਡੰਬਰਾਂ ਦੇ ਜਾਲਾਂ ਨੂੰ ਤੋੜਿਆ ਉਥੇ ਨਾਲ-ਨਾਲ ਹੀ ਬੀਰ-ਰਸ ਵੀ ਜਨ-ਹਿਰਦੇ ਵਿਚ ਠੀਕ ਤੇ ਮੁਨਾਸਬ ਤਰੀਕੇ ਨਾਲ ਭਰ ਕੇ ਜ਼ੁਲਮ ਤੇ ਅਤਿਆਚਾਰ ਦੇ ਵਿਰੁਧ ਬਿਫਰੇ ਸ਼ੇਰ ਵਾਂਗ ਛਾਤੀ ਤਾਣ ਕੇ ਟਾਕਰਾ ਕਰਨ ਦਾ ਉਤਸ਼ਾਹ ਵੀ ਰੋਮ ਰੋਮ ਵਿਚ ਕੁਟ ਕੁਟ ਕੇ ਭਰ ਦਿਤਾ। ਉਸ ਵੇਲੇ ਔਰੰਗਜ਼ੇਬ ਦੀ ਨੀਤੀ (ਹਿਕਮਤ-ਏ-ਅਮਲੀ) ਅਕਬਰ ਮਹਾਨ ਦੀ ਨੀਤੀ ਨਾਲੋਂ ਵਖ ਹੋ ਕੇ ਤਅੱਸਬ ਤੇ ਸ਼ਖਸੀ ਹਕੂਮਤ ਦੇ ਨਸ਼ੇ ਦੀਆਂ ਸਿਖਰਾਂ ਉਪਰ ਪਹੁੰਚ ਚੁਕੀ ਸੀ। ਉਸ ਕਰੜੇ ਸਮੇਂ ਵਿਚ ਭਾਰਤ ਦੀ ਰਾਜਨੀਤਕ, ਧਾਰਮਿਕ, ਸਮਾਜਿਕ ਅਤੇ ਆਰਥਿਕ ਅਵਸਥਾ ਬਿਲਕੁਲ ਡਾਵਾਂਡੋਲ ਹੋ ਚੁਕੀ ਸੀ, ਉਸ ਵੇਲੇ ਜਨ-ਸਮੂਹ ਨੂੰ ਮਾਨਸਿਕ, ਬੌਧਿਕ, ਦਾਰਸ਼ਨਿਕ ਅਤੇ ਸ਼ਰੀਰਕ ਤੌਰ ਤੇ ਹਥਿਆਰ ਬੰਦ ਅਤੇ ਸੰਗਠਿਤ ਹੋਣ ਦੀ ਬਹੁਤ ਲੋੜ ਸੀ। ਇਸ ਲੋੜ ਨੂੰ ਦਸ਼ਮੇਸ਼ ਦੇ ਰਚੇ ਹੋਏ ਕੋਮਲ, ਅਨੂਪੰਮ ਤੇ ਬੀਰ-ਰਸ ਭਰਪੂਰ ਸਾਹਿਤ ਨੇ ਪੂਰਾ ਕੀਤਾ। ਗੁਰੂ ਦੇਵ ਇਸ ਵੇਲੇ ਦੇ ਭਾਰਤ ਵਾਸੀ, ਜ਼ੁਲਮ ਨਾਲ ਮਿਧੇ ਮਨੁਖ ਨੂੰ ਆਤਮਿਕ, ਸ਼ਰੀਰਕ, ਸਮਾਜਿਕ, ਬੌਧਿਕ ਅਤੇ ਆਰਥਿਕ ਪਖ ਤੋਂ ਬਹੁਤ ਉਚਾ ਲੈ ਜਾਣਾ ਚਾਹੁੰਦੇ ਸਨ। ਆਪ ਜੀ ਨੇ ਇਸ ਮੰਤਵ ਲਈ ਸਾਹਿਤ-ਰਚਨਾ ਨੂੰ ਮਾਧਿਅਮ ਬਣਾਇਆ ਅਤੇ ਆਪ ਜੀ ਦੇ ਬੀਰ-ਰਸ ਭਰਪੂਰ ਅਤੇ ਅਧਿਆਤਮ-ਰਸ ਨਾਲ ਪਰੀਪੂਰਣ ਸਾਹਿਤ ਵਿਚ ਇਹ ਸਾਰੇ ਗੁਣ ਉਪਸਥਿਤ ਸਨ। ਗੁਰੂ ਜੀ ਦਾ ਬੀਰ-ਰਸੀ ਕਾਵਿ ਤੋਂ ਸਮਾਜਿਕ ਕੋਝ ਤੇ ਕੋੜ੍ਹ ਨੂੰ ਦੂਰ ਕਰਨ ਦਾ, ਜ਼ੁਲਮ ਵਿਰੁਧ ਅਮਲੀ ਘੋਲ ਕਰਨ ਦਾ ਜ਼ੋਰਦਾਰ ਉਤਸ਼ਾਹ ਮਿਲਦਾ ਹੈ। ਸਵੈਮਾਣ, ਭਗਤੀ, ਬੀਰਤਾ ਅਤੇ ਮਾਨਵਤਾ ਦਾ, ਇਹ ਸਾਹਿਤ, ਡੂੰਘਾ ਤੇ ਅਥਾਹ ਸਾਗਰ ਹੈ। ਇਸ ਉਤਕ੍ਰਿਸ਼ਟ ਸਾਹਿਤ ਵਿਚੋਂ ਗੁਰੂ ਜੀ ਦੀ ਆਪਣੀ ਅਟਲਤਾ, ਬੀਰਤਾ ਤੇ ਅਧਿਆਤ-ਮਿਕਤਾ ਉਮਲ ਉਮਲ ਪੈਂਦੀ ਹੈ। ਇਸ ਸਾਹਿਤ ਦਾ ਇਕ ਇਕ ਸ਼ਬਦ ਬੀਰ ਸਿਪਾਹੀ

Sri Satguru Jagjit Singh Ji Elibrary NamdhariElibrary@gmail.com

ਬਣ ਗਿਆ ਹੈ। ਵਾਸਤਵ ਵਿਚ ਇਹ ਕਲਗੀਧਰ ਦੇ ਜੀਵਨ-ਤਜਰਬਿਆਂ ਦਾ ਫਲ ਅਤੇ ਅਮਲੀ ਘੋਲ ਦਾ ਸਿਟਾ ਹੈ, ਜਿਸ ਨੂੰ ਗੁਰਦੇਵ ਨੇ ਜਬਰ, ਜ਼ੁਲਮ, ਦਾਸਤਾ, ਅਨਿਆਇ, ਅਤਿਆਚਾਰ, ਤਅੱਸਬ ਤੇ ਤਸ਼ਦਦ ਦੇ ਵਿਰੁਧ ਲੋਕਾਂ ਨੂੰ 'ਸਚ' ਦੀ ਪ੍ਰਾਪਤੀ ਲਈ ਲੜਨ-ਮਰਨ ਤੇ ਹਰ ਕੁਰਬਾਨੀ ਕਰਨ ਲਈ ਤਿਆਰ ਰਹਿਣ ਦਾ ਅਧਿਅਮ ਬਣਾਇਆ।

ਇਕ ਮਹਾਨ ਵਿਦਵਾਨ ਦੀ ਰਾਇ ਅਨੁਸਾਰ ਹਿੰਦੂ ਧਰਮ ਉਪਰ ਅਨੇਕ ਪ੍ਰਕਾਰ ਦੀਆਂ ਮੁਸੀਬਤਾਂ ਤੇ ਆਫਤਾਂ ਨੂੰ ਦੂਰ ਕਰਨ ਵਾਲੇ, ਮੁਰਦਾ ਹੋਈ ਕੌਮ ਨੂੰ ਮੁੜ ਪ੍ਰਾਣ ਦਾਨ ਕਰਨ ਵਾਲੇ ਜੇ ਕੋਈ ਭਾਰਤਵਾਸੀ ਮਹਾਂ ਪੁਰਖ ਹੈ ਤਾਂ ਉਹ ਸਿਖ ਸਮਾਜ ਦੇ ਨਿਰਮਾਤਾ ਤੇ ਧਰਮ ਗੁਰੂ ਇਹੋ ਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੋਏ ਹਨ।

ਆਪ ਜੀ ਦੇ ਭਾਵ ਪੂਰਣ ਤੇ ਉਤਮ ਉਪਦੇਸ਼ ਨਾਲ ਚਾਰੇ ਵਰਣ ਪਰਸਪਰ ਭਾਈ-ਚਾਰੇ ਦੀ ਇਕ ਲੜੀ ਵਿਚ ਮੋਤੀਆਂ ਵਾਂਗ ਪਿਰੋਏ ਗਏ. ਆਪਸ ਵਿਚ ਮਿਲ ਬੈਠੇ। ਇਹ ਸਭ ਕੁਝ ਆਪ ਜੀ ਦੇ ਅਮਲੀ ਘੋਲ ਦਾ ਸਿਟਾ ਤੇ ਆਪ ਜੀ ਦੀ ਰੂਹਾਨੀ ਕਿਰਪਾ ਦਾ ਸਦਕਾ ਹੈ ਕਿ ਅੱਜ ਵੀ ਖਾਲਸਾ ਯੁਧ-ਖੇਤ੍ਰ ਵਿਚ ਦੁਨੀਆਂ ਦੀਆਂ ਦੋ ਮਹਾਨ ਜੰਗਾਂ ਵਿਚ ਅਗ੍ਰਸਰ ਰਿਹਾ ਹੈ ਜਿਸਨੇ ਦੇਸ਼ ਸੁਤੰਤਰਤਾ ਵਿਚ ਆਪਣਾ ਹਿਸਾ ਪਾਉਣ ਵਿਚ ਵਧ-ਚੜ੍ਹ ਕੇ ਕੰਮ ਕੀਤਾ ਹੈ। ਇਹ ਸਤਗੁਰੂ ਦੀ ਬੀਰਤਾ ਤੇ ਕੁਰਬਾਨੀ ਦਾ ਫਲ ਹੈ ਕਿ ਅੱਜ ਸਾਨੂੰ ਆਰੀਆ-ਵਰਤ ਵਿਚ ਆਰੀਆ-ਸੰਤਾਨ ਤੇ ਬਾਕੀ ਸਾਡੇ ਭਰਾ ਵਧਦੇ ਫੁਲਦੇ ਨਜ਼ਰ ਆ ਰਹੇ ਹਨ। ਇਸ ਭਾਰਤ ਵਰਸ਼ ਵਿਚ ਬੇਸ਼ੁਮਾਰ ਧਰਮ-ਪ੍ਰਚਾਰਕ ਧਰਮ ਗੁਰੂ, ਰਿਸ਼ੀ-ਮੁਨੀ ਅਤੇ ਆਚਾਰੀਯਾ ਹੋਏ ਹਨ ਅਤੇ ਭਵਿਖ ਵਿਚ ਵੀ ਹੁੰਦੇ ਰਹਿਣਗੇ. ਪਰ ਸਤਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਅਦੁਤੀ, ਬੇਨਜ਼ੀਰ, ਬੇਅਦੀਲ ਅਤੇ ਬੇਮਿਸਾਲ ਧਰਮ ਗੁਰੂ ਦੀ ਹੋਂਦ ਦੋਬਾਰਾ ਇਸ ਸੰਸਾਰ ਵਿਚ ਬਹੁਤ ਹੀ ਮੁਸ਼ਕਲ ਹੈ।

ਸੋਢੀ ਵੰਸ਼ ਭੂਸ਼ਣ, ਗੁਰੂ ਪਰੰਪਰਾ ਦੀ ਦਸਮ ਜੋਤ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਧਾਮ ਜਾਣ ਤੋਂ ਪੂਰਵ ਦੋ ਮਹਾਨ ਕਾਰਜ ਕੀਤੇ :—

(ੳ) ਖਾਲਸਾ-ਪੰਥ ਦੀ ਸਥਾਪਨਾ।

(ਅ) ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਪਦ ਉਪਰ ਸਥਾਪਤ ਕਰਨਾ।

ਸੰਸਾਰ ਦੇ ਅਰੰਭ ਤੋਂ ਮਨੁਖ ਪੈਦਾ ਹੁੰਦੇ ਚਲੇ ਆ ਰਹੇ ਹਨ ਤੇ ਕਾਲ ਵਸ ਵੀ ਲਗਾਤਾਰ ਹੁੰਦੇ ਚਲੇ ਆ ਰਹੇ ਹਨ, ਇਹ ਸਿਲਸਿਲਾ ਅੰਤ ਤਕ ਚਲਦਾ ਰਹੇਗਾ. ਪਰ ਸ੍ਰੀ ਗੁਰੂ ਦਸ਼ਮੇਸ਼ ਆਪਣੇ ਨਿਰਮਲ ਜਸ, ਸਾਂਝੀ ਸਿਖਿਆ ਤੇ ਮਹਾਨ ਕਾਰਜਾਂ ਕਾਰਨ ਰਹਿੰਦੀ ਦੁਨੀਆਂ ਤਕ ਜੀਉਂਦੇ ਰਹਿਣਗੇ। ਧੰਨ ਉਹ ਦੇਸ਼, ਧੰਨ ਉਹ ਸਮਾਂ, ਧੰਨ ਉਹ ਭੂਮੀ, ਧੰਨ ਉਹ ਨੱਗਰ, ਧੰਨ ਉਹ ਵੰਸ਼ ਤੇ ਘਰ, ਧੰਨ ਉਹ ਮਾਤਾ ਪਿਤਾ ਤੇ ਧੰਨ ਉਹ ਕੌਮ ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਕ ਮਹਾਨ ਆਗੂ ਦਾ ਜਨਮ ਹੋਇਆ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਸਾਹਿਤਕਾਰ :-

ਆਪ ਜੀ ਸਾਹਿਤਕਾਰਾਂ ਵਿਚ ਅਦੁਤੀ, ਅਨੂਪੰਮ ਤੇ ਉਤਕ੍ਰਿਸ਼ਟ ਵਿਅਕਤਵ ਦੇ ਮਾਲਕ ਸਨ। ਆਪ ਵਿਚ ਸੂਰਜ ਦਾ ਤੇਜ ਤੇ ਚੰਦ੍ਰਮਾ ਦੀ ਸ਼ੀਤਲਤਾ ਦਾ ਸਮਾਨ ਰੂਪ ਵਿਚ ਦਰਸ਼ਨ ਹੋ ਜਾਂਦਾ ਹੈ। ਆਪ ਉਚ ਕੋਟੀ ਦੇ ਯੋਧਾ ਤੇ ਨੀਤੀਵਾਨ, ਉਪਮਾ ਵਿਹੀਨ

Sri Satguru Jagjit Singh Ji Elibrary NamdhariElibrary@gmail.com

ਗਿਆਨੀ ਤੇ ਸੰਤ ਅਤੇ ਬੁਲੰਦ ਪਾਇਆ ਦੇ ਕਵੀ ਤੇ ਸਾਹਿਤਕਾਰ ਸਨ ।

ਦਸਮ ਗ੍ਰੰਥ, ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧ ਰਖਦਾ ਹੈ। ਇਸ ਗ੍ਰੰਥ ਦੇ ਰਚਿਤਾ ਬਾਰੇ [1]ਮਤ-ਭੇਦ ਹਨ । ਮੈਕਾਲਿਫ ਤੇ ਇਸ ਨੂੰ ਸਮੂਹਕ ਕਵੀਆਂ ਦਾ ਪ੍ਰਯਾਸ ਮੰਨਦੇ ਹਨ, ਪਰ ਨਿਰਮਲਾ ਸੰਪ੍ਰਦਾ ਵਾਲੇ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦਸਦੇ ਹਨ । ਆਧੁਨਿਕ ਖੋਜੀ, ਡਾ: ਹਰਭਜਨ ਸਿੰਘ, ਡਾ: ਰਤਨ ਸਿੰਘ ਜਗੀ ਅਤੇ ਡਾ: ਆਸ਼ਟਾ ਵਿਚ ਵੀ ਮਤ-ਭੇਦ ਹੈ । ਇਸ ਗ੍ਰੰਥ ਵਿਚ ਹਿੰਦੂ ਪੌਰਾਣਿਕ ਕਥਾਵਾਂ, ਧਰਮ, ਦਰਸ਼ਨ, ਇਤਿਹਾਸ ਤੇ ਗੁਰੂ ਨਾਨਕ ਦੇਵ ਦੇ ਮੂਲ ਸਿਧਾਂਤਾਂ ਦਾ ਸੰਗ੍ਰਹਿ ਹੈ। ਅਜੇ ਵੀ ਇਸ ਗ੍ਰੰਥ ਦੇ ਸੁਤੰਤਰ ਅਧਿਐਨ ਤੇ ਸ਼ੋਧ ਦੀ ਬਹੁਤ ਹੀ ਲੋੜ ਹੈ । ਦਸਮ ਗ੍ਰੰਥ ਨੂੰ ਹੇਠ ਲਿਖੇ ਸਿਰ ਲੇਖਾਂ ਵਿਚ, ਮੋਟੇ ਤੌਰ ਤੇ ਵੰਡਿਆ ਜਾ ਸਕਦਾ ਹੈ :—

(1) ਜਾਪ ਸਾਹਿਬ, (2) ਅਕਾਲ ਉਸਤਤ, (3) ਬਚਿਤ੍ਰ ਨਾਟਕ, (4) ਚੰਡੀ ਚਰਿਤ੍ਰ—1 (5) ਚੰਡੀ ਚਰਿਤ੍ਰ—2, (6) ਚੰਡੀ—3 ਜਾਂ ਵਾਰ ਸ੍ਰੀ ਭਗਉਤੀ ਜੀ ਕੀ, (7) ਗਿਆਨ ਪ੍ਰਬੋਧ (8) ਚੌਪਈਆਂ (9) ਸ਼ਬਦ ਹਜ਼ਾਰੇ ਰਾਮ ਕਲੀ (10) ਸਵਯੇ ਤੇਤੀ 33, (12) ਸ਼ਸਤ੍ਰ ਨਾਮ ਮਾਲਾ (13) ਤ੍ਰਿਆ ਚਰਿਤ੍ਰ (14) ਜਫਰਨਾਮਾ (15) ਹਿਕਾਯਤਾਂ ਆਦਿ ।

ਦਸਿਆ ਜਾਂਦਾ ਹੈ ਕਿ ਅਜ ਕਲ ਦਸਮ ਗ੍ਰੰਥ ਦੇ ਤਿੰਨ ਹਥ ਲਿਖਤ ਖਰੜੇ ਉਪਲਭਦ ਹਨ । ਇਕ ਖਰੜਾ ਸਚਖੰਡ ਨਿਵਾਸੀ ਰਾਜਾ ਗੁਲਾਬ ਸਿੰਘ ਸੇਠੀ 47 ਹਨੂਮਾਨ ਰੋਡ ਦਿਲੀ ਦੇ ਅਧਿਕਾਰ ਵਿਚ ਹੈ, ਦੂਜਾ ਖਰੜਾ ਪਟਨੇ ਦੇ ਗੁਰਦਵਾਰੇ ਵਿਚ ਹੈ ਤੇ ਤੀਜਾ ਖਰੜਾ ਸੰਗਰੂਰ ਦੇ ਗੁਰਦਵਾਰੇ ਵਿਚ[2] ਹੈ । ਦਸਮ ਗ੍ਰੰਥ ਦੀਆਂ ਪ੍ਰਕਾਸ਼ਤ ਪੁਸਤਕਾਂ, ਗੁਰਮੁਖੀ ਲਿਪੀ ਵਿਚ, ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਦੇਖ ਰੇਖ ਵਿਚ ਛਪੀਆਂ ਹਨ । ਗੁਰੂ ਗੋਬਿੰਦ ਸਿੰਘ ਜੀ ਦੇ ਜਾਪ ਸਾਹਿਬ ਵਿਚ ਪ੍ਰਮਾਤਮਾ ਦੇ ਨਿਰਗੁਣ ਸਰੂਪ ਦਾ,ਸੰਸਕ੍ਰਿਤ, ਫਾਰਸੀ ਸ਼ਬਦਾਵਲੀ ਰਾਹੀਂ, ਵਰਣਨ ਕੀਤਾ ਗਿਆ ਹੈ । ਇਸ ਵਿਚ ਕੁਲ 199 ਛੰਦ ਹਨ । 'ਅਕਾਲ ਉਸਤਤਿ', ਅਕਾਲ ਪੁਰਖ, ਅਜੂਨੀ ਪ੍ਰਮਾਤਮਾ ਦੀ ਗੁਰ ਨਾਨਕ ਸਿਧਾਂਤਾਂ ਅਨੁਸਾਰ,

---

1 ਦੇਖੋ ਗੁਰੂ ਗ੍ਰੰਥ ਸਾਹਿਬ (ਉਰਦੂ) ਲੇਖਕ ਅਬੂਅਲ ਅਮਾਨ ਅੰਮ੍ਰਿਤਸਰੀ, ਪੰਨਾ 14 :—

ਸਿਖਾਂ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਕਾਫੀ ਬਾਣੀ ਉਚਾਰਨ ਕੀਤੀ ਹੈ ਅਤੇ ਉਹ ਅਜੋਕੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਹੈ ਸਗੋਂ ਇਸ ਬਾਣੀ ਨੂੰ ਇਕ ਮੁਸਤਕਿਲ ਗ੍ਰੰਥ ਦੀ ਸ਼ਕਲ ਵਿਚ ਵਖ ਇਕੱਠਾ ਕੀਤਾ ਗਿਆ ਹੈ, ਜਿਸ ਨੂੰ ਸਿਖ ਦਸਮ ਗ੍ਰੰਥ ਦੇ ਨਾਂ ਨਾਲ ਯਾਦ ਕਰਦੇ ਹਨ । ਇਥੇ ਇਹ ਕਹਿ ਦੇਣਾ ਮੁਨਾਸਬ ਹੋਵੇਗਾ ਕਿ ਦਸਮ ਗ੍ਰੰਥ ਵੀ ਸਿਖ ਵਿਦਵਾਨਾਂ ਵਿਚ ਬਹਿਸ ਦਾ ਇਕ ਖਾਸ ਉਨਵਾਨ ਬਣਿਆ ਹੋਇਆ ਹੈ । ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਇਸ ਦਾ ਸੰਕਲਨ ਗੁਰੂ ਜੀ ਦੀ ਦੇਖ ਰੇਖ ਵਿਚ ਹੋਇਆ ਹੈ । ਇਸ ਦੇ ਉਲਟ ਇਹ ਵੀ ਦਸਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪਿਛੋਂ ਸਿਖਾਂ ਨੇ ਖੁਦ ਹੀ ਇਸ ਨੂੰ ਤਰਤੀਬ ਦਿਤੀ ਸੀ । ਇਸ ਤੋਂ ਇਲਾਵਾ ਹੁਣ ਤਕ ਇਸ ਵਿਚ ਬਹੁਤ ਸਾਰੇ ਪਰਿਵਰਤਨ ਵੀ ਕੀਤੇ ਗਏ ਹਨ ।

2 ਪਤਾ ਲਗਾ ਹੈ ਕਿ ਇਕ ਖਰੜਾ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਵੀ ਹੈ ਤੇ ਕੁਝ ਖਰੜੇ ਹੋਰ ਗੁਰਦਵਾਰਿਆਂ ਵਿਚ ਵੀ ਉਪਲਭਦ ਹਨ ।

Sri Satguru Jagjit Singh Ji Elibrary NamdhariElibrary@gmail.com

ਤਾਰੀਫ ਹੈ। ਬਚਿਤ੍ਰ ਨਾਟਕ ਪੌਰਾਣਿਕ ਪਧਤੀ ਦੀ ਕਾਵਿ ਰਚਨਾ ਹੈ। ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦੀਆਂ ਘਟਨਾਵਾਂ, ਜੀਵਨ ਮਨੋਰਥ ਤੇ ਪਿਛਲੇ ਜਨਮ ਉਪਰ ਚਾਨਣਾ ਪਾਇਆ ਹੈ। ਇਤਿਹਾਸਕ ਦ੍ਰਿਸ਼ਟੀ ਕੋਣ ਤੋਂ ਵਿਚਿਤ੍ਰ ਨਾਟਕ ਬਹੁਤ ਹੀ ਮਹਤਵ ਪੂਰਣ ਕਾਵਿ ਰਚਨਾ ਹੈ। ਇਸ ਵਿਚ ਲਗ-ਭਗ 227 ਛੰਦ ਹਨ। "ਗਿਆਨ ਪ੍ਰਬੋਧ" ਵਿਚ ਦਾਨ ਧਰਮ ਤੇ ਰਾਜ ਧਰਮ ਦੀ ਅਨੁਪਮ ਢੰਗ ਨਾਲ ਵਿਆਖਿਆ ਕੀਤੀ ਗਈ ਹੈ। ਸ਼ਸਤ੍ਰ ਨਾਮ ਮਾਲਾ ਵਿਚ ਸ਼ਸਤ੍ਰਾਂ ਦੇ ਨਾਂ ਦਵਾਰਾ ਨਿਰੰਕਾਰ ਨੂੰ ਯਾਦ ਕੀਤਾ ਗਿਆ ਹੈ। ਚੌਪਈਆਂ ਵਿਚ 'ਦੂਲਹ ਦਈ' ਤੇ 'ਸ਼ਵਾਸਵੀਰਯ' ਰਾਖਸ਼ ਦਾ ਯੁਧ ਦਸਿਆ ਗਿਆ ਹੈ। [1]ਜ਼ਫਰਨਾਮਾ ਸੰਨ 1706 ਈ: ਵਿਚ ਔਰੰਗਜ਼ੇਬ ਨੂੰ ਲਿਖਿਆ ਹੋਇਆ ਇਕ ਪਤ੍ਰ ਹੈ, ਜਿਸ ਵਿਚ ਕਲਗ਼ੀਧਰ ਦੇ ਅਸੂਲਾਂ ਦਾ ਦਰਸ਼ਨ ਹੁੰਦਾ ਹੈ। 'ਫਤਹਨਾਮਾ' ਇਹ ਵੀ ਇਕ ਫਾਰਸੀ ਦੀ ਚਿਠੀ ਹੀ ਦਸੀ ਜਾਂਦੀ ਹੈ। ਸਮੁਚੇ ਤੌਰ ਤੇ ਅਸੀਂ ਕਹਿ ਸਕਦੇ ਹਾਂ ਕਿ ਆਪ ਜੀ ਦੀ ਬਾਣੀ ਵਿਚ ਪ੍ਰਮਾਤਮਾ ਦੀ ਭਗਤੀ, ਸਾਹਸ ਤੇ ਦੇਸ਼ ਪਿਆਰ ਦਾ ਅਲੌਕਿਕ ਤੇ ਅਨੂਪਮ ਵਰਣਨ ਹੈ।

ਕਲਗ਼ੀਧਰ ਦਸ਼ਮੇਸ਼ ਜੀ ਦੀ ਬਾਣੀ ਵਿਚ ਸ਼ਾਂਤ ਰਸ ਅਤੇ ਬੀਰ ਰਸ ਦੀ, ਬਾਕੀ ਰਸਾਂ ਨਾਲੋਂ ਪ੍ਰਧਾਨਤਾ ਹੈ। ਨਿਰੰਕਾਰ ਦੀ ਉਸਤਤਿ ਵਿਚ ਪ੍ਰੇਮ-ਭਗਤੀ, ਗਿਆਨ ਤੇ ਵੈਰਾਗ ਦੀ ਮੰਦਾਕਣੀ, ਗੰਭੀਰ ਵਹਿਣ ਵਿਚ ਵਗ ਰਹੀ ਹੈ। ਯੁਧਾਂ ਦੇ ਵਰਣਨ ਵਿਚ, ਬੀਰ ਰਸ, ਉਪਰੋਕਤ ਮੰਦਾਕਣੀ ਵਿਚ ਇਕ ਹੜ ਦੀ ਭਾਂਤੀ ਠਾਠਾਂ ਮਾਰ ਰਿਹਾ ਹੈ। ਰੌਦਰ ਤੇ ਵੀਭਤਸ ਰਸ ਉਸ ਦੇ ਕੇਵਲ ਅੰਗ ਮਾਤ੍ਰ ਹੀ ਜਾਪਦੇ ਹਨ। ਹਾਸ ਰਸ ਵੀ ਇਕ ਅਨੂਠੀ ਪ੍ਰਕਾਰ ਨਾਲ ਦੇਵੀ ਦੀ ਬਹਾਦਰੀ ਨੂੰ ਪ੍ਰਗਟ ਕਰ ਜਾਂਦਾ ਹੈ ਤੇ ਰਾਖਸ਼ਾਂ ਦੀ ਹਾਲਤ ਨੂੰ ਵੀ ਦਰਸਾ ਜਾਂਦਾ ਹੈ। ਆਪ ਜੀ ਦੇ ਸਾਹਿਤ ਵਿਚ ਉਂਞ ਤੇ ਸਭ ਪ੍ਰਕਾਰ ਦੇ ਅਲੰਕਾਰ ਵਰਤੇ ਗਏ ਹਨ, ਪਰ ਉਪਮਾ, ਰੂਪਕ, ਉਤਪ੍ਰੇਖਸ਼ਾ, ਤੇ ਦ੍ਰਿਸ਼ਟਾਂਤ ਦੀ ਬਹੁਲਤਾ ਹੈ। ਅਤਿ ਕਥਨੀ ਅਲੰਕਾਰ ਨੂੰ ਵੀ ਇਕ ਉਚ ਕਲਾਕਾਰ ਦੀ ਹੈਸੀਅਤ ਵਿਚ ਵਰਤਿਆ ਹੈ। ਸ਼ਬਦ ਅਲੰਕਾਰਾਂ ਵਿਚ ਅਨੁਪ੍ਰਾਸ ਦੀ ਪ੍ਰਧਾਨਤਾ ਹੈ। ਛੰਦਾਂ ਦੀ ਦ੍ਰਿਸ਼ਟੀ ਤੋਂ, ਕਬਿਤ, ਚਰਪਟ, ਮਧੁਭਾਰ, ਭਗਵਤੀ, ਰਸਾਵਲ, ਏਕਾਖਰੀ, ਸਵੈਯਾ, ਚੌਪਈ, ਤੋਮਰ, ਪਾਧੜੀ, ਤੋਟਕ ਨਰਾਚ, ਤ੍ਰਿਭੰਗੀ ਆਦਿ ਛੰਦ ਬਹੁਲਤਾ ਵਿਚ ਵਰਤੇ ਹਨ।

---

1 ਦੇਖੋ 'ਅਦਬੀਆਤੇ ਫ਼ਾਰਸੀ ਮੇਂ' ਹਿੰਦੂਓਂ ਕਾ ਹਿਸਾ, ਲੇਖਕ ਡਾ: ਸਯਦ ਅਬਦੁਲਾ, ਪੰਨਾ 186 :—

ਗੁਰੂ ਗੋਬਿੰਦ ਸਿੰਘ ਸਾਹਿਬ ਕੀ ਫਾਰਸੀ ਵਾਕਫੀਅਤ ਅਛੀ ਖਾਸੀ ਮਾਲੂਮ ਹੋਤੀ ਹੈ, ਜ਼ਫਰਨਾਮਾ ਕੇ ਨਾਮ ਸੇ ਏਕ ਰਸਾਲਾ ਇਨਕੀ ਤਰਫ ਮਨਸੂਬ ਕੀਆ ਜਾਤਾ ਹੈ, ਜਿਸ ਮੇਂ ਫਾਰਸੀ ਕੇ ਅਸ਼ਆਰ ਹੈਂ, ਅਗਰਚਿ ਬਾਇਤਬਾਰ ਸ਼ਿਅਰ ਅਕਸੂਰ ਅਸ਼ਆਰ ਵਜ਼ਨ ਔਰ ਕਾਫੀਆ ਕੇ ਮੁਤਾਬਕ ਸਹੀ ਨਹੀਂ, ਮਗਰ ਫਾਰਸੀ ਕੀ ਨਸਰੀ ਕਾਬਲੀਅਤ ਕਾ ਇਨਸੇ ਕੁਛ ਨ ਕੁਛ ਅੰਦਾਜ਼ਾ ਹੋਤਾ ਹੈ।

(ਸਾਡੇ ਖਿਆਲ ਵਿਚ ਡਾਕਟਰ ਸਾਹਿਬ ਨੇ ਸੁਣੀ ਸੁਣਾਈ ਗਲ ਕਰ ਦਿਤੀ ਹੈ, ਖੁਦ ਇਸ ਚਿਠੀ ਨੂੰ ਨਹੀਂ ਪੜ੍ਹਿਆ)।

Sri Satguru Jagjit Singh Ji Elibrary NamdhariElibrary@gmail.com

ਗੁਰੂ ਗੋਬਿੰਦ ਸਿੰਘ ਜੀ ਦੀ ਭਾਸ਼ਾ ਪ੍ਰਧਾਨ ਰੂਪ ਵਿਚ ਬ੍ਰਿਜ-ਭਾਸ਼ਾ ਹੈ। ਜੋ ਉਸ ਸਮੇਂ ਦੀ ਸਾਹਿਤਕ ਬ੍ਰਿਜੀ ਨਾਲੋਂ ਕੁਝ ਨਿਖੜਵੀਂ ਤੇ ਆਪਣੇ ਪ੍ਰਕਾਰ ਦੀ ਆਪ ਹੀ ਹੈ। ਇਸ ਵਿਚ ਖੁਲ ਦਿਲੀ ਨਾਲ ਫਾਰਸੀ ਦੇ ਸ਼ਬਦ ਵਰਤੇ ਗਏ ਹਨ। ਸੰਸਕ੍ਰਿਤ ਤੇ ਫਾਰਸੀ ਦੇ ਮੇਲ ਤੋਂ ਸਾਂਝੇ ਸਮਾਸ ਘੜ ਕੇ ਇਕ ਨਵੀਂ ਪਰਿਪਾਟੀ ਦੀ ਨੀਂਹ ਰਖੀ ਗਈ ਹੈ, ਜਿਸ ਉਪਰ ਚਲਣਾ ਬਹੁਤ ਮੁਸ਼ਕਲ ਹੈ। ਕਿਤੇ ਕਿਤੇ ਪੰਜਾਬੀ ਦੀ ਝਲਕ ਵੀ ਪੈ ਜਾਂਦੀ ਹੈ। ਸੋ ਇਸ ਲਈ ਅਸੀਂ ਇਸ ਬ੍ਰਿਜੀ ਨੂੰ ਪੰਜਾਬੀ ਬ੍ਰਿਜੀ ਕਹੀਏ ਤੇ ਠੀਕ ਜਾਪਦਾ ਹੈ। ਇਕ ਸ਼ਬਦ ਤੇ "ਵਾਰ ਸ੍ਰੀ ਭਗੌਤੀ ਜੀ ਕੀ" ਪੰਜ਼ਾਬੀ ਭਾਸ਼ਾ ਵਿਚ ਹਨ। ਇਸ ਬੋਲੀ ਉਪਰ ਦੁਆਬੀ ਉਪ ਭਾਖਾ ਦਾ ਅਸਰ ਸਪਸ਼ਟ ਹੈ। ਸਮੁਚੇ ਤੌਰ ਤੇ ਆਪ ਜੀ ਦੀ ਭਾਸ਼ਾ ਵਿਚ ਰਵਾਨੀ (ਪ੍ਰਵਾਹ) ਤੇ ਨਾਦ-ਰੰਗ ਬਹੁਤ ਹੈ। ਸ਼ੈਲੀ ਦੇ ਪਖ ਤੋਂ ਆਪ ਜੀ ਚੰਦਬ੍ਰਦਾਈ ਦੇ ਨਾਲ ਮੇਲ ਖਾਂਦੇ ਹਨ। ਹੇਠ ਅਸੀਂ ਦਸਮ ਗ੍ਰੰਥ ਦੇ ਸਾਹਿਤ ਦਾ ਸੰਖੇਪ ਜਿਹਾ ਵਰਗੀ ਕਰਣ ਪੇਸ਼ ਕਰਦੇ ਹਾਂ :—

1. ਜਾਪ ਸਾਹਿਬ : ਈਸ਼ਵਰ ਉਸਤਤ—ਵਿਸ਼ਨੂ ਸਹੰਸਰ ਨਾਮਾ ਤੇ ਖੁਦਾ ਦੇ 101 ਨਾਵਾਂ ਵਾਂਗ।
2. ਅਕਾਲ ਉਸਤਤ : ਨਿਰਗੁਣ ਬ੍ਰਹਮ ਦੀ ਉਸਤਤਿ, ਬੀਰ-ਰਸ-ਰੰਗ ਸਹਿਤ।
3. ਬਚਿਤ੍ਰ ਨਾਟਕ : ਗੁਰੂ ਦੇਵ ਦੀ ਆਪਣੀ ਜੀਵਨੀ : ਪੌਰਾਣਿਕ ਰੰਗ ਵਿਚ।
4. ਚੌਬੀਸ ਅਵਤਾਰ . ਹਿੰਦੂ ਪੌਰਾਣਿਕ ਢੰਗ ਨਾਲ ਵਿਸ਼ਨੂੰ ਦੇ ਚੌਥੀ ਅਵਤਾਰਾਂ ਦਾ ਵਰਣਨ। ਸਰਗੁਣ ਭਗਤੀ ਲਹਿਰ ਅਨਸਾਰ।
5. ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—2, ਦੁਰਗਾ ਉਸਤਤਿ। ਮਾਰ ਕੰਡੇ ਪੁਰਾਣ ਦੀ ਕਥਾ ਦਾ ਅਨਵਾਦਕ ਰੂਪ।
6. ਚੰਡੀ—3 ਜਾ ਵਾਰ ਭਗੌਤੀ। ਚੰਡੀ ਚਰਿਤ੍ਰ ਦਾ ਪੰਜਾਬੀ ਅਨੁਵਾਦ ਜਿਸ ਵਿਚ ਮੌਲਕਤਾ ਪ੍ਰਧਾਨ ਹੈ।
7. ਗਿਆਨ ਪ੍ਰਬੋਧ : ਈਸ਼ਵਰ ਦੀ ਵਿਆਪਕਤਾ ਦਾ ਗਿਆਨ।
8. ਸ਼ਬਦ ਹਜ਼ਾਰੇ : ਗਿਆਨ ਤੇ ਵੈਰਾਗ ਦੀ ਮੰਦਾਕਣੀ।
9. ਤੇਤੀ ਸਵੈਯੇ : ਹਿੰਦੂ ਧਰਮ ਤੇ ਇਸਲਾਮ ਵਿਚ ਕੁਝ ਕੁ ਨਵੇਂ ਵਿਚਾਰ ਜੋ ਧਰਮ ਦਾ ਅੰਗ ਬਣ ਗਏ ਸਨ, ਉਨ੍ਹਾਂ ਉਪਰ ਇਕ ਸੁਚਜੀ ਆਲੋਚਨਾ।
10. ਸ਼ਸਤ੍ਰ ਨਾਮ ਮਾਲਾ : ਆਪਣੇ ਸਮੇਂ ਦੇ ਪ੍ਰਚਲਤ ਸ਼ਸਤ੍ਰਾਂ ਦੀ ਸੂਚੀ।
11. ਪਾਖਿਆਨ ਚਰਿਤ੍ਰ : 404 ਪ੍ਰੇਮ ਕਥਾਵਾਂ ਅਤੇ ਇਸਤ੍ਰੀ ਜਾਤੀ ਦੀ ਚਾਲਾਕੀ ਉਪਰ ਇਕ ਪ੍ਰਕਾਰ ਦੀ ਆਲੋਚਨਾ।
12. ਫਤਹਨਾਮਾ ਤੇ ਜ਼ਫਰਨਾਮਾ : ਔਰੰਗਜ਼ੇਬ ਨੂੰ ਫਾਰਸੀ ਵਿਚ ਲਿਖਿਆ ਪੱਤਰ।
13. ਹਿਕਾਯਤਾਂ : ਫਾਰਸੀ ਕਵਿਤਾ।
14. ਸਰਬ ਲੋਹ ਪ੍ਰਕਾਸ਼।

ਦਸਮ ਗ੍ਰੰਥ ਵਿਚ ਸਿਖ ਧਰਮ ਅਤੇ ਹਿੰਦੂ ਧਰਮ ਦੇ ਮਿਲੇ ਜੁਲੇ ਸਿਧਾਂਤ ਹਨ। ਇਸ ਲਈ ਅਸੀਂ ਹੇਠ ਸਿਧਾਂਤਕ ਰੂਪ ਤੋਂ ਦਸਮ ਗ੍ਰੰਥ ਦੀ ਵੰਡ ਪੇਸ਼ ਕਰਦੇ ਹਾਂ।

Sri Satguru Jagjit Singh Ji Elibrary NamdhariElibrary@gmail.com

1. ਸਿਖ ਧਰਮ ਉਪਰ ਅਧਾਰਤ ਰਚਨਾਵਾਂ :—ਜਾਪ ਸਾਹਿਬ, ਅਕਾਲ ਉਸਤਤ ਤੇ ਸ਼ਬਦ ਹਜ਼ਾਰੇ, ਵਾਰ ਭਗੌਤੀ।
2. ਹਿੰਦੂ ਧਰਮ ਸਿਧਾਂਤਾਂ ਦੀਆਂ ਲਖਾਇਕ ਰਚਨਾਵਾਂ :—ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—2, ਰਾਮ ਅਵਤਾਰ, ਕ੍ਰਿਸ਼ਨ ਅਵਤਾਰ ਆਦਿ।

ਹਿੰਦੂ ਧਰਮ ਅਨੁਸਾਰ ਅਸੀਂ ਇਨ੍ਹਾਂ ਰਚਨਾਵਾਂ ਨੂੰ ਅਗੇ ਤਿੰਨਾਂ ਹਿਸਿਆਂ ਵਿਚ ਵੰਡ ਸਕਦੇ ਹਾਂ :—

(ੳ) ਵਿਸ਼ਨੂੰ-ਭਗਤੀ : ਰਾਮ ਅਵਤਾਰ, ਕ੍ਰਿਸ਼ਨ ਅਵਤਾਰ ਆਦਿ।
(ਅ) ਸ਼ਿਵ-ਭਗਤੀ : ਰੁਦਰ ਅਵਤਾਰ।
(ੲ) ਸ਼ਕਤੀ-ਪੂਜਾ : ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—2।

ਭਾਰਤ ਦੇ ਸਾਹਿਤ ਦਾ ਅਧਿਐਨ ਕਰਨ ਤੋਂ ਸਾਨੂੰ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਭਾਰਤੀ ਲਹਿਰ ਦੋ ਹਿਸਿਆਂ—ਨਿਰਗੁਣ ਤੇ ਸਰਗੁਣ ਵਿਚ ਵੰਡੀ ਗਈ ਸੀ। ਨਿਰਗੁਣ ਭਗਤੀ ਅਗੇ ਚਲ ਕੇ ਫੇਰ ਦੋ ਹਿਸਿਆਂ—ਗਿਆਨ ਮਾਰਗ ਅਤੇ ਪ੍ਰੇਮ ਮਾਰਗ ਵਿਚ ਵਿਭਕਤ ਹੋ ਗਈ। ਸ੍ਰੀ ਗੁਰੂ ਨਾਨਕ ਦੇਵ ਗਿਆਨ ਮਾਰਗੀ ਭਗਤੀ ਦੇ ਪੰਜਾਬ ਵਿਚ ਮੋਢੀ ਪ੍ਰਤੀਨਿਧ ਸਨ। ਪ੍ਰੇਮ ਮਾਰਗ ਸੂਫੀਆਂ ਦਾ ਮਾਰਗ ਸੀ। ਸਰਗੁਣ ਭਗਤੀ ਵੀ ਦੋ ਸ਼ਾਖਾਵਾਂ ਵਿਚ—ਰਾਮ ਭਗਤੀ ਤੇ ਕ੍ਰਿਸ਼ਨ ਭਗਤੀ ਵਿਚ ਵੰਡੀ ਗਈ ਸੀ। ਤੁਲਸੀ ਦਾਸ ਰਾਮ ਭਗਤੀ ਤੇ ਸੂਰਦਾਸ ਕ੍ਰਿਸ਼ਨ ਭਗਤੀ ਦੇ ਦੋ ਉਘੇ ਕਵੀ ਹਨ। ਦਸਮ ਗ੍ਰੰਥ ਨੂੰ ਅਸੀਂ ਭਗਤੀ ਲਹਿਰ ਅਨੁਸਾਰ ਇੰਜ ਵੰਡ ਸਕਦੇ ਹਾਂ :—

(ੳ) ਨਿਰਗੁਣ ਭਗਤੀ (ਗਿਆਨ ਮਾਰਗ)—ਜਾਪ ਸਾਹਿਬ, ਅਕਾਲ ਉਸਤਤਿ, ਸ਼ਬਦ ਹਜਾਰੇ, ਤੇਤੀ ਸਵੈਯੇ ਆਦਿ।
(ਅ) ਸਰਗੁਣ ਭਗਤੀ (ਅਵਤਾਰਵਾਦ)—ਚੌਬੀਸ ਅਵਤਾਰ, ਚੰਡੀ ਚਰਿਤ੍ਰ ਆਦਿ।

ਇਹ ਰਚਨਾਵਾਂ ਕੇਵਲ ਅਨਵਾਦ ਰੂਪ ਵਿਚ ਹਨ, ਸਿਧਾਂਤ ਰੂਪ ਵਿਚ ਨਹੀਂ ਹਨ।

ਗੋਬਿੰਦ ਗੀਤਾ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਦਸੀ ਜਾਂਦੀ ਹੈ ਪਰ ਵਿਦਵਾਨਾਂ ਵਿਚ ਅਜੇ ਮਤਭੇਦ ਹੈ।

**ਸਮੁਚੀ ਬਹਿਸ ਦਾ ਸਾਰ :—**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਲੋਕ ਕਲਿਆਣ ਵਾਸਤੇ ਹੀ ਹੋਇਆ ਸੀ, ਜਿਸ ਦੀ ਵਿਆਖਿਆ ਆਪ ਜੀ ਨੇ ਵਿਚਿਤ੍ਰ ਨਾਟਕ ਵਿਚ ਸਪਸ਼ਟ ਰੂਪ ਵਿਚ ਕਰ ਦਿਤੀ ਹੈ। ਮੈਕਾਲਫ ਆਪ ਜੀ ਦੇ ਸ਼ਬਦਾਂ ਨੂੰ ਇੰਜ ਲਿਖਦਾ ਹੈ :—

**The immortal God hath sent me into the world to uproot evil and protect from tyranny the weak and oppressed.**

ਗੁਰੂ ਦੇਵ ਕਿਸੇ ਧਰਮ, ਸੰਪ੍ਰਦਾ ਜਾਂ ਜਾਤੀ ਦੇ ਵਿਰੁਧ ਨਹੀਂ ਸਨ। ਆਪ ਜੀ ਕੇਵਲ ਨਿਰੋਲ ਰੂਪ ਵਿਚ ਜ਼ੋਰ-ਜ਼ੁਲਮ, ਅਨਿਆਇ, ਅਤਿਆਚਾਰ ਅਤੇ ਦੁਸ਼ਟਤਾ ਦੇ ਘੋਰ ਵਿਰੋਧੀ ਸਨ। ਆਪ ਜੀ ਨੇ ਇਕ ਨਵੇਂ ਸਮਾਜ ਦੀ ਸ਼ਾਨਦਾਰ ਇਮਾਰਤ ਖੜੀ ਕੀਤੀ ਜਿਸ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਖੀ ਸੀ ਤੇ ਦੂਜਿਆਂ ਗੁਰੂਆਂ ਨੇ ਉਸ ਨੀਂਹ ਨੂੰ

Sri Satguru Jagjit Singh Ji Elibrary NamdhariElibrary@gmail.com

ਮਜ਼ਬੂਤ ਬਣਾ ਦਿਤਾ ਸੀ। ਕਲਗੀਧਰ ਨੇ ਜ਼ੁਲਮ ਦੇ ਵਿਰੁਧ ਟਾਕਰਾ ਕਰਨ ਲਈ ਸ਼ਕਤੀ ਭਰਪੂਰ ਤਲਵਾਰ ਕੌਮ ਨੂੰ ਪੇਸ਼ ਕੀਤੀ, ਜਿਸ ਦਾ ਕਚਾ ਲੋਹਾ ਸਤਗੁਰੂ ਨਾਨਕ ਤਿਆਰ ਕਰਕੇ ਪਹਿਲੇ ਹੀ ਦੇ ਗਏ ਸਨ। ਜ਼ਾਤ-ਪਾਤ ਦੀਆਂ ਕੈਦਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇੰਜ ਬਰਬਾਦ ਕਰ ਦਿਤਾ ਜਿਵੇਂ ਹਨੂਮਾਨ ਜੀ ਨੇ ਲੰਕਾ ਨੂੰ ਘੜੀਆਂ ਵਿਚ ਸਾੜ ਕੇ ਸਵਾਹ ਕਰ ਦਿਤਾ ਸੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਅਸੀਂ ਸ਼ਰਧਾਂਜਲੀ ਵਜੋਂ ਕਹਿ ਸਕਦੇ ਹਾਂ ਕਿ ਆਪ ਜੀ ਵਿਚ ਸ੍ਰੀ ਰਾਮ ਚੰਦਰ ਦੀ ਮਰਯਾਦਾ ਤੇ ਆਦਰਸ਼, ਸ੍ਰੀ ਗੁਰੂ ਨਾਨਕ ਦੇਵ ਦੀ ਨਿਮਰਤਾ ਤੇ ਸ੍ਰੀ ਕ੍ਰਿਸ਼ਨ ਜੀ ਦੀ ਨੀਤੀ, ਇਕ ਰੂਪ ਵਿਚ ਆ ਸ਼ਾਮਲ ਹੋਏ ਸਨ। ਆਪਣੇ ਸਮੇਂ ਦੇ ਆਪ ਜੀ ਬਹੁਤ ਉਚ ਕੋਟੀ ਦੇ ਵਿਦਵਾਨ ਤੇ ਸਾਹਿਤਕਾਰ ਸਨ। ਆਪ ਜੀ ਦਾ ਕਾਵਿ ਆਪ ਜੀ ਦਾ ਅਸਲੀ ਜੀਵਨ ਹੈ। ਸਤਗੁਰੂ ਦੀ ਦੂਰ ਅੰਦੇਸ਼ੀ ਬਹੁਤ ਹੀ ਸ਼ਲਾਘਾ ਯੋਗ ਹੈ। ਆਉਣ ਵਾਲੇ ਸਮਿਆਂ ਨੂੰ ਮੁਖ ਰਖ ਕੇ ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਥਾਪ ਕੇ ਇਕ ਬਹੁਤ ਹੀ ਵੱਡਾ ਕੰਮ ਕੀਤਾ, ਜਿਸ ਦਾ ਅਹਿਸਾਨ ਕੌਮ ਰਹਿੰਦੀ ਦੁਨੀਆਂ ਤਕ ਨਹੀਂ ਉਤਾਰ ਸਕਦੀ। ਆਪ ਜੀ ਨੇ ਹਰ ਸਿਧਾਂਤ, ਹਰ ਵਾਕ ਨੂੰ ਅਮਲੀ ਜਾਮਾ ਪਹਿਨਾਇਆ। ਕੌਮ ਤੇ ਦੇਸ਼ ਉਤੋਂ ਚਾਰੇ ਲਾਲ ਵਾਰ ਦਿਤੇ। ਅਜ ਕੌਮੀ ਏਕਤਾ ਲਈ ਆਪ ਜੀ ਦੀ ਬਾਣੀ ਨੂੰ ਘਰ ਘਰ ਵਿਚ ਪਹੁੰਚਾਉਣ ਦੀ ਲੋੜ ਹੈ ਕਿਉਂਕਿ ਆਪ ਜੀ ਭਾਰਤ ਨੂੰ ਸੁਤੰਤਰ ਅਤੇ ਕੌਮ ਨੂੰ ਇਕ ਰੂਪ ਵਿਚ ਦੇਖਣਾ ਚਾਹੁੰਦੇ ਸਨ।

———

Sri Satguru Jagjit Singh Ji Elibrary NamdhariElibrary@gmail.com

## ੨

# ਮੂਲ ਸੋਮਾ

ਚੰਡੀ ਚਰਿਤ੍ਰ ਪਹਿਲਾ, ਚੰਡੀ ਚਰਿਤ੍ਰ ਦੂਜਾ ਅਤੇ "ਵਾਰ ਸ੍ਰੀ ਭਗਉਤੀ ਜੀ ਕੀ" ਇਨ੍ਹਾਂ ਤਿੰਨਾਂ ਮਹਾਨ ਕਿਰਤਾਂ ਦੇ ਰਚਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਤਿੰਨਾਂ ਦਾ ਵਿਸ਼ੇਵਸਤੂ (ਕਥਾ) ਲਗ-ਭਗ ਇਕ ਹੀ ਹੈ ਤੇ ਇਸ ਕਥਾ ਦਾ ਸੋਮਾਂ ਮਾਰਕੰਡੇ ਪੁਰਾਣ ਵਿਚ ਦੁਰਗਾ ਉਸਤਤੀ ਦਾ ਪ੍ਰਸੰਗ ਹੈ, ਜਿਸ ਨੂੰ ਗੀਤਾ ਪ੍ਰੈਸ ਵਾਲਿਆਂ, 'ਦੁਰਗਾ ਸਪਤਸ਼ਤੀ' ਨਾਂ ਹੇਠ ਇਕ ਵਖ ਪੁਸਤਕ ਦੇ ਰੂਪ ਵਿਚ ਛਾਪਿਆ ਹੈ। ਅਸੀਂ ਇਥੇ "ਵਾਰ ਸ੍ਰੀ ਭਗਉਤੀ ਜੀ ਕੀ" ਬਾਰੇ ਵਿਚਾਰ ਕਰਨ ਤੋਂ ਪਹਿਲੋਂ ਇਸ ਦੇ 'ਸੋਮੇ-Source' ਵਿਚ ਆਏ ਪ੍ਰਸੰਗ ਨੂੰ ਪੂਰੇ ਵੇਰਵੇ ਨਾਲ ਦੇ ਦੇਣਾ ਠੀਕ ਖਿਆਲ ਕਰਦੇ ਹਾਂ, ਕਿਉਂਕਿ ਇਸ ਪ੍ਰਸੰਗ ਤੋਂ ਜਾਣ-ਪਛਾਣ ਬਿਨਾਂ "ਚੰਡੀ" ਬਾਰੇ ਵਿਵੇਚਨ ਅਧੂਰਾ ਰਹਿ ਜਾਵੇਗਾ।

**ਕਥਾ ਵਸਤੂ :—**

(ੳ) ਸ਼ਿਵਜੀ ਪਾਰਬਤੀ ਨੂੰ ਕਹਿੰਦੇ ਹਨ :—ਹੇ ਕਮਲ ਨੈਨੀ ! ਹੁਣ ਮੈਂ ਅਸ਼ਟੋਤਰਸ਼ਤਨਾਮ ਦਾ ਵਰਣਨ ਕਰਦਾ ਹਾਂ, ਜਿਸ ਦੇ ਪਾਠ ਜਾਂ ਸ਼ਰਵਣ ਕਾਰਣ ਭਗਵਤੀ ਦੁਰਗਾ ਪ੍ਰਸੰਨ ਹੋ ਜਾਂਦੀ ਹੈ। ਇੰਜ ਭਗਵਤੀ ਦੇ ਸਤੋਤਰ ਤੋਂ ਪਿਛੋਂ ਇੰਜ ਕਥਾ ਅਰੰਭ ਹੁੰਦੀ ਹੈ :—

ਭਗਵਾਨ ਵਿਸ਼ਨੂ ਜੀ ਦੇ ਸੌਂ ਜਾਣ ਤੇ **ਮਧੁ** ਤੇ **ਕੈਟਭ** ਨੂੰ ਮਾਰਨ ਲਈ ਕਮਲ-ਜਨਮਾ ਬ੍ਰਹਮਾ ਜੀ ਨੇ ਜਿਨ੍ਹਾਂ ਨੂੰ ਧਿਆਇਆ ਸੀ, ਉਸ **ਮਹਾਂ ਕਾਲੀ** ਦੇਵੀ ਦਾ ਮੈਂ ਸੇਵਨ ਕਰਦਾ ਹਾਂ। ਉਹ ਆਪਣੇ ਦਸ ਹਥਾਂ ਵਿਚ ਖੜਗ, ਚਕ੍ਰ, ਗਦਾ, ਬਾਣ, ਧਨੁਖ, ਪਰਿਘ, ਸ਼ੂਲ, ਭੁਸ਼ੁੰਡਿ, ਮਸਤਕ ਅਤੇ ਸੰਖ ਧਾਰਨ ਕਰਦੀ ਹੈ। ਉਸ ਦੇ ਤਿੰਨ ਨੇਤਰ ਹਨ। ਉਹ ਸਾਰੇ ਅੰਗਾਂ ਵਿਚ ਦੇਵੀ ਭੂਸ਼ਣਾ ਨਾਲ ਸ਼ਸ਼ੋਭਤ ਹੈ। ਉਸ ਦੇ ਸ਼ਰੀਰ ਦੀ ਕਾਂਤੀ ਨੀਲਮਣੀ ਸਮਾਨ ਹੈ ਤੇ ਉਹ ਦਸ ਮੂੰਹ ਅਤੇ ਦਸ ਪੈਰਾਂ ਨਾਲ ਯੁਕਤ ਹੈ।

**ਮਾਰਕੰਡੇ ਜੀ ਬੋਲੇ**—ਸੂਰਜ ਦੇ ਪੁਤਰ ਸਾਵਰਣ, ਜਿਹੜੇ ਅਠਵੇਂ ਮਨੂੰ ਕਹੇ ਜਾਂਦੇ ਹਨ, ਉਨ੍ਹਾਂ ਦੀ ਉਤਪਤੀ ਬਾਰੇ ਵਿਸਥਾਰ ਪੂਰਵਕ ਕਹਿੰਦਾ ਹਾਂ :—

ਪ੍ਰਰਵ ਕਾਲ ਦੀ ਗਲ ਹੈ, ਸ਼ਵਾਰੋਚਿਸ਼ ਮਨਵੰਤਰ ਵਿਚ **ਸੁਰਥ** ਨਾਂ ਦਾ ਇਕ ਰਾਜਾ ਸੀ, ਜੋ ਚੈਤ੍ਰਵੰਸ਼ ਵਿਚ ਪੈਦਾ ਹੋਇਆ ਸੀ। ਇਸ ਰਾਜਾ ਦਾ ਸਾਰੇ ਭੂ-ਮੰਡਲ ਉਪਰ ਅਧਿਕਾਰ ਸੀ। ਉਹ ਆਪਣੀ ਪਰਜਾ ਦਾ, ਪੁਤਰਾਂ ਸਮਾਨ, ਧਰਮ ਪੂਰਵਕ ਪਾਲਣ ਕਰਦਾ ਸੀ। ਪਰ ਫੇਰ ਵੀ ਉਸ ਸਮੇਂ ਕੋਲਵਿਧਵੰਸੀ ਨਾਂ ਦੇ ਛੱਤ੍ਰੀ (ਖਤ੍ਰੀ) ਉਸ ਰਾਜਾ ਦੇ ਸ਼ਤਰੂ ਬਣ ਗਏ। ਰਾਜਾ ਸੁਰਥ ਦੀ ਦੰਡ ਨੀਤੀ ਬੜੀ ਪ੍ਰਬਲ ਸੀ। ਉਸ ਦਾ ਸ਼ਤਰੂਆਂ ਨਾਲ ਜੁਧ ਹੋਇਆ। ਭਾਵੇਂ ਕੋਲਵਿਧਵੰਸੀ ਗਿਣਤੀ ਵਿਚ ਘਟ ਸਨ, ਤਦ ਵੀ ਰਾਜਾ ਸੁਰਥ ਜੁਧ ਵਿਚ ਉਨ੍ਹਾਂ

Sri Satguru Jagjit Singh Ji Elibrary NamdhariElibrary@gmail.com

ਪਾਸੋਂ ਹਾਰ ਖਾ ਗਿਆ। ਉਸ ਸਮੇਂ ਰਾਜਾ ਵਾਪਸ ਆਪਣੇ ਦੇਸ਼ ਆ ਗਿਆ ਤੇ ਕੇਵਲ ਆਪਣੇ ਦੇਸ਼ ਦਾ ਰਾਜਾ ਹੋ ਕੇ ਰਹਿਣ ਲਗਾ, ਪਰ ਉਥੇ ਵੀ ਉਨ੍ਹਾਂ ਬਲਵਾਨ ਸ਼ਤਰੂਆਂ ਨੇ ਰਾਜਾ ਸੁਰਥ ਉਪਰ ਹਲਾ ਬੋਲ ਦਿਤਾ। ਰਾਜਾ ਦਾ ਬਲ ਖੀਣ ਹੋ ਚਲਿਆ ਸੀ, ਇਸ ਲਈ ਉਸ ਦੇ ਦੁਸ਼ਟ, ਬਲਵਾਨ ਤੇ ਦੁਰਾਤਮਾ ਮੰਤਰੀਆਂ ਨੇ ਉਥੇ ਉਸ ਦੀ ਰਾਜਧਾਨੀ ਵਿਚ ਵੀ ਰਾਜਾ ਦੀ ਸੈਨਾ ਅਤੇ ਖਜ਼ਾਨੇ ਨੂੰ ਹਥਿਆ ਲਿਆ। ਸੁਰਥ ਦੀ ਪ੍ਰਭੂਸਤਾ ਨਸ਼ਟ ਹੋ ਚੁਕੀ ਸੀ, ਇਸ ਲਈ ਉਹ ਸ਼ਿਕਾਰ ਖੇਡਣ ਦੇ ਬਹਾਨੇ, ਘੋੜੇ ਉਪਰ ਸਵਾਰ ਹੋ ਕੇ ਉਥੋਂ ਇਕੱਲਾ ਹੀ ਇਕ ਸੰਘਣੇ ਬਨ ਵਿਚ ਚਲਿਆ ਗਿਆ। ਉਥੇ ਰਾਜਾ ਨੇ **ਮੇਧਾ ਮੁਨੀ** ਦਾ ਆਸ਼ਰਮ ਦੇਖਿਆ, ਜਿਥੇ ਬਹੁਤ ਸਾਰੇ ਸ਼ਿਕਾਰੀ ਜੀਵ, ਪਰਮ ਸ਼ਾਂਤ ਸੁਭਾ ਨਾਲ ਰਹਿ ਰਹੇ ਸਨ। ਮੁਨੀ ਜੀ ਦੇ ਬਹੁਤ ਸਾਰੇ ਚੇਲੇ ਉਸ ਬਨ ਦੀ ਸ਼ੋਭਾ ਵਿਚ ਵਾਧਾ ਕਰ ਰਹੇ ਸਨ। ਉਥੇ ਜਾਣ ਕਾਰਨ ਮੁਨੀ ਨੇ ਉਸ ਦਾ ਸਤਕਾਰ ਕੀਤਾ ਅਤੇ ਉਹ ਮੁਨੀ ਜੀ ਦੇ ਆਸ਼ਰਮ ਵਿਚ ਏਧਰ ਉਧਰ ਵਿਚਰਦੇ ਹੋਏ ਕੁਝ ਸਮੇਂ ਤਕ ਨਿਵਾਸ ਕਰਦੇ ਰਹੇ। ਫੇਰ ਮੋਹ ਮਮਤਾ ਦੇ ਚਕਰ ਵਿਚ ਆ ਕੇ ਇੰਜ ਚਿੰਤਾ ਕਰਨ ਲਗੇ—

> "ਪੂਰਵ ਕਾਲ ਵਿਚ ਮੇਰੇ ਬਜ਼ੁਰਗਾਂ ਨੇ ਜਿਸ ਦਾ ਪਾਲਨ ਕੀਤਾ ਸੀ, ਉਹੋ ਨਗਰ ਅਜ ਮੇਰੇ ਬਿਨਾ ਹੈ, ਪਤਾ ਨਹੀਂ, ਮੇਰੇ ਦੁਰਾਚਾਰੀ ਲੋਕ ਉਸ ਦੀ ਧਰਮ ਪੂਰਵਕ ਰਖਿਆ ਕਰ ਰਹੇ ਹਨ ਕਿ ਨਹੀਂ। ਜੋ ਸਦਾ ਮਦ ਦੀ ਬਰਖਾ ਕਰਨ ਵਾਲਾ ਅਤੇ ਸੂਰਬੀਰ ਸੀ ਉਹ ਮੇਰਾ ਪਿਆਰਾ ਹਾਥੀ ਹੁਣ ਸ਼ਤਰੂਆਂ ਦੇ ਅਧੀਨ ਹੋ ਕੇ ਨਾ ਜਾਣੇ ਕਿਨ੍ਹਾ ਭੋਗਾਂ ਨੂੰ ਭੋਗਦਾ ਹੋਵੇਗਾ? ਜਿਹੜੇ ਲੋਕ ਮੇਰੀ ਕਿਰਪਾ ਧਨ ਤੇ ਭੋਜਨ ਪਾਉਣ ਨਾਲ ਸਦਾ ਮੇਰੇ ਪਿਛੇ ਪਿਛੇ ਚਲਦੇ ਸਨ, ਉਹ ਜ਼ਰੂਰ ਹੁਣ ਦੂਜਿਆਂ ਰਾਜਿਆਂ ਦਾ ਅਨੁਸਰਣ ਕਰਦੇ ਹੋਣਗੇ। ਉਨ੍ਹਾਂ ਖਰਚੀਲੇ ਲੋਕਾਂ ਰਾਹੀਂ ਸਦਾ ਖਰਚ ਹੁੰਦੇ ਰਹਿਣ ਕਾਰਣ ਬਹੁਤ ਕਸ਼ਟਾਂ ਨਾਲ ਜੋੜਿਆ ਹੋਇਆ ਮੇਰਾ ਉਹ ਖ਼ਜ਼ਾਨਾ ਖਾਲੀ ਹੋ ਜਾਵੇਗਾ।"

ਇਹ ਤੇ ਹੋਰ ਗਲਾਂ-ਬਾਤਾਂ ਵੀ ਰਾਜਾ ਸੁਰਥ ਸਦਾ ਸੋਚਦੇ ਰਹਿੰਦੇ ਸਨ। ਇਕ ਦਿਨ ਰਾਜਾ ਨੇ ਮੇਧਾ ਮੁਨੀ ਦੇ ਆਸ਼ਰਮ ਦੇ ਨੇੜੇ ਇਕ ਵੈਸ਼ ਦੇਖਿਆ ਤੇ ਉਸ ਤੋਂ ਪੁਛਿਆ— "ਭਰਾ ਜੀ ਤੁਸੀਂ ਕੌਣ ਜੇ? ਇਥੇ ਆਪ ਜੀ ਦੇ ਆਉਣ ਦਾ ਕੀ ਕਾਰਨ ਹੈ। ਤੁਸੀਂ ਕਿਉਂ ਦੁਖੀ ਅਤੇ ਅਣਮਣੇ ਜਿਹੇ ਨਜ਼ਰ ਆ ਰਹੇ ਹੋ?" ਰਾਜਾ ਸੁਰਥ ਦੇ ਇਹ ਪਿਆਰ-ਭਰਪੂਰ ਬਚਨ ਸੁਣ ਕੇ ਵੈਸ਼ ਨੇ ਨਿਮਰਤਾ ਪੂਰਣ ਭਾਵ ਨਾਲ ਰਾਜਾ ਨੂੰ ਪ੍ਰਣਾਮ ਕੀਤਾ ਅਤੇ ਕਿਹਾ।

**ਵੈਸ਼ ਬੋਲਿਆ**—ਹੇ ਰਾਜਨ! ਮੈਂ ਅਮੀਰਾਂ ਦੇ ਵੰਸ਼ ਵਿਚ ਉਤਪਨ ਇਕ ਵੈਸ਼ ਹਾਂ। ਮੇਰਾ ਨਾਂ **ਸਮਾਧਿ** ਹੈ। ਮੇਰੇ ਦੁਸ਼ਟ ਇਸਤਰੀ ਅਤੇ ਪੁਤਰਾਂ ਨੇ ਪੈਸੇ ਦੇ ਲੋਭ ਵਿਚ ਆਕੇ ਮੈਨੂੰ ਘਰੋਂ ਬਾਹਰ ਕਢ ਮਾਰਿਆ ਹੈ। ਮੈਂ ਇਸ ਵੇਲੇ ਧਨ-ਸੰਪਤੀ ਅਤੇ ਇਸਤਰੀ ਅਤੇ ਪੁਤਰਾਂ ਤੋਂ ਬਿਨਾਂ ਹਾਂ। ਮੇਰੇ ਵਿਸ਼ਵਾਸ ਪਾਤਰਾਂ ਨੇ ਹੀ ਮੇਰਾ ਧਨ ਖੋਹ ਕੇ ਮੈਨੂੰ ਦੂਰ ਕਰ ਦਿਤਾ ਹੈ, ਇਸ ਲਈ ਦੁਖੀ ਹੋ ਕੇ ਮੈਂ ਜੰਗਲ ਵਿਚ ਚਲਿਆ ਆਇਆ ਹਾਂ। ਇਥੇ ਰਹਿਣ ਕਾਰਨ ਮੈਂ ਇਸ ਗਲ ਨੂੰ ਨਹੀਂ ਜਾਣਦਾ ਕਿ ਮੇਰੇ ਪੁਤਰ, ਇਸਤਰੀ ਅਤੇ ਭੈਣ-ਭਰਾ ਕੁਸ਼ਲ

ਹਨ ਕਿ ਨਹੀਂ । ਇਸ ਵੇਲੇ ਉਹ ਘਰ ਵਿਚ ਠੀਕ-ਠਾਕ ਰਹਿੰਦੇ ਹਨ ਜਾਂ ਉਨ੍ਹਾਂ ਨੂੰ ਕੋਈ ਕਸ਼ਟ ਹੈ । ਉਹ ਮੇਰੇ ਬਚੇ ਕਿੰਜ ਹਨ ? ਕੀ ਉਹ ਸਦਾਚਾਰੀ ਹਨ ਜਾਂ ਦੁਰਾਚਾਰੀ ਹੋ ਗਏ ਹਨ ?

**ਰਾਜੇ ਨੇ ਪੁਛਿਆ**--ਜਿਨ੍ਹਾਂ ਲੋਭੀਆਂ, ਇਸਤਰੀ-ਪੁਤਰ ਆਦਿ, ਨੇ ਧਨ-ਸੰਪਤੀ ਕਾਰਣ ਆਪ ਜੀ ਨੂੰ ਘਰੋਂ ਕਢ ਛਡਿਆ, ਉਨ੍ਹਾਂ ਲਈ ਤੁਹਾਡੇ ਚਿਤ ਵਿਚ ਇਸ ਕਦਰ ਪਿਆਰ ਦਾ ਬੰਧਨ ਕਿਉਂ ਹੈ ?

**ਵੈਸ਼ ਨੇ ਉਤਰ ਦਿਤਾ**—ਤੁਸੀਂ ਮੇਰੇ ਸੰਬੰਧ ਵਿਚ ਜੋ ਕੁਝ ਫੁਰਮਾਉਂਦੇ ਹੋ, ਉਹ ਸੋਲਾਂ ਆਨੇ ਸੱਚ ਹੈ । ਪਰ ਕੀ ਕਰਾਂ, ਮੇਰਾ ਮਨ ਉਨ੍ਹਾਂ ਵਲੋਂ ਕਰੜਾ ਨਹੀਂ ਹੁੰਦਾ, ਜਿਨ੍ਹਾਂ ਧਨ ਦੇ ਲੋਭ ਵਿਚ ਪੈ ਕੇ ਪਿਤਾ ਲਈ ਪਿਆਰ, ਪਤੀ ਲਈ ਮਾਣ ਆਦਿ ਨੂੰ ਤਿਲਾਂਜਲੀ ਦੇ ਕੇ ਮੈਨੂੰ ਘਰੋਂ ਕਢ ਦਿਤਾ ਹੈ, ਉਨ੍ਹਾਂ ਲਈ ਹੀ ਮੇਰੇ ਦਿਲ ਵਿਚ ਪਿਆਰ ਹੈ । ਹੇ ਮਹਾਤਮਾ ! ਗੁਣ ਹੀਨ ਬੰਧੂਆਂ ਲਈ ਵੀ ਜੋ ਮੇਰਾ ਚਿੱਤ ਇੰਜ ਪ੍ਰੇਮ-ਰਸ ਵਿਚ ਮਗਨ ਹੋ ਰਿਹਾ ਹੈ, ਇਹ ਕੀ ਹੈ—ਇਸ ਤਥ ਨੂੰ ਜਾਣਦਿਆਂ ਹੋਇਆਂ ਵੀ ਨਹੀਂ ਜਾਣ ਸਕਦਾ । ਉਨ੍ਹਾਂ ਲਈ ਮੈਂ ਹਟਕੋਰੇ ਤੇ ਹੌਕੇ ਲੈ ਰਿਹਾ ਹਾਂ ਮੇਰਾ ਮਨ ਅਤੀ ਦੁਖੀ ਹੋ ਰਿਹਾ ਹੈ । ਉਨ੍ਹਾਂ ਲੋਕਾਂ ਵਿਚ ਪਰੇਮ ਦਾ ਬਿਲਕੁਲ ਅਭਾਵ ਹੈ, ਫੇਰ ਵੀ ਜੋ ਮੇਰਾ ਮਨ ਉਨ੍ਹਾਂ ਵਲੋਂ ਕਰੜਾ ਨਹੀਂ ਹੁੰਦਾ, ਇਸ ਲਈ ਤੁਸੀਂ ਹੀ ਦਸੋ ਕੀ ਕਰਾਂ ?

**ਮਾਰਕੰਡੇ ਜੀ ਕਹਿੰਦੇ ਹਨ**—ਹੇ ਬ੍ਰਾਹਮਣ ! ਇਹ ਸੁਣ ਰਾਜਿਆਂ ਵਿਚੋਂ ਸਰੇਸ਼ਠ ਸੁਰਥ ਤੇ ਉਹ ਸਮਾਧਿ ਨਾਮਕ ਵੈਸ਼ ਦੋਵੇਂ ਇਕਠੇ ਮੇਧਾ ਮੁਨੀ ਦੀ ਸੇਵਾ ਵਿਚ ਹਾਜ਼ਰ ਹੋਏ ਅਤੇ ਰਿਸ਼ੀ ਨਾਲ ਯਥਾ ਯੋਗ ਆਦਰ ਸਤਕਾਰ ਕਰਕੇ ਬੈਠ ਗਏ । ਇਸ ਪਿਛੋਂ ਰਾਜਾ ਅਤੇ ਵੈਸ਼ ਨੇ ਕੁਝ ਗਲਾਂ ਬਾਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ।

**ਰਾਜਾ ਨੇ ਕਿਹਾ**—ਭਗਵਨ ! ਮੈਂ ਆਪ ਜੀ ਪਾਸੋਂ ਇਕ ਗਲ ਪੁਛਣੀ ਚਾਹੁੰਦਾ ਹਾਂ, ਕਿਰਪਾ ਕਰਕੇ ਉਸ ਨੂੰ ਦਸੋ । ਮੇਰਾ ਚਿਤ ਆਪਣੇ ਕਾਬੂ ਨਾ ਹੋਣ ਕਾਰਣ, ਉਹ ਗਲ ਮੇਰੇ ਚਿਤ ਵਿਚ ਕੰਡੇ ਵਾਂਗੂ ਚੁਭ ਰਹੀ ਹੈ । ਜਿਹੜਾ ਰਾਜ-ਪਾਟ ਮੇਰੇ ਹਥੋਂ ਖੁਸ ਗਿਆ ਹੈ, ਉਸ ਵਿਚ ਤੇ ਉਸ ਦੇ ਸੰਪੂਰਣ ਅੰਗਾਂ ਵਿਚ ਮੇਰੀ ਮਮਤਾ ਨਿਰੰਤਰ ਬਣੀ ਚਲੀ ਆ ਰਹੀ ਹੈ । ਹੇ ਮੁਨੀ ਦੇਵ ! ਇਹ ਜਾਣਦਿਆਂ ਹੋਇਆਂ ਵੀ ਕਿ ਉਹ ਹੁਣ ਮੇਰਾ ਨਹੀਂ ਹੈ, ਅਗਿਆਨੀ ਵਾਂਗੂ ਮੈਨੂੰ ਉਸ ਲਈ ਦੁਖ ਹੁੰਦਾ ਹੈ । ਇਸ ਵਿਚ ਕੀ ਰਹਿਸ ਹੈ । ਦੂਜੇ ਬੰਨੇ ਇਹ ਵੈਸ਼ ਵੀ ਘਰੋਂ ਅਪਮਾਨਤ ਹੋ ਕੇ ਆਇਆ ਹੈ । ਇਸ ਦੇ ਪੁਤਰ, ਇਸਤਰੀ ਅਤੇ ਰਿਸ਼ਤੇਦਾਰਾਂ ਨੇ ਇਸ ਨੂੰ ਮਖਣ ਵਿਚੋਂ ਵਾਲ ਵਾਂਗ ਬਾਹਰ ਕਢ ਮਾਰਿਆ ਹੈ । ਇਸ ਦੇ ਮਿਤਰ ਅਤੇ ਸਜਣਾਂ ਨੇ ਵੀ ਇਸ ਨੂੰ ਤਿਆਗ ਦਿਤਾ ਹੈ, ਤਦ ਵੀ ਇਹ ਉਨ੍ਹਾਂ ਲਈ ਬਹੁਤ ਹੀ ਸਨੇਹ ਰਖਦਾ ਹੈ । ਇੰਜ ਇਹ ਤੇ ਮੈਂ ਦੋਵੇਂ ਹੀ ਬਹੁਤ ਦੁਖੀ ਹਾਂ । ਜਿਸ ਵਿਚ ਅਸੀਂ ਪਰਤਖ ਦੋਸ਼ ਦੇਖ ਚੁਕੇ ਹਾਂ, ਉਸ ਵਿਸ਼ੇ ਲਈ ਵੀ ਸਾਡੇ ਮਨ ਵਿਚ ਮਮਤਾਜਨਿਤ ਖਿਚ ਪੈਦਾ ਹੋ ਰਹੀ ਹੈ । ਹੇ ਮੁਨੀਸ਼ਵਰ ! ਅਸੀਂ ਦੋਵੇਂ ਸਮਝਦਾਰ ਹਾਂ, ਤਦ ਵੀ ਜਿਹੜਾ ਮੋਹ ਸਾਡੇ ਵਿਚ ਉਗਮ ਰਿਹਾ ਹੈ ਇਹ ਕੀ ਹੈ ? ਵਿਵੇਕ-ਰਹਿਤ ਮਨੁਖ ਵਾਂਗ, ਮੇਰੇ ਤੇ ਇਸ ਵਿਚ ਵੀ ਇਹ ਮੂਰਖਤਾ ਸਾਫ ਨਜ਼ਰ ਆਉਂਦੀ ਹੈ ।

Sri Satguru Jagjit Singh Ji Elibrary NamdhariElibrary@gmail.com

**ਰਿਸ਼ੀ ਬੋਲੇ**—ਹੇ ਰਾਜਨ ! ਵਿਸ਼ੇ-ਮਾਰਗ ਦਾ ਗਿਆਨ ਸਾਰਿਆਂ ਜੀਵਾਂ ਨੂੰ ਹੁੰਦਾ ਹੈ। ਇੰਜ ਵਿਸ਼ੇ ਵੀ ਸਭ ਲਈ ਵਖ-ਵਖ ਹਨ, ਕੁਝ ਜੀਵ ਦਿਨ ਸਮੇਂ ਨਹੀਂ ਦੇਖਦੇ ਅਤੇ ਦੂਜੇ ਰਾਤ ਵੇਲੇ ਕੁਝ ਨਹੀਂ ਦੇਖ ਸਕਦੇ। ਕੁਝ ਜੀਵ ਇੰਜ ਦੇ ਹਨ ਜਿਹੜੇ ਰਾਤ ਅਤੇ ਦਿਨ ਦੋਹਾਂ ਸਮਿਆਂ ਵਿਚ ਬਰਾਬਰ ਵੇਖ ਸਕਦੇ ਹਨ। ਪਸ਼ੂ, ਪੰਛੀ ਤੇ ਮ੍ਰਿਗ ਆਦਿ ਸਭ ਪ੍ਰਾਣੀ ਸਮਝਦਾਰ ਹੁੰਦੇ ਹਨ। ਮਨੁਖਾਂ ਦੀ ਸਮਝ ਵੀ ਉਹੋ ਜਿਹੀ ਹੁੰਦੀ ਹੈ। ਜਿਹੋ ਜਿਹੀ ਉਨ੍ਹਾਂ ਹਰਨਾਂ ਤੇ ਪੰਛੀਆਂ ਦੀ ਹੁੰਦੀ ਹੈ। ਤਥਾ ਜਿਵੇਂ ਮਨੁਖਾਂ ਦੀ ਸਮਝ ਹੈ ਤਿਵੇਂ ਉਨ੍ਹਾਂ ਜੀਵ-ਜੰਤੂਆਂ ਦੀ ਹੈ। ਇਹ ਤੇ ਹੋਰ ਗਲਾਂ ਵੀ ਇਨ੍ਹਾਂ ਵਿਚ ਸਮਾਨ ਰੂਪ ਵਿਚ ਹੁੰਦੀਆਂ ਹਨ। ਸਮਝ ਹੋਣ ਉਤੇ ਵੀ ਇਨ੍ਹਾਂ ਪੰਛੀਆਂ ਨੂੰ ਦੇਖੋ, ਇਹ ਖੁਦ ਭੁਖ ਨਾਲ ਪੀੜਤ ਹੁੰਦਿਆਂ ਹੋਇਆਂ ਵੀ, ਮੋਹਵਸ਼ ਬਚਿਆਂ ਦੀ ਚੁੰਜਾਂ ਵਿਚ ਕਿੰਨੇ ਚਾ ਨਾਲ ਅੰਨ ਦੇ ਦਾਣੇ ਪਾ ਰਹੇ ਹਨ। ਹੇ ਰਾਜਨ ! ਕੀ ਤੁਸੀਂ ਨਹੀਂ ਦੇਖਦੇ ਕਿ ਇਹ ਮਨੁਖ ਸਮਝਦਾਰ ਹੁੰਦਿਆਂ ਹੋਇਆਂ ਵੀ ਲੋਭ-ਵਸ਼ ਆਪਣੇ ਕੀਤੇ ਹੋਏ ਉਪਕਾਰ ਦਾ ਬਦਲਾ ਪ੍ਰਾਪਤ ਕਰਨ ਲਈ ਪੁਤਰਾਂ ਦੀ ਅਭਲਾਖਾ ਕਰਦੇ ਹਨ ? ਭਾਵੇਂ ਉਨ੍ਹਾਂ ਸਾਰਿਆਂ ਵਿਚ ਸਮਝ ਦੀ ਕੋਈ ਘਾਟ ਨਹੀਂ ਹੈ, ਤਦ ਵੀ ਉਹ ਸੰਸਾਰ ਦੀ ਸਿਥਤੀ (ਜਨਮ-ਮਰਨ) ਬਣਾ ਰਖਣ ਵਾਲੇ ਭਗਵਤੀ ਮਹਾਂ ਮਾਇਆ, ਦਵਾਰਾ ਮਮਤਾਮਯ ਭੰਵਰ (ਘੁਮਣਘੇਰੀ) ਨਾਲ ਯੁਕਤ ਮੋਹ ਦੇ ਡੂੰਘੇ ਡੂੰਮ ਵਿਚ ਸਿਟੇ ਗਏ ਹਨ। ਇਸ ਲਈ ਇਸ ਵਿਚ ਕੋਈ ਅਸਚਰਜ ਨਹੀਂ ਕਰਨਾ ਚਾਹੀਦਾ। ਪਰਮਾਤਮਾ ਵਿਸ਼ਨੂੰ ਦੀ ਯੋਗਨਿੰਦਰਾ-ਰੂਪਾ ਜੋ ਭਗਵਤੀ ਮਹਾ ਮਾਇਆ ਹਨ, ਉਨ੍ਹਾਂ ਦਵਾਰਾ ਹੀ ਇਹ ਜਗਤ ਮੋਹਿਤ ਹੋ ਰਿਹਾ ਹੈ। ਉਹ ਭਗਵਤੀ ਮਹਾਂ ਮਾਇਆ ਦੇਵੀ ਗਿਆਨੀਆਂ ਦੇ ਵੀ ਚਿਤ ਨੂੰ ਬਲ ਪੂਰਵਕ ਖਿਚ ਕੇ ਮੋਹ ਵਿਚ ਸੁਟ ਦਿੰਦੀ ਹੈ। [1]**ਉਹੋ ਇਸ ਸੰਪੂਰਣ ਜਗਤ ਦੀ ਰਚਨਾ ਕਰਦੀ ਹੈ ਤੇ ਉਹੋ ਪ੍ਰਸੰਨ ਹੋ ਕੇ ਮਨੁਖਾਂ ਨੂੰ ਮੁਕਤੀ ਲਈ ਵਰਦਾਨ ਦਿਦੀ ਹੈ। ਉਹੋ ਪਰਾ-ਵਿਦਿਆ, ਸੰਸਾਰ ਬੰਧਨ ਤੇ ਮੋਹ ਦੀ ਹੇਤੂਭੂਤਾ ਸਨਾਤਨੀ ਦੇਵੀ ਤੇ ਸੰਪੂਰਣ ਈਸ਼ਵਰਾਂ ਦੀ ਵੀ ਅਧੀਸ਼ਵਰੀ ਹੈ।**

**ਰਾਜਾ ਨੇ ਪੁਛਿਆ**—ਹੇ ਮੁਨੀਸ਼ਵਰ ! ਜਿਨ੍ਹਾਂ ਨੂੰ ਤੁਸੀਂ ਮਹਾਂ ਮਾਇਆ ਕਹਿੰਦੇ ਹੋ ਉਹ ਦੇਵੀ ਕੌਣ ਹੈ ? ਹੇ ਬ੍ਰਾਹਮਣ ! ਉਸ ਦੀ ਹੋਂਦ ਕਿਵੇਂ ਬਣੀ ? ਉਸ ਦੇ ਚਰਿਤਰ ਵਿਚ ਕੀ ਕੀ ਹੈ। ਉਸ ਦੇਵੀ ਦਾ ਜਿਹੋ ਜਿਹਾ ਪ੍ਰਭਾਵ ਹੋਵੇ, ਜਿਸ ਪ੍ਰਕਾਰ ਦਾ ਸਰੂਪ ਹੋਵੇ, ਇਹ ਸਭ ਕੁਝ ਮੈਂ ਆਪ ਜੀ ਦੇ ਮੂੰਹੋਂ ਸੁਣਨਾ ਚਾਹੁੰਦਾ ਹਾਂ।

## (ੳ)—ਮਧੂ-ਕੈਟਭ :—

**ਰਿਸ਼ੀ ਬੋਲੇ**—ਹੇ ਰਾਜਨ ! ਵਾਸਤਵ ਵਿਚ ਤੇ ਉਹ ਦੇਵੀ, ਨਿੱਤ ਸਰੂਪਾ ਹੈ। ਸੰਪੂਰਣ ਜਗਤ ਉਸ ਦਾ ਹੀ ਰੂਪ ਹੈ ਤੇ ਉਸ ਨੇ ਹੀ ਸਾਰੇ ਜਗਤ ਨੂੰ ਵਿਆਪਤ ਕਰ

1 ਉਪਰੋਕਤ ਲਕੀਰੀਆਂ ਪੰਕਤੀਆਂ ਤੋਂ ਸਪਸ਼ਟ ਹੈ ਕਿ ਬ੍ਰਹਮਾਂ, ਬਿਸ਼ਨ, ਮਹੇਸ਼ (ਈਸ਼ਵਰ) ਅਤੇ ਸੰਸਾਰ ਨੂੰ ਪੈਦਾ ਕਰਨ ਵਾਲੀ ਇਕ ਅਸੀਮ ਸ਼ਕਤੀ ਹੈ। ਇਸੇ ਸ਼ਕਤੀ ਨੂੰ ਕਲਗੀਧਰ ਨੇ ਭਗੌਤੀ ਕਿਹਾ ਹੈ।

Sri Satguru Jagjit Singh Ji Elibrary NamdhariElibrary@gmail.com

ਰਖਿਆ ਹੈ, ਤੇ ਉਸ ਦਾ ਪ੍ਰਕਾਸ਼ ਅਨੇਕ ਪ੍ਰਕਾਰ ਨਾਲ ਹੁੰਦਾ ਹੈ। ਇਹ ਸਭ ਕੁਝ ਮੈਥੋਂ ਸੁਣੋ : ਭਾਵੇਂ ਉਹ ਨਿਤ ਅਤੇ ਅਜਨਮਾ ਹੈ, ਪਰ ਜਦ ਦੇਵਤਿਆਂ ਦਾ ਕਾਰਜ ਸਿਧ ਕਰਨ ਲਈ ਪ੍ਰਗਟ ਹੁੰਦੀ ਹੈ, ਉਸ ਵੇਲੇ ਲੋਕਾਂ ਵਿਚ ਉਤਪਨ ਹੋਈ ਦਸੀ ਦੀ ਹੈ (ਅਵਤਾਰਵਾਦ) ਕਲਪ ਦੇ ਅੰਤ ਵਿਚ ਜਦ ਸਾਰਾ ਜਗਤ ਪ੍ਰਮਾਤਮਾ ਵਿਚ ਲੀਨ ਸੀ ਅਤੇ ਸਭ ਦੇ ਭਗਵਾਨ ਵਿਸ਼ਨੂੰ ਸ਼ੇਸ਼ਨਾਗ ਦੀ ਸੇਜ ਵਿਛਾ ਕੇ ਯੋਗ-ਨਿੰਦ੍ਰਾ ਦਾ ਆਸਰਾ ਲੈ ਕੇ ਸੌਂ ਰਹੇ ਸਨ, ਉਨ੍ਹਾਂ ਦੇ ਕੰਨਾਂ ਦੀ ਮੈਲ ਤੋਂ ਦੋ ਭਿਆਨਕ ਅਸੁਰ (ਰਾਖਸ਼) ਉਤਪਨ ਹੋਏ, ਜਿਹੜੇ ਮਧੂ ਤੇ ਕੈਟਭ ਦੇ ਨਾਂ ਨਾਲ ਪ੍ਰਸਿਧ ਸਨ। ਉਹ ਦੋਵੇਂ ਬ੍ਰਹਮਾ ਜੀ ਨੂੰ ਖਤਮ ਕਰਨ ਲਈ ਤਿਆਰ ਹੋ ਗਏ। ਭਗਵਾਨ ਵਿਸ਼ਨੂੰ ਦੇ ਨਾਭ-ਕਮਲ ਵਿਚ ਬਿਰਾਜਮਾਨ ਬ੍ਰਹਮਾ ਜੀ ਨੇ ਜਦ ਉਨ੍ਹਾਂ ਦੋਹਾਂ ਭਿਆਨਕ ਅਸੁਰਾਂ ਨੂੰ ਆਪਣੇ ਨੇੜੇ ਆਏ ਹੋਏ ਤੇ ਭਗਵਾਨ ਨੂੰ ਸੁਤਾ ਹੋਇਆ ਦੇਖਿਆ, ਤਦ ਇਕ ਮਨ-ਚਿਤ ਹੋ ਕੇ ਉਨ੍ਹਾਂ ਨੇ ਭਗਵਾਨ ਵਿਸ਼ਨੂੰ ਨੂੰ ਜਗਾਉਣ ਲਈ ਉਨ੍ਹਾਂ ਦੇ ਨੇਤਰਾਂ ਵਿਚ ਨਿਵਾਸ ਕਰਨ ਵਾਲੀ ਯੋਗਨਿੰਦਰਾ ਦੀ ਉਸਤਤੀ ਕਰਨੀ ਸ਼ੁਰੂ ਕੀਤੀ। ਜਿਹੜੀ ਇਸ ਵਿਸ਼ਵ ਦੀ ਅਧੀਸ਼ਵਰੀ, ਜਗਤ ਨੂੰ ਧਾਰਨ ਕਰਨ ਵਾਲੀ, ਸੰਸਾਰ ਦਾ ਪਾਲਣ ਅਤੇ ਸ਼ੰਘਾਰ ਕਰਨ ਵਾਲੀ ਅਤੇ ਤੇਜ ਸਰੂਪ ਭਗਵਾਨ ਵਿਸ਼ਨੂੰ ਦੀ ਅਨੁਪਮ ਸ਼ਕਤੀ ਹੈ, ਉਸੇ ਭਗਵਤੀ ਨਿੰਦ੍ਰਾ ਦੇਵੀ ਦੀ ਭਗਵਾਨ ਬ੍ਰਹਮਾ ਉਸਤਤੀ ਕਰਨ ਲਗੇ।

ਬ੍ਰਹਮਾ ਜੀ ਨੇ ਕਿਹਾ—ਹੇ ਦੇਵੀ ! ਤੂੰ ਹੀ ਸ੍ਵਾਹਾ, ਤੂੰ ਹੀ ਸ੍ਵਧਾ ਅਤੇ ਤੂੰ ਹੀ ਵਸ਼ਟਕਾਰ ਹੈਂ। ਸ੍ਵਰ ਵੀ ਤੇਰੇ ਹੀ ਸਰੂਪ ਹਨ। ਤੂੰ ਹੀ ਜੀਵਨ ਦਾਯਿਨੀ ਸੁਧਾ ਹੈਂ। ਨਿਤ ਅੱਖਰ ਪ੍ਰਣਵ ਵਿਚ ਅਕਾਰ, ਉਕਾਰ, ਮਕਾਰ—ਇਨ੍ਹਾਂ ਤਿੰਨਾਂ ਮਾਤ੍ਰਾਵਾਂ ਦੇ ਰੂਪ ਵਿਚ ਤੂੰ ਹੀ ਸਥਿਤ ਹੈ। ਤੇ ਇਨ੍ਹਾਂ ਤਿੰਨਾਂ ਮਾਤ੍ਰਾਵਾਂ ਤੋਂ ਇਲਾਵਾ ਜਿਹੜਾ ਬਿੰਦੂ ਰੂਪਾ ਨਿਤ ਅਰਧਮਾਤ੍ਰਾ ਹੈ, ਜਿਸ ਦਾ ਵਿਸ਼ੇਸ਼ ਰੂਪ ਨਾਲ ਉਚਾਰਣ ਨਹੀਂ ਕੀਤਾ ਜਾ ਸਕਦਾ, ਉਹ ਵੀ ਤੂੰ ਹੀ ਹੈਂ। ਹੇ ਦੇਵੀ ! ਤੂੰ ਹੀ ਸੰਧਿਆ, ਸਾਵਿਤਰੀ ਤੇ ਪਰਮ ਜਨਨੀ ਹੈਂ। ਹੇ ਭਵਾਨੀ ! ਤੂੰ ਹੀ ਇਸ ਵਿਸ਼ਵ-ਬ੍ਰਹਮਾਂਡ ਨੂੰ ਧਾਰਨ ਕਰਦੀ ਹੈਂ। ਤੈਥੋਂ ਹੀ ਇਸ ਜਗਤ ਦੀ ਰਚਨਾ ਹੁੰਦੀ ਹੈ। ਤੂੰ ਹੀ ਇਸ ਦਾ ਪਾਲਣ ਕਰਦੀ ਹੈ ਅਤੇ ਸਦਾ ਤੂੰ ਹੀ ਕਲਪ ਦੇ ਅੰਤ ਵਿਚ ਸਭ ਨੂੰ ਆਪਣਾ ਗ੍ਰਾਸ (ਲੁਕਮਾ-ਬੁਰਕੀ) ਬਣਾ ਲੈਂਦੀ ਹੈਂ। ਹੇ ਮਾਤਾ ! ਇਸ ਜਗਤ ਦੀ ਉਤਪਤੀ ਦੇ ਸਮੇਂ ਤੂੰ ਸ੍ਰਿਸ਼ਟੀ-ਰੂਪਾ ਹੈਂ, ਪਾਲਣ-ਪੋਸਣ ਸਮੇਂ ਸਿਥਤੀ-ਰੂਪਾ ਹੈਂ ਤੇ ਕਲਪ ਦੇ ਅੰਤ ਵਿਚ ਸੰਘਾਰ-ਰੂਪਾ ਹੈਂ। ਤੂੰ ਹੀ ਮਹਾਂ ਵਿਦਿਆ, ਮਹਾਂ ਮਾਇਆ, ਮਹਾਂ ਸਿਮ੍ਰਤੀ, ਮਹਾਂ ਮੋਹ ਰੂਪਾ, ਮਹਾਂ ਦੇਵੀ ਤੇ ਮਹਾਂ ਸੁਰੀ ਹੈਂ। ਤੂੰ ਹੀ ਤਿੰਨਾਂ ਗੁਣਾਂ ਨੂੰ ਪੈਦਾ ਕਰਨ ਵਾਲੀ ਸਭ ਦੀ ਪ੍ਰਕ੍ਰਿਤੀ ਹੈ। ਭਯੰਕਰ ਕਾਲ ਰਾਤ੍ਰੀ, ਮਹਾਂ ਰਾਤ੍ਰੀ ਤੇ ਮੋਹ ਰਾਤ੍ਰੀ ਵੀ ਤੂੰ ਹੀ ਹੈਂ। ਤੂੰ ਹੀ ਸ੍ਰੀ, ਤੂੰ ਹੀ ਈਸ਼੍ਵਰੀ, ਤੂੰ ਹੀ ਸ੍ਰੀ ਤੇ ਤੂੰ ਹੀ ਬੋਧਸਰੂਪਾ ਬੁਧੀ ਹੈਂ। ਲਜਿਆ, ਪੁਸ਼ਟੀ, ਤੁਸ਼ਟੀ, ਸ਼ਾਂਤੀ ਤੇ ਖਿਮਾ ਵੀ ਤੂੰ ਹੀ ਹੈਂ। ਤੂੰ ਖੜਗਧਾਰਣੀ ਤ੍ਰਿਸ਼ੂਲਧਾਰਣੀ, ਘੋਰ-ਰੂਪਾ ਤੇ ਗਦਾ; ਚਕ੍ਰ, ਸੰਖ ਤੇ ਧਨੁਖ ਧਾਰਨ ਕਰਨ ਵਾਲੀ ਹੈਂ। ਬਾਣ, ਭੁਸ਼ੰਡੀ ਤੇ ਪਰਿਘੀ—ਇਹ ਵੀ ਤੇਰੇ ਸ਼ਸਤਰ ਹਨ। ਤੂੰ ਸੌਮਯ ਤੇ ਸੌਮਯਤਰ ਹੈਂ—ਇਨ੍ਹਾਂ ਹੀ ਨਹੀਂ, ਜਿੰਨੇ ਵੀ ਸੁੰਦਰ ਪਦਾਰਥ ਹਨ, ਉਹਨਾਂ ਸਭਨਾਂ ਦੀ ਅਪੇਖਿਆ ਤੂੰ ਅਤੀ ਅਧਿਕ ਸੁੰਦਰ ਹੈਂ। ਪਰ ਤੇ ਅਪਰ—ਸਭ ਤੋਂ ਪਰੇ ਰਹਿਣ ਵਾਲੀ ਪ੍ਰਮੇਸ਼ਵਰੀ ਤੂੰ ਹੀ ਹੈਂ। ਸਰਬ ਸਰੂਪਾ ਦੇਵੀ ! ਕਿਤੇ ਵੀ ਸਤ ਅਸੱਤ ਰੂਪ ਜੋ ਕੁਝ

Sri Satguru Jagjit Singh Ji Elibrary NamdhariElibrary@gmail.com

ਚੀਜ਼ਾਂ ਹਨ ਅਤੇ ਉਨ੍ਹਾਂ ਸਭਨਾਂ ਦੀ ਜਿਹੜੀ ਸ਼ਕਤੀ ਹੈ, ਉਹ ਤੂੰ ਹੀ ਹੈਂ। ਇਹੋ ਜਿਹੀ ਅਵਸਥਾ ਵਿਚ ਤੇਰੀ ਉਸਤਤ ਕੀ ਹੋ ਸਕਦੀ ਹੈ। ਜੋ ਇਸ ਸੰਸਾਰ ਦੀ ਰਚਨਾ, ਪਾਲਨ-ਪੋਸਣ ਤੇ ਸੰਘਾਰ ਕਰਦਾ ਹੈ, ਉਸ ਭਗਵਾਨ ਨੂੰ ਵੀ ਜਦ ਤੂੰ ਨਿੰਦਰਾ ਦੇ ਅਧੀਨ ਕਰ ਦਿਤਾ ਹੈ, ਤਦ ਤੇਰੀ ਉਸਤਤੀ ਕਰਨ ਵਿਚ ਕੌਣ ਭਲਾ ਸਮਰਥ ਹੋ ਸਕਦਾ ਹੈ। ਮੈਨੂੰ, ਭਗਵਾਨ ਸ਼ੰਕਰ ਨੂੰ, ਤੇ ਭਗਵਾਨ ਵਿਸ਼ਨੂੰ ਨੂੰ ਵੀ ਤੂੰ ਹੀ ਸਰੀਰ ਧਾਰਨ ਕਰਵਾਇਆ ਹੈ, ਇਸ ਲਈ ਹੇ ਦੇਵੀ ! ਤੇਰੀ ਉਸਤਤ ਕਰਨ ਲਈ ਕਿਸ ਵਿਚ ਸ਼ਕਤੀ ਹੈ। ਹੇ ਦੇਵੀ ! ਤੂੰ ਤੇ ਆਪਣੇ ਇਨ੍ਹਾਂ ਉਦਾਰ ਭਾਵਾਂ ਨਾਲ ਹੀ ਗੁਣਗਾਨ ਕੀਤੀ ਜਾਣੀ ਹੈ। ਇਹ ਦੋਵੇਂ ਅਸੁਰ **ਮਧੁ** ਤੇ **ਕੈਟਭ** ਹਨ, ਇਨ੍ਹਾਂ ਨੂੰ ਮੋਹ ਵਿਚ ਸੁਟ ਕੇ ਅਤੇ ਜਗਤ ਪਿਤਾ ਵਿਸ਼ਨੂੰ ਨੂੰ ਛੇਤੀ ਹੀ ਜਗਾ ਦਿਓ। ਨਾਲ ਹੀ ਇਨ੍ਹਾਂ ਦੇ ਹਿਰਦੇ ਵਿਚ ਇਨ੍ਹਾਂ ਦੋਹਾਂ ਅਸੁਰਾਂ ਨੂੰ ਮਾਰ ਦੇਣ ਦੀ ਬੁਧੀ ਉਤਪਨ ਕਰ ਦਿਉ।

**ਮੁਨੀ ਜੀ ਦਸਦੇ ਹਨ**—ਰਾਜਨ ! ਹੁਣ ਬ੍ਰਾਹਮਾ ਜੀ ਨੇ ਉਥੇ ਮਧੁ ਤੇ ਕੈਟਭ ਨੂੰ ਭਗਵਾਨ ਵਿਸ਼ਨੂੰ ਨੂੰ ਜਗਾਉਣ ਲਈ ਤਮੋਗੁਣ ਦੀ ਅਧਿਸ਼ਟਾਤ੍ਰੀ ਦੇਵੀ ਯੋਗ-ਨਿੰਦ੍ਰਾ ਦੀ ਇਵ ਉਸਤਤ ਕੀਤੀ, ਤਦ ਉਹ ਭਗਵਾਨ ਦੇ ਨੇਤ੍ਰਾਂ, ਮੂੰਹ, ਨਕ, ਬਾਹਾਂ ਅਤੇ ਹਿਰਦੇ ਆਦਿ ਵਿਚੋਂ ਨਿਕਲ ਕੇ ਅਵਯਕਤਜਨਮਾ ਬ੍ਰਹਮਾ ਜੀ ਦੀ ਦ੍ਰਿਸ਼ਟੀ ਦੇ ਸਨਮੁਖ ਖੜੀ ਹੋ ਗਈ। ਯੋਗ ਨਿੰਦ੍ਰਾ ਤੋਂ ਮੁਕਤ ਹੋਣ ਕਾਰਣ ਜਗਤ-ਪਿਤਾ ਸ਼ੇਸ਼ ਨਾਗ ਦੀ ਸੇਜ ਉਪਰ ਜਾਗ ਉਠੇ। ਫੇਰ ਉਨ੍ਹਾਂ ਨੇ ਉਨ੍ਹਾਂ ਦੋਹਾਂ ਅਸੁਰਾਂ ਨੂੰ ਦੇਖਿਆਂ। ਉਹ ਦੁਰਾਤਮਾ ਮਧੁ ਤੇ ਕੈਟਭ ਬਹੁਤ ਹੀ ਬਲਵਾਨ ਤੇ ਪਰਾਕ੍ਰਮੀ ਸਨ ਤੇ ਕ੍ਰੋਧ ਨਾਲ ਲਾਲ ਲਾਲ ਅਖਾਂ ਕਢ ਬ੍ਰਹਮਾਂ ਜੀ ਨੂੰ ਖਾਣ ਦਾ ਜਤਨ ਕਰ ਰਹੇ ਸਨ। ਤਦ ਭਗਵਾਨ ਨੇ ਉਠ ਕੇ ਉਨ੍ਹਾਂ ਦੋਹਾਂ ਦੇ ਨਾਲ ਪੰਜ ਹਜ਼ਾਰ ਸਾਲਾਂ ਤਕ ਕੇਵਲ ਬਾਹੂ-ਯੁਧ (ਘੋਲ) ਕੀਤਾ। ਉਹ ਦੋਹਵੇ ਵੀ ਅੰਤਯੰਤ ਬਲ ਦੇ ਕਾਰਣ ਮਸਤ ਹੋ ਰਹੇ ਸਨ। ਏਧਰ ਮਹਾਂ ਮਾਯਾ ਨੇ ਵੀ ਉਨ੍ਹਾਂ ਨੂੰ ਮੋਹ ਵਿਚ ਪਾ ਛਡਿਆ ਸੀ ਇਸ ਲਈ ਉਹ ਵਿਸ਼ਨੂੰ ਭਗਵਾਨ ਨੂੰ ਕਹਿਣ ਲਗੇ—ਅਸੀਂ ਤੁਹਾਡੀ ਸੂਰਬੀਰਤਾ ਤੋਂ ਸੰਤੁਸ਼ਟ ਹਾਂ, ਤੁਸੀਂ ਸਾਥੋਂ ਕੋਈ ਵਰ ਮੰਗੋ।

**ਭਗਵਾਨ ਬੋਲੇ**:—ਜੇ ਤੁਸੀਂ ਦੋਹਵੇਂ ਮੇਰੇ ਉਪਰ ਪ੍ਰਸੰਨ ਹੋ ਗਏ ਹੋ ਤਾਂ ਤੁਸੀਂ ਮੇਰੇ ਹਥੋਂ ਮਾਰੇ ਜਾਵੋ। ਬਸ ਇਹੋ ਮੈਂ ਤੁਹਾਥੋਂ ਵਰ ਮੰਗਦਾ ਹਾਂ, ਹੋਰ ਵਰ ਦੀ ਮੈਨੂੰ ਲੋੜ ਨਹੀਂ।

**ਰਿਸ਼ੀ ਕਹਿੰਦੇ ਹਨ** ਕਿ ਇਸ ਪ੍ਰਕਾਰ ਧੋਖੇ ਵਿਚ ਆ ਜਾਣ ਉਪਰ ਉਨ੍ਹਾਂ ਨੇ ਸਮਸਤ ਸੰਸਾਰ ਵਿਚ ਪਾਣੀ ਹੀ ਪਾਣੀ ਦੇਖਿਆ, ਤਦ ਕਮਲਨੈਨ ਪ੍ਰਭੂ ਨੂੰ ਆਖਿਆ—ਜਿਥੇ ਪ੍ਰਿਥਵੀ ਜਲ ਵਿਚ ਡੁਬੀ ਹੋਈ ਨਾ ਹੋਵੇ, ਜਿਥੇ ਸੁਕੀ ਥਾਂ ਹੋਵੇ, ਉਥੇ ਸਾਡਾ ਬਧ ਕਰੋ।

**ਰਿਸ਼ੀ ਨੇ ਫੇਰ ਦਸਿਆ** ਕਿ ਇਹ ਸੁਣ, 'ਤਥਾਸਤੂ' ਕਹਿਕੇ, ਚਕ੍ਰ, ਗਦਾ ਧਾਰਨ ਕਰਨ ਵਾਲੇ ਭਗਵਾਨ ਨੇ ਉਨ੍ਹਾਂ ਦੋਹਾਂ ਦੇ ਸਿਰ ਆਪਣੀਆਂ ਜੰਘਾਂ ਉਪਰ ਰਖਕੇ ਚਕ੍ਰ ਨਾਲ ਕੱਟ ਦਿਤੇ। ਇਵ ਇਹ ਦੇਵੀ ਮਹਾਂਮਾਯਾ ਬ੍ਰਾਹਮਾ ਜੀ ਦੀ ਉਸਤਤੀ ਕਰਨ ਉਪਰ ਸਵੈ ਪ੍ਰਗਟ ਹੋਈ ਸੀ। ਹੁਣ ਫੇਰ ਤੁਹਾਡੇ ਨਾਲ ਉਨ੍ਹਾਂ ਦੇ ਪ੍ਰਭਾਵ ਦਾ ਵਰਣਨ ਕਰਦਾ ਹਾਂ, ਸੋ ਧਿਆਨ ਨਾਲ ਸੁਣੋ।

Sri Satguru Jagjit Singh Ji Elibrary NamdhariElibrary@gmail.com

## ਅ—ਮਹਿਖਾਸਰ :—

**ਰਿਸ਼ੀ ਮੁੜ ਬੋਲੇ**—ਪ੍ਰਾਚੀਨਕਾਲ ਵਿਚ ਦੇਵਤਿਆਂ ਤੇ ਰਾਖਸ਼ਾਂ ਵਿਚ ਪੂਰੇ ਸੌ ਸਾਲਾਂ ਤਕ ਘੋਰ ਯੁਧ ਹੋਇਆ ਸੀ। ਉਸ ਯੁਧ ਵਿਚ ਆਸੁਰਾਂ ਦਾ ਸਵਾਮੀ ਮਹਿਖਾਸੁਰ ਸੀ ਤੇ ਦੇਵਤਿਆਂ ਦਾ ਸੈਨਾਪਤੀ ਇੰਦ੍ਰਸੀ। ਉਸ ਯੁਧ ਵਿਚ ਦੇਵਤਿਆਂ ਦੀ ਸੈਨਾਂ ਮਹਾਬਲੀ ਅਸਰਾਂ ਅਗੇ ਹਾਰ ਗਈ। ਸਾਰਿਆਂ ਦੇਵਤਿਆਂ ਨੂੰ ਜਿਤਕੇ ਮਹਿਖਾਸੁਰ ਇੰਦ੍ਰਗਦੀ ਉਪਰ ਬੈਠ ਗਿਆ। ਤਦ ਹਾਰੇ ਹੋਏ ਦੇਵਤੇ ਬ੍ਰਹਮਾ ਜੀ ਨੂੰ ਅਗੇ ਕਰਕੇ ਉਸ ਥਾਂ ਗਏ, ।ਜਥੇ ਭਗਵਾਨ ਸ਼ੰਕਰ ਤੇ ਵਿਸ਼ਨੂੰ ਵਿਰਾਜਮਾਨ ਸਨ। ਮਹਿਖਾਸਰ ਦੇ ਪ੍ਰਾਕ੍ਰਮ ਤੇ ਬਲ ਅਤੇ ਆਪਣੀ ਹਾਰ ਦਾ ਹਾਲ ਦੋਹਾਂ ਦੇਵਤਿਆਂ ਨੂੰ ਵਿਸਥਾਰ ਨਾਲ ਸੁਣਾਇਆ। ਉਹ ਬੋਲੇ—ਹੇ ਭਗਵਨ ! ਮਹਿਖ਼ਸਰ, ਸੂਰਜ, ਇੰਦਰ ਅਗਨੀ, ਵਾਯੂ, ਚੰਦ੍ਰਮਾ, ਜਮ, ਵਰੁਣ ਤੇ ਦੂਜਿਆ ਦੇਵਤਿਆਂ ਦੇ ਅਧਿਕਾਰ ਨੂੰ ਖੋਹਕੇ ਖੁਦ ਹੀ ਸਭਦਾ ਅਧਿਸ਼ਟਾਤਾ ਬਣ ਬੈਠਾ ਹੈ। ਉਸ ਦੁਰਾਤਮਾ ਮਹਿਖੇ ਨੇ ਸਾਰਿਆਂ ਦੇਵਤਿਆਂ ਨੂੰ ਸਵਰਗ ਤੋਂ ਕਢ ਦਿਤਾ ਹੈ। ਹੁਣ ਉਹ ਮਨੁਖ ਵਾਙੂ ਪ੍ਰਿਥਵੀ ਉਪਰ ਵਿਚਰਦੇ ਹਨ। ਦੈਤਾ ਦੀ ਸਾਰੀ ਕਰਤੂਤ ਅਸਾਂ ਤੁਹਾਨੂੰ ਅਰਜ ਕਰ ਦਿਤੀ ਹੈ। ਹੁਣ ਅਸੀਂ ਆਪ ਜੀ ਦੀ ਸ਼ਰਣ ਆਏ ਹਾਂ। ਆਪ ਉਸ ਦੇ ਬਧ ਦਾ ਕੋਈ ਉਪਾ ਸੋਚੋ। ਇਸ ਪ੍ਰਕਾਰ ਦੇਵਤਿਆਂ ਦੇ ਬਚਨ ਸੁਣ ਕੇ ਵਿਸ਼ਨੂੰ ਤੇ ਸ਼ਿਵ ਨੇ ਦੈਂਤਾਂ ਉਪਰ ਬਹੁਤ ਕ੍ਰੋਧ ਕੀਤਾ। ਉਨ੍ਹਾਂ ਦੀਆਂ ਅਖਾ ਕ੍ਰੋਧ ਨਾਲ ਭਰ ਗਈਆਂ ਅਤੇ ਮੂੰਹ ਟੇਢਾ ਹੋ ਗਿਆ। ਤਦ ਕ੍ਰੋਧ ਨਾਲ ਭਰਪੂਰ ਸ੍ਰੀ ਵਿਸ਼ਨੂੰ ਜੀ ਦੇ ਮੂੰਹੋਂ ਇਕ ਮਹਾਨ ਤੇਜ ਪ੍ਰਗਟ ਹੋਇਆ। ਇੰਜ ਹੀ ਬ੍ਰਹਮਾ ਜੀ, ਸ਼ੰਕਰ ਤੇ ਇੰਦਰ ਆਦਿ ਦੇਵਤਿਆਂ ਦੇ ਸ਼ਰੀਰ ਵਿਚੋਂ ਵੀ ਮਹਾਨ ਤੇਜ ਨਿਕਲਿਆ। ਉਹ ਸਾਰੇ ਤੇਜ ਇਕਠੇ ਮਿਲ ਕੇ ਇਕ ਮਹਾਨ ਤੇਜ ਵਿਚ ਪ੍ਰਗਟ ਹੋ ਗਏ। ਮਹਾਨ ਤੇਜ ਦਾ ਉਹ ਪੁੰਜ ਇਕ ਪਰਬਤ ਦੇ ਅਕਾਰ ਦਾ ਪ੍ਰਕਾਸ਼ ਬਣ ਗਿਆ। ਦੇਵਤਿਆਂ ਨੇ ਦੇਖਿਆ ਕਿ ਉਥੇ ਉਸ ਦੀਆਂ ਲਾਪਟਾਂ ਸੰਪੂਰਣ ਦਿਸ਼ਾਵਾਂ ਵਿਚ ਵਿਆਪਤ ਹੋ ਰਹੀਆਂ ਸਨ। ਇਕਠੇ ਹੋਣ ਦੀ ਸੂਰਤ ਵਿਚ ਉਹ ਪ੍ਰਕਾਸ਼ ਇਕ ਨਾਰੀ ਦੇ ਰੂਪ ਵਿਚ ਬਦਲ ਗਿਆ ਅਤੇ ਆਪਣੇ ਪ੍ਰਕਾਸ਼ ਨਾਲ ਤਿੰਨਾਂ ਲੋਕਾਂ ਵਿਚ ਵਿਆਪਤ ਦਿਸਣ ਲਗ ਪਿਆ। ਭਗਵਾਨ ਸ਼ੰਕਰ ਦਾ ਜਿਹੜਾ ਤੇਜ ਸੀ, ਉਸ ਨਾਲ ਉਸ ਦੇਵੀ ਦਾ ਮੁਖ ਪ੍ਰਗਟ ਹੋਇਆ। ਜਮਰਾਜ ਦੇ ਤੇਜ ਨਾਲ ਉਸ ਦੇ ਸਿਰ ਉਪਰ ਵਾਲ ਉਗ ਆਏ। ਵਿਸ਼ਨੂੰ ਭਗਵਾਨ ਦੇ ਤੇਜ ਨਾਲ ਉਸ ਦੀਆਂ ਭੁਜਾਵਾਂ ਉਤਪਨ ਹੋਈਆਂ। ਚੰਦ੍ਰਮਾ ਦੇ ਤੇਜ ਨਾਲ ਦੋਹਾਂ ਸੱਤਨਾਂ ਦਾ ਤੇ ਇੰਦਰ ਦੇ ਤੇਜ ਨਾਲ ਮਧ ਭਾਗ ਦਾ ਨਿਰਮਾਣ ਹੋਇਆ। ਵਰੁਣ ਦੇ ਤੇਜ ਨਾਲ ਜੰਘਾਂ ਤੇ ਪਿਨੀਆਂ ਅਤੇ ਪ੍ਰਿਥਵੀ ਦੇ ਤੇਜ ਨਾਲ ਨਿਤੰਭ-ਭਾਗ ਪ੍ਰਗਟ ਹੋਇਆ। ਬ੍ਰਹਮਾ ਦੇ ਤੇਜ ਨਾਲ ਦੋਵੇਂ ਪੈਰ ਅਤੇ ਸੂਰਜ ਦੇ ਤੇਜ ਨਾਲ ਉਨ੍ਹਾਂ ਦੀਆਂ ਉਂਗਲੀਆਂ ਪੈਦਾ ਹੋਈਆਂ। ਵਸੂਆਂ ਦੇ ਤੇਜ ਨਾਲ ਹਥਾਂ ਦੀਆਂ ਉਂਗਲਾਂ ਤੇ ਕੁਬੇਰ ਦੇ ਤੇਜ ਨਾਲ ਨਕ ਪ੍ਰਗਟ ਹੋਇਆ। ਉਸ ਦੇਵੀ ਦੇ ਦੰਦ ਪ੍ਰਜਾਪਤੀ ਦੇ ਤੇਜ ਨਾਲ ਅਤੇ ਤਿੰਨ ਨੇਤਰ ਅਗਨੀ ਦੇ ਤੇਜ ਨਾਲ ਪ੍ਰਗਟ ਹੋਏ ਸਨ। ਉਸ ਦੀਆਂ ਭਵਾਂ ਸੰਧਿਆ ਦੇ ਤੇ ਕੰਨ ਵਾਯੂ ਦੇ ਤੇਜ ਨਾਲ ਉਤਪਨ ਹੋਏ ਸਨ। ਇੰਜ ਹੀ ਦੂਜਿਆਂ ਦੇਵਤਿਆਂ ਦੇ ਤੇਜ ਨਾਲ ਵੀ ਉਸ ਕਲਿਆਣਮਈ ਦੇਵੀ ਦਾ ਨਿਰਮਾਣ ਹੋਇਆ।

ਇਸ ਪਿਛੋਂ ਸਾਰੇ ਦੇਵਤਿਆਂ ਦੇ ਤੇਜ-ਪੁੰਜ ਤੋਂ ਪ੍ਰਗਟ ਹੋਈ ਦੇਵੀ ਨੂੰ ਦੇਖ ਕੇ ਮਹਿਖਾਸੁਰ ਤੋਂ ਸਤਾਏ ਹੋਏ ਦੇਵਤੇ ਬਹੁਤ ਪ੍ਰਸਨ-ਚਿਤ ਹੋਏ। ਪਿਨਾਕ-ਧਾਰੀ ਸ਼ੰਕਰ ਨੇ ਆਪਣੇ ਤ੍ਰਿਸੂਲ ਤੋਂ ਇਕ ਤ੍ਰਿਸੂਲ ਕਢ ਕੇ ਉਸ ਦੇਵੀ ਨੂੰ ਦਿਤਾ। ਫੇਰ ਵਿਸ਼ਨੂੰ ਜੀ ਨੇ ਵੀ ਆਪਣੇ ਚੱਕਰ ਤੋਂ ਚੱਕਰ ਪੈਦਾ ਕਰਕੇ ਭਗਵਤੀ ਨੂੰ ਅਰਪਣ ਕੀਤਾ। ਵਰੁਣ ਨੇ ਵੀ ਸੰਖ ਭੇਟ ਕੀਤਾ, ਅਗਨੀ ਨੇ ਉਸ ਨੂੰ ਸ਼ਕਤੀ (ਬਰਛਾ) ਦਿਤੀ, ਵਾਯੂ ਨੇ ਇਕ ਧਨੁਖ ਤੇ ਦੋ ਤੀਰਾਂ ਭਰੇ ਤਰਕਸ਼ ਦਿਤੇ। ਇੰਦਰ ਨੇ ਆਪਣੇ ਬਜ੍ਰ ਤੋਂ ਬਜ੍ਰ ਪੈਦਾ ਕਰਕੇ ਦਿਤਾ ਅਤੇ ਐਰਾਵਤ ਹਾਥੀ ਦੇ ਗਲੋਂ ਲਾਹ ਕੇ ਇਕ ਟੱਲ ਵੀ ਦਿਤਾ। ਜਮਰਾਜ ਨੇ ਕਾਲ ਦੰਡ ਤੋਂ ਇਕ ਦੰਡ, ਵਰੁਣ ਨੇ ਪਾਸ਼, ਪ੍ਰਜਾਪਤੀ ਨੇ ਸਫਟਿਕਾਕਸ਼ ਦੀ ਮਾਲਾ ਤੇ ਬ੍ਰਹਮਾ ਜੀ ਨੇ ਕਮੰਡਲ ਭੇਟ ਕੀਤਾ। ਸੂਰਜ ਨੇ ਦੇਵੀ ਦੇ ਰੋਮ-ਰੋਮ ਵਿਚ ਆਪਣੀਆਂ ਕਿਰਣਾਂ ਦਾ ਤੇਜ ਭਰ ਦਿਤਾ। ਕਾਲ ਨੇ ਚਮਕਦਾਰ ਢਾਲ ਤੇ ਤਲਵਾਰ ਦਿਤੀ। ਖੀਰ ਸਮੁੰਦਰ ਨੇ ਉਜਵਲ ਹਾਰ ਤੇ ਕਦੀ ਪੁਰਾਣੇ ਨਾ ਹੋਣ ਵਾਲੇ ਬਸਤ੍ਰ ਭੇਟ ਕੀਤੇ। ਨਾਲ ਹੀ ਉਸ ਨੇ ਦਿਵਯ ਚੂੜਾਮਣੀ, ਦੋ ਕੁੰਡਲ, ਕੜੇ, ਸਾਫ ਅਰਧ ਚੰਦਰ, ਸਾਰੀਆਂ ਬਾਹਾਂ ਲਈ ਕੇਯੂਰ, ਦੋਹਾ ਚਰਣਾਂ ਲਈ ਨੂਪਰ, ਗਲ ਲਈ ਸੁੰਦਰ ਹੱਸੀ ਅਤੇ ਸਾਰੀਆਂ ਉਂਗਲੀਆਂ ਵਿਚ ਪਾਉਣ ਲਈ ਰਤਨ-ਜੜਤ ਛਾਪਾਂ ਦਿਤੀਆਂ। ਵਿਸ਼ਕਰਮਾ ਨੇ ਬਹੁਤ ਨਿਰਮਲ ਇਕ ਕੁਹਾੜਾ ਦਿਤਾ। ਨਾਲ ਹੀ ਅਨੇਕ ਪ੍ਰਕਾਰ ਦੇ ਅਸਤ੍ਰ ਤੇ ਅਮੋਘ ਕਵੱਚ ਦਿਤੇ, ਇਨ੍ਹਾਂ ਤੋਂ ਇਲਾਵਾ, ਮਸਤਕ ਤੇ ਵਕਸ਼-ਸਥਲ ਉਪਰ ਧਾਰਣ ਕਰਨ ਲਈ ਕਦੀ ਨਾ ਕਮਲਾਉਣ ਵਾਲੇ ਫੁਲਾਂ ਦੀਆਂ ਮਾਲਾਵਾਂ ਦਿਤੀਆਂ। ਜਲਧਿ ਨੇ ਦੇਵੀ ਨੂੰ ਸੁੰਦਰ ਕਮਲ ਦਾ ਫੁਲ ਭੇਟ ਕੀਤਾ। ਹਿਮਾਲਾ ਨੇ ਸਵਾਰੀ ਲਈ ਸਿੰਘ (ਸ਼ੇਰ) ਤੇ ਨਾਨਾ ਪ੍ਰਕਾਰ ਦੇ ਰਤਨ ਭੇਂਟ ਕੀਤੇ। ਕੁਬੇਰ ਨੇ ਮਧੁ ਨਾਲ ਭਰਪੂਰ ਪਾਨ-ਪਾਤਰ ਦਿਤਾ ਅਤੇ ਸ਼ੇਸ਼ ਨਾਗ ਨੇ ਇਕ ਸੁੰਦਰ ਨਾਗ-ਹਾਰ ਭੇਂਟ ਕੀਤਾ। ਇੰਜ ਹੀ ਦੂਜਿਆਂ ਦੇਵਤਿਆਂ ਨੇ ਵੀ ਗਹਿਣੇ ਤੇ ਅਸਤ੍ਰ-ਸ਼ਸਤ੍ਰ ਦੇ ਕੇ ਦੇਵੀ ਦਾ ਸਤਕਾਰ ਕੀਤਾ। ਇਸ ਪਿਛੋਂ ਦੇਵੀ ਨੇ ਉਚ ਸੁਰ ਨਾਲ ਗ੍ਰਜਨਾ ਕੀਤੀ। ਇਸ ਭਯੰਕਰ ਨਾਦ ਨਾਲ ਸਾਰਾ ਅਕਾਸ਼ ਗੂੰਜ ਉਠਿਆ। ਦੇਵੀ ਦਾ ਇਹ ਸਿੰਘ-ਨਾਦ ਕਿਤੇ ਸਮਾ ਨਾ ਸਕਿਆ। ਅਕਾਸ਼ ਵੀ ਉਸ ਦੇ ਸਾਹਮਣੇ ਛੋਟਾ ਸੀ। ਉਸ ਵਿਚੋਂ ਬੜੇ ਜ਼ੋਰ ਦੀ ਧੁਨੀ ਨਿਕਲੀ ਜਿਸ ਨਾਲ ਸਾਰੇ ਸੰਸਾਰ ਵਿਚ ਹਿਲ-ਜੁਲ ਹੋ ਗਈ ਤੇ ਸਮੁੰਦਰ ਵੀ ਕੰਬ ਉਠੇ। ਪ੍ਰਿਥਵੀ ਡੋਲਣ ਲਗ ਪਈ। ਸਾਰੇ ਪ੍ਰਬਤ ਹਿਲ ਗਏ। ਉਸ ਵੇਲੇ ਦੇਵਤਿਆਂ ਨੇ ਪ੍ਰਸੰਨਤਾ ਨਾਲ ਸਿੰਘ ਸਵਾਰ ਭਵਾਨੀ ਨੂੰ ਕਿਹਾ— "ਹੇ ਦੇਵੀ! ਆਪ ਜੀ ਦੀ ਜੈ ਹੋਵੇ।" ਨਾਲ ਹੀ ਮਹਾਂ ਰਿਸ਼ੀਆਂ ਨੇ ਭਗਤੀ ਭਾਵ ਨਾਲ ਉਨ੍ਹਾਂ ਦੀ ਉਸਤਤ ਕੀਤੀ।

ਸੰਪੂਰਣ ਤ੍ਰੈਲੋਕੀ ਨੂੰ ਦੁਖੀ ਦੇਖ ਕੇ, ਦੈਂਤਾਂ ਨੇ ਆਪਣੀ ਸਾਰੀ ਸੈਨਾ ਨੂੰ ਕਵੱਚ ਆਦਿ ਨਾਲ ਸਜਾ ਕੇ ਹਥਾਂ ਵਿਚ ਹਥਿਆਰ ਲੈ ਕੇ ਇਕ ਦਮ ਉਠ ਖੜੇ ਹੋਏ। ਉਸ ਵੇਲੇ ਮਹਿਖਾਸੁਰ ਨੇ ਬੜੇ ਕ੍ਰੋਧ ਨਾਲ ਕਿਹਾ "ਇਹ ਕੀ ਹੋ ਰਿਹਾ ਹੈ" ਫੇਰ ਸਾਰੇ ਦੈਂਤਾਂ ਨੂੰ ਨਾਲ ਲੈ ਕੇ ਸਿੰਘ ਨਾਦ ਵਲ ਭਜ ਉਠਿਆ। ਅਗੇ ਪਹੁੰਚ ਕੇ ਉਸ ਨੇ ਦੇਵੀ ਨੂੰ ਦੇਖਿਆ, ਜੋ ਆਪਣੀ ਜੋਤ ਨਾਲ ਤਿੰਨਾਂ ਹੀ ਲੋਕਾਂ ਨੂੰ ਪ੍ਰਕਾਸ਼ਤ ਕਰ ਰਹੀ ਸੀ। ਦੇਵੀ ਜੀ ਦੇ ਚਰਨਾਂ ਦੇ ਭਾਰ

Sri Satguru Jagjit Singh Ji Elibrary NamdhariElibrary@gmail.com

ਨਾਲ ਦਬੀ ਜਾ ਰਹੀ ਸੀ। ਮਥੇ ਦੇ ਮੁਕਟ ਨਾਲ ਅਕਾਸ਼ ਵਿਚ ਰੇਖਾ ਜਿਹੀ ਖਿਚੀ ਹੋਈ ਸੀ ਤੇ ਉਹ ਆਪਣੇ ਧਨੁਖ ਦੀ ਟੰਕਾਰ ਨਾਲ ਸਤਾਂ ਪਤਾਲਾ ਵਿਚ ਤਰਥਲੀ ਮਚਾ ਰਹੀ ਸੀ। ਦੇਵੀ ਆਪਣੀਆਂ ਹਜ਼ਾਰਾਂ ਬਾਹਾਂ ਨਾਲ ਸੰਪੂਰਣ ਦਿਸ਼ਾਵਾਂ ਨੂੰ ਆਛਾਦਿਤ ਕਰਕੇ ਖੜੀ ਸੀ। ਉਸ ਵੇਲੇ ਉਸ ਦਾ ਯੁਧ ਦੈਂਤਾਂ ਨਾਲ ਸ਼ੁਰੂ ਹੋ ਗਿਆ। ਅਨੇਕ ਪ੍ਰਕਾਰ ਦੇ ਅਸਤਰਾਂ-ਸ਼ਸਤਰਾਂ ਦੇ ਪ੍ਰਹਾਰ ਨਾਲ ਚਾਰੇ ਬੰਨੇ ਖੜਕਾਰ ਤੇ ਝਣਕਾਰ ਹੋਣ ਲਗ ਪਈ। ਚਿਕਸ਼ੁਰ ਨਾਮੀ, ਬਲਵਾਨ ਅਸੁਰ, ਮਹਿਖਾਸੁਰ ਦਾ ਸੈਨਾਪਤੀ ਸੀ। ਉਹ ਦੇਵੀ ਨਾਲ ਯੁਧ ਕਰਨ ਲੱਗ ਪਿਆ। ਦੂਜੇ ਦੈਂਤਾਂ ਦੀ ਚਤਰੰਗਣੀ ਸੈਨਾ ਨਾਲ ਲੈ ਕੇ **ਚਾਮਰ** ਵੀ ਲੜਨ ਲਗਾ। ਸਠ ਹਜ਼ਾਰ ਰਥੀਆਂ ਦੇ ਨਾਲ ਆ ਕੇ **ਉਦਗਰ** ਨਾਮੀ ਮਹਾਂ ਦੈਂਤ ਨੇ ਵੀ ਤਲਵਾਰ ਆ ਖੜਕਾਈ। ਇਕ ਕਰੋੜ ਰਥੀਆਂ ਨੂੰ ਨਾਲ ਲੈ ਕੇ **ਮਹਾਹਨੁ** ਦੈਂਤ ਯੁਧ ਕਰਨ ਲਗਾ। ਜਿਸ ਦੇ ਵਾਲ ਤਲਵਾਰ ਵਾਂਗ ਤਿਖੇ ਸਨ ਉਹ **ਅਸਿਲੋਮਾਂ** ਨਾਂ ਦਾ ਅਸੁਰ ਪੰਜ ਕਰੋੜ ਰਥੀ-ਸੈਨਕਾਂ ਨਾਲ ਯੁਧ ਵਿਚ ਆ ਡਟਿਆ। ਸਠ ਲਖ ਦੈਂਤਾਂ ਨਾਲ ਘਿਰਿਆ ਹੋਇਆ **ਬਾਸ਼ਕਲ** ਨਾਮੀ ਦੈਂਤ ਵੀ ਉਸ ਯੁਧ ਭੂਮੀ ਵਿਚ ਲੜਨ ਲਗਾ। **ਪਰਿਵਾਰਿਤ** ਨਾਮੀ ਰਾਖਸ਼ ਹਾਥੀ ਸਵਾਰਾਂ ਤੇ ਘੋੜ ਸਵਾਰਾਂ ਦੇ ਅਨੇਕ ਦਲਾਂ ਤੇ ਇਕ ਕਰੋੜ ਰਥੀਆਂ ਦੀ ਸੈਨਾਂ ਲੈ ਕੇ ਯੁਧ ਕਰਨ ਲਗਾ। **ਬਿਡਾਲ** ਨਾਮੀ ਦੈਂਤ ਪੰਜ ਅਰਬ ਰਥੀਆਂ ਨਾਲ ਘਿਰ ਕੇ ਲੜਨ ਲਗਾ। ਇਨ੍ਹਾਂ ਤੋਂ ਇਲਾਵਾ ਹੋਰ ਵੀ ਹਜ਼ਾਰਾਂ ਮਹਾਂ ਦੈਂਤ, ਰਥ, ਹਾਥੀ ਤੇ ਘੋੜਿਆਂ ਦੀ ਸੈਨਾਂ ਨਾਲ ਲੈ ਕੇ ਦੇਵੀ ਨਾਲ ਯੁਧ ਵਿਚ ਜੁਝ ਗਏ। ਖੁਦ **ਮਹਿਖਾਸੁਰ** ਉਸ ਰਣ-ਖੇਤਰ ਵਿਚ ਕਰੋੜਾਂ ਰਥ, ਹਾਥੀ ਅਤੇ ਘੋੜਿਆਂ ਨਾਲ ਘਿਰਿਆ ਹੋਇਆ ਖੜਾ ਸੀ। ਉਹ ਅਸੁਰ ਦੇਵੀ ਨਾਲ, ਤੋਮਰ, ਭਿੰਦਪਾਲ, ਸ਼ਕਤੀ, ਮੋਹਲੇ, ਖੜਗ, ਪਰਸੁ ਅਤੇ ਪਟਿਸ਼ ਆਦਿ ਅਸਤਰਾਂ-ਸ਼ਸਤਰਾਂ ਦਾ ਪ੍ਰਹਾਰ ਕਰਦੇ ਹੋਏ ਯੁਧ ਕਰ ਰਹੇ ਸਨ। ਕੁਝ ਦੈਂਤਾਂ ਨੇ ਦੇਵੀ ਉਪਰ ਸ਼ਕਤੀ (ਬਰਛਾ) ਦਾ ਪ੍ਰਹਾਰ ਕੀਤਾ, ਕੁਝ ਦੈਂਤਾਂ ਨੇ [1]ਪਾਸ਼ (ਰਸੇ) ਵੀ ਸੁਟੇ। ਕੁਝ ਦੂਜੇ ਦੈਂਤਾਂ ਨੇ ਖੜਗ ਚਲਾ ਕੇ ਦੇਵੀ ਨੂੰ ਮਾਰ ਦੇਣ ਦਾ ਪੂਰਾ ਜਤਨ ਕੀਤਾ। **ਦੇਵੀ** ਨੇ ਵੀ ਕ੍ਰੋਧ ਨਾਲ ਭਰਪੂਰ ਹੋ ਕੇ, ਖੇਡ-ਖੇਡ ਵਿਚ ਹੀ ਆਪਣੇ ਅਸਤਰਾਂ-ਸ਼ਸਤਰਾਂ ਦੀ ਬਰਖਾ ਕਰਕੇ ਦੈਂਤਾਂ ਦੇ ਉਹ ਸਾਰੇ ਹਥਿਆਰ ਕੱਟ ਦਿਤੇ। ਦੇਵੀ ਦੇ ਮੂੰਹ ਉਪਰ ਥਕਾਵਟ ਦਾ ਥੋੜਾ ਜਿਹਾ ਚਿਨ੍ਹ ਵੀ ਨਹੀਂ ਸੀ। ਦੇਵਤੇ ਅਤੇ ਰਿਸ਼ੀ ਲੋਕ ਉਸ ਦੀ ਉਸਤਤੀ ਕਰਦੇ ਸਨ ਅਤੇ ਉਹ ਭਗਵਤੀ ਦੈਂਤਾਂ ਦੇ ਸ਼ਰੀਰਾਂ ਉਪਰ ਸ਼ਸਤਰਾਂ ਦੀ ਬਰਖਾ ਕਰਦੀ ਰਹੀ।

ਦੇਵੀ ਦਾ ਵਾਹਨ ਸ਼ੇਰ ਵੀ ਕ੍ਰੋਧ ਵਿਚ ਭਰ ਕੇ ਗਰਦਨ ਦੇ ਵਾਲਾਂ ਨੂੰ ਹਿਲਾਉਂਦਾ ਹੋਇਆ ਅਸੁਰਾਂ ਦੀ ਸੈਨਾਂ ਵਿਚ ਇੰਜ ਤੁਰਨ-ਫਿਰਨ ਲਗਾ ਮਾਨੋ ਬਨਾਂ ਵਿਚ ਦਾਵਾਨਲ (ਅਗ) ਫੈਲ ਰਿਹਾ ਹੋਵੇ। ਰਣ-ਖੇਤਰ ਵਿਚ ਦੈਂਤਾਂ ਨਾਲ ਯੁਧ ਕਰਦੀ ਹੋਈ **ਅੰਬਕਾ ਦੇਵੀ** ਨੇ ਜਿੰਨੇ ਨਿਸ਼ਵਾਸ ਛਡੇ, ਉਹ ਸਾਰੇ ਤਤਕਾਲ ਹਜ਼ਾਰਾਂ ਗਣਾਂ ਦੇ ਰੂਪ ਵਿਚ ਪ੍ਰਗਟ ਹੋ ਗਏ ਅਤੇ ਕੁਹਾੜੇ, ਭਿੰਦਪਾਲ, ਖੜਗ ਤੇ ਪਟਿਸ਼ ਆਦਿ ਅਸਤਰਾਂ ਰਾਹੀਂ ਦੈਂਤਾਂ ਦਾ ਮੁਕਾਬਲਾ ਕਰਨ ਲਗੇ। ਦੇਵੀ ਦੀ ਸ਼ਕਤੀ ਨਾਲ ਵਧੇ ਹੋਏ ਉਹ ਗਣ ਅਸੁਰਾਂ ਦਾ ਨਾਸ ਕਰਦੇ ਹੋਏ

1 ਫਾਂਸੀ

Sri Satguru Jagjit Singh Ji Elibrary NamdhariElibrary@gmail.com

ਨਗਾਰੇ ਤੇ ਸੰਖ ਆਦਿ ਵਾਜੇ ਵਜਾਉਣ ਲਗੇ। ਉਸ ਯੁਧ-ਭੂਮੀ ਵਿਚ ਕਿਨੇ ਹੀ ਗਣ ਮ੍ਰਿਦੰਗ ਵਜਾ ਰਹੇ ਸਨ। ਤਦ ਦੇਵੀ ਨੇ ਤ੍ਰਿਸ਼ੂਲ ਨਾਲ, ਗਦਾ (ਗੁਰਜ) ਨਾਲ, ਸ਼ਕਤੀ (ਬਰਛੇ) ਦ ਵਰਖਾ ਨਾਲ ਤੇ ਖੜਗ ਆਦਿ ਨਾਲ ਸੈਂਕੜੇ ਮਹਾਂ ਦੈਂਤਾਂ ਦਾ ਸੰਘਾਰ ਕਰ ਦਿਤਾ। ਕਈਅ ਨੂੰ ਟਲਾਂ ਦੇ ਭਿਆਨਕ ਨਾਦ ਨਾਲ ਮੂਰਛਤ ਕਰ ਦਿਤਾ। ਬਹੁਤਿਆਂ ਨੂੰ ਰਸੇ ਵਿਚ ਬੰਨ੍ਹ, ਭੋਂ ਉਪਰ ਸੁਟਿਆ ਤੇ ਘਸੀਟਿਆ।

ਕਿਨੇ ਹੀ ਦੈਂਤ ਦੇਵੀ ਦੀ ਤਿਖੀ ਤਲਵਾਰ ਦੀ ਮਾਰ ਨਾਲ ਦੋ-ਦੋ ਟੁਕੜੇ ਹੋ ਗਏ ਕਿਨੇ ਹੀ ਗੁਰਜ ਦੀ ਮਾਰ ਨਾਲ ਧਰਤੀ ਉਪਰ ਸੌਂ ਗਏ। ਕਿਨੇ ਹੀ ਮੂਸਲ (ਮੋਹਲ) ਦ ਮਾਰ ਨਾਲ ਜ਼ਖਮੀ ਹੋ ਗਏ ਤੇ ਲਹੂ ਵਹਿਣ ਲਗ ਪਿਆ। ਕੁਝ ਦੈਂਤ ਤ੍ਰਿਸ਼ੂਲ ਨਾਲ ਛਾਤ ਫਟ ਜਾਣ ਕਾਰਣ ਭੋਂ ਉਪਰ ਢੇਰ ਹੋ ਗਏ। ਉਸ ਜੁਧ-ਖੇਤਰ ਵਿਚ ਬਾਣਾਂ ਨਾਲ ਕਿਨੇ ਹ ਅਸੁਰਾਂ ਦਾ ਲੱਕ ਟੁਟ ਗਿਆ। ਬਾਜ ਵਾਂਗ ਹਲਾ ਕਰਨ ਵਾਲੇ ਦੈਂਤ ਆਪਣੇ ਪ੍ਰਾਣਾਂ ਤੋਂ ਹਥ ਧੋ ਰਹੇ ਸਨ। ਕਿਨਿਆਂ ਦੀਆਂ ਬਾਹਾਂ ਵਖ ਹੋ ਗਈਆਂ, ਕਿਨਿਆਂ ਦੀਆਂ ਧੌਣਾਂ ਲਥ ਗਈਆਂ। ਕਈ ਦੈਂਤਾਂ ਦੇ ਮੂੰਹ ਮਥੇ ਵਢੇ ਗਏ। ਕੁਝ ਅਸੁਰਾਂ ਦੇ ਸਰੀਰ ਕਮਰਾਂ ਤੋਂ ਟੁਟ ਗਏ। ਕਿਨੇ ਹੀ ਦੈਂਤ ਜੰਘਾਂ ਦੇ ਟੁਟ ਜਾਣ ਨਾਲ ਪ੍ਰਿਥਵੀ ਉਪਰ ਡਿਗ ਪਏ। ਕਈਆਂ ਦੀ ਦੇਵੀ ਨੇ ਇਕ ਬਾਂਹ, ਇਕ ਪੈਰ ਅਤੇ ਕਾਣੇ ਕਰਕੇ ਦੋ ਟੁਕੜਿਆਂ ਵਿਚ ਚੀਰ ਸੁਟਿਆ। ਕਈ ਦੈਂਤ ਮਸਤਕ ਕੱਟੇ ਜਾਣ ਤੇ ਵੀ ਮੁੜ ਉਠ ਜਾਂਦੇ ਤੇ ਕੇਵਲ ਧੜ ਦੇ ਹੀ ਰੂਪ ਵਿਚ ਹਥਿਆਰ ਹਥ ਵਿਚ ਲੈ ਕੇ ਦੇਵੀ ਨਾਲ ਯੁਧ ਕਰਨ ਲਗਦੇ ਸਨ। ਦੂਜੇ ਰਾਖਸ਼ ਕਬੰਧ ਯੁਧ ਦੇ ਵਾਜਿਆਂ ਦੀ ਸੁਰ ਉਪਰ ਨੱਚਦੇ ਸਨ। ਕਿਨੇ ਹੀ ਬਿਨਾ ਸਿਰ ਦੇ ਧੜ ਹਥਾਂ ਵਿਚ ਖੜਗ, ਸ਼ਕਤੀ ਆਦਿ ਲੈ ਕੇ ਭਜਦੇ ਫਿਰਦੇ ਸਨ ਅਤੇ ਕੁਝ ਦੈਂਤ "ਠਹਿਰੋ! ਠਹਿਰੋ!!" ਇਹ ਕਹਿੰਦੇ ਹੋਏ ਦੇਵੀ ਨੂੰ ਯੁਧ ਲਈ ਲਲਕਾਰਦੇ ਸਨ। ਜਿਥੇ ਇਹ ਘੋਰ ਸੰਗ੍ਰਾਮ ਹੋਇਆ ਸੀ, ਉਥੋਂ ਦੀ ਧਰਤੀ ਦੇਵੀ ਦੇ ਸੁਟੇ ਹੋਏ ਰਥਾਂ, ਹਾਥੀਆਂ, ਘੋੜਿਆਂ ਤੇ ਅਸੁਰਾਂ ਦੀਆਂ ਲੋਥਾਂ ਨਾਲ ਇੰਜ ਭਰ ਗਈ ਸੀ ਕਿ ਉਥੇ ਤੁਰਨਾ ਫਿਰਨਾ ਮੁਸ਼ਕਲ ਹੋ ਗਿਆ ਸੀ। ਦੈਂਤਾਂ ਦੀ ਸੈਨਾਂ ਵਿਚ ਹਾਥੀ, ਘੋੜੇ ਤੇ ਅਸੁਰਾਂ ਦੇ ਸ਼ਰੀਰਾਂ ਵਿਚੋਂ ਇੰਨਾਂ ਅਧਿਕ ਲਹੂ ਵਗਿਆ ਸੀ ਕਿ ਥੋੜੇ ਜਿਹੇ ਚਿਰ ਵਿਚ ਉਥੇ ਖੂਨ ਦੇ ਦਰਿਆ ਵਗਣ ਲਗ ਪਏ। **ਜਗਦੰਬਾ** ਨੇ ਅਸੁਰਾਂ ਦੀ ਵਿਸ਼ਾਲ ਸੈਨਾਂ ਨੂੰ ਛਿਨ ਭਰ ਵਿਚ ਨਸ਼ਟ ਕਰ ਦਿਤਾ। ਠੀਕ ਇੰਜ ਹੀ ਜਿਵੇਂ ਕਖਾਂ ਤੇ ਲਕੜੀਆਂ ਦੇ ਵਡੇ ਢੇਰ ਨੂੰ ਅਗ ਕੁਝ ਹੀ ਪਲਾਂ ਵਿਚ ਭਸਮ ਕਰ ਦਿੰਦੀ ਹੈ ਅਤੇ ਉਹ ਸ਼ੇਰ ਵੀ ਗਰਦਨ ਦੇ ਵਾਲਾਂ ਨੂੰ ਹਿਲਾ ਹਿਲਾ ਕੇ ਜ਼ੋਰ-ਜ਼ੋਰ ਨਾਲ, ਗਜਦਾ ਹੋਇਆ ਦੈਂਤਾਂ ਦੇ ਸ਼ਰੀਰਾਂ ਤੋਂ ਮਾਨੋਂ ਉਨ੍ਹਾਂ ਦੇ ਪ੍ਰਾਣ ਕਢ ਰਿਹਾ ਹੈ। ਉਥੇ ਦੇਵੀ ਦੇ ਗਣਾਂ ਨੇ ਵੀ ਉਨ੍ਹਾਂ ਮਹਾਂ ਦੈਂਤਾਂ ਦੇ ਨਾਲ ਐਸਾ ਯੁਧ ਕੀਤਾ, ਜਿਸ ਨਾਲ ਅਕਾਸ਼ ਵਿਚ ਖੜੇ ਹੋਏ ਦੇਵਤਾ ਲੋਕ ਉਨ੍ਹਾਂ ਉਪਰ ਬਹੁਤ ਹੀ ਸੰਤੁਸ਼ਟ ਹੋਏ ਅਤੇ ਫੁਲਾਂ ਦੀ ਵਰਖਾ ਕਰਨ ਲਗ ਪਏ।

**ਜਗਦੰਬਾ** ਦੇ ਪਵਿਤਰ ਅੰਗਾਂ ਦੀ ਕਾਂਤੀ ਚੜ੍ਹਦੇ ਹਜ਼ਾਰਾਂ ਸੂਰਜਾਂ ਦੇ ਸਮਾਨ ਹੈ। ਉਹ ਲਾਲ ਰੰਗ ਦੀ ਰੇਸ਼ਮੀ ਸਾੜ੍ਹੀ ਪਹਿਨੇ ਹੋਏ ਹੈ। ਉਨ੍ਹਾਂ ਦੇ ਗਲ ਵਿਚ ਮੁੰਡਮਾਲ ਸਜ ਰਹੀ ਹੈ। ਦੋਹਾਂ ਸਤਨਾਂ ਉਪਰ ਲਾਲ ਚੰਦਨ ਦਾ ਲੇਪ ਲਗਿਆ ਹੋਇਆ ਹੈ। ਉਹ ਆਪਣੇ

ਕਰ-ਕਮਲਾਂ ਵਿਚ, ਜਪ ਮਾਲਾ, ਵਿਦਿਆ ਅਤੇ ਅਭੈ ਤਥਾ ਵਰਨਾਤਮਕ ਮੁਦ੍ਰਾਵਾਂ ਧਾਰਣ ਕੀਤੇ ਹੋਏ ਹਨ। ਤਿੰਨਾਂ ਨੇਤਰਾਂ ਨਾਲ ਸੁਸਜਤ ਮੁਖਾਰਬਿੰਦ ਦੀ ਬੜੀ ਸ਼ੋਭਾ ਹੋ ਰਹੀ ਹੈ। ਉਨ੍ਹਾਂ ਦੇ ਮਸਤਕ ਉਪਰ ਚੰਦ੍ਰਮਾ ਦੇ ਨਾਲ ਹੀ ਰਤਨ-ਜੜ੍ਹਤ ਮੁਕਟ ਬੰਨ੍ਹਿਆ ਹੋਇਆ ਹੈ ਅਤੇ ਉਹ ਕਮਲ ਦੇ ਆਸਣ ਉਪਰ ਬਿਰਾਜਮਾਨ ਹੈ। ਐਸੀ ਦੇਵੀ ਨੂੰ ਮੈਂ ਭਗਤੀ ਪੂਰਵਕ ਪ੍ਰਣਾਮ ਕਰਦਾ ਹਾਂ।

**ਰਿਸ਼ੀ ਬੋਲਦੇ ਹਨ**—ਦੈਂਤਾਂ ਦੀ ਸੈਨਾਂ ਨੂੰ ਇੰਜ ਨਸ਼ਟ-ਭ੍ਰਸ਼ਟ ਹੁੰਦਿਆਂ ਦੇਖ ਕੇ ਸੈਨਾਪਤੀ **ਚਿਕਸਰ** ਕ੍ਰੋਧ ਨਾਲ ਲਾਲੋ ਲਾਲ ਹੋ ਕੇ **ਅੰਬਕਾ ਦੇਵੀ** ਨਾਲ ਯੁਧ ਕਰਨ ਲਈ ਅਗੇ ਵਧਿਆ। ਉਹ ਅਸੁਰ ਯੁਧ-ਭੂਮੀ ਵਿਚ ਦੇਵੀ ਦੇ ਉਪਰ ਇਸ ਪ੍ਰਕਾਰ ਬਾਣਾਂ ਦੀ ਬਰਖਾ ਕਰਨ ਲਗਾ, ਜਿਵੇਂ ਮੇਘ ਮੇਰੂ ਪਰਬਤ ਦੀ ਚੋਟੀ ਉਪਰ ਪਾਣੀ ਦੀ ਧਾਰ ਬਰਸਾ ਰਿਹਾ ਹੋਵੇ। ਤਦ ਦੇਵੀ ਨੇ ਆਪਣੇ ਬਾਣਾਂ ਨਾਲ ਉਸ ਦੇ ਸਭ ਬਾਣਾਂ ਨੂੰ ਸਹਿਜ ਸੁਭਾ ਕੱਟ ਕੇ ਉਸ ਦੇ ਘੋੜਿਆਂ ਤੇ ਸਾਰਥੀ ਨੂੰ ਵੀ ਮਾਰ ਸੁਟਿਆ। ਨਾਲ ਹੀ ਉਸ ਦੇ ਧਨੁਖ ਅਤੇ ਉਚੀ ਧੁਜਾ ਨੂੰ ਵੀ ਤਤਕਾਲ ਕੱਟ ਛਡਿਆ। ਧਨੁਖ ਕੱਟੇ ਜਾਣ ਤੇ ਉਸ ਦੇ ਅੰਗਾਂ ਨੂੰ ਬਾਣਾਂ ਨਾਲ ਵਿੰਨ੍ਹ ਦਿਤਾ। ਧਨੁਖ, ਰਥ, ਘੋੜੇ ਤੇ ਸਾਰਥੀ ਦੇ ਨਸ਼ਟ ਹੋ ਜਾਣ ਕਾਰਨ ਉਹ ਦੈਂਤ ਢਾਲ ਤੇ ਤਲਵਾਰ ਲੈ ਕੇ ਦੇਵੀ ਵਲ ਭਜ ਉਠਿਆ। ਉਸ ਨੇ ਤਿਖੀ ਤਲਵਾਰ ਨਾਲ ਸ਼ੇਰ ਦੇ ਮਥੇ ਉਪਰ ਸੱਟ ਮਾਰ ਕੇ, ਦੇਵੀ ਦੀ ਖੱਬੀ ਬਾਂਹ ਉਪਰ ਬੜੀ ਤੇਜ਼ੀ ਨਾਲ ਪ੍ਰਹਾਰ ਕੀਤਾ। ਹੇ ਰਾਜਨ ! ਦੇਵੀ ਦੀ ਬਾਂਹ ਤਕ ਪੁਜਦਿਆਂ ਹੀ ਤਲਵਾਰ ਟੁਟ ਗਈ, ਫੇਰ ਤੇ ਕ੍ਰੋਧ ਨਾਲ ਅਖਾਂ ਲਾਲ ਕਰਕੇ ਉਸ ਰਾਖਸ਼ ਨੇ ਤ੍ਰਿਸੂਲ ਹਥ ਵਿਚ ਲਿਆ ਅਤੇ ਉਸ ਨੂੰ ਉਸ ਦੈਂਤ ਨੇ ਭਗਵਤੀ ਭਦ੍ਰਕਾਲੀ ਤੇ ਚਲਾਇਆ। ਉਹ ਤ੍ਰਿਸੂਲ ਅਕਾਸ਼ ਤੋਂ ਡਿਗਦੇ ਹੋਏ ਸੂਰਜ ਮੰਡਲ ਵਾਂਗ ਆਪਣੇ ਤੇਜ ਨਾਲ ਭੜਕ ਉਠਿਆ। ਉਸ ਤ੍ਰਿਸੂਲ ਨੂੰ ਆਪਣੀ ਵਲ ਆਉਂਦਿਆਂ ਦੇਖ ਕੇ ਦੇਵੀ ਨੇ ਵੀ ਤ੍ਰਿਸੂਲ ਦਾ ਪ੍ਰਹਾਰ ਕੀਤਾ। ਉਸ ਨਾਲ ਰਾਖਸ਼ ਦੇ ਤ੍ਰਿਸੂਲ ਦੇ ਸੈਂਕੜੇ ਟੋਟੇ ਹੋ ਗਏ, ਨਾਲ ਹੀ **ਚਿਕਸੁਰ** ਦੀਆਂ ਆਪਣੀਆਂ ਧਜੀਆਂ ਉਡ ਗਈਆਂ। ਉਹ ਵਿਚਾਰਾ ਆਪਣੇ ਪ੍ਰਾਣਾਂ ਤੋਂ ਹਥ ਧੋ ਬੈਠਿਆ।

ਮਹਿਖਾਸੁਰ ਦੇ ਉਸ ਪ੍ਰਾਕਰਮੀ ਸੈਨਾਪਤੀ ਚਿਕਸੁਰ ਦੀ ਮੌਤ ਪਿਛੋਂ ਦੇਵਤਿਆਂ ਨੂੰ ਸਤਾਉਣ ਵਾਲਾ **ਚਾਮਰ** ਹਾਥੀ ਉਪਰ ਸਵਾਰ ਹੋ ਕੇ ਯੁਧ ਵਿਚ ਆ ਗਿਆ। ਉਸ ਨੇ ਵੀ ਦੇਵੀ ਉਪਰ ਸ਼ਕਤੀ ਦਾ ਪ੍ਰਹਾਰ ਕੀਤਾ, ਪਰ **ਜਗਦੰਭਾ** ਨੇ ਉਸ ਨੂੰ ਆਪਣੀ 'ਹੁੰਕਾਰ' ਨਾਲ ਹੀ ਬੇਅਸਰ ਕਰਕੇ ਜ਼ਮੀਨ ਉਪਰ ਸੁਟ ਦਿਤਾ। ਸ਼ਕਤੀ ਨੂੰ ਟੁਟਿਆਂ ਹੋਇਆਂ ਦੇਖ **ਚਾਮਰ** ਨੂੰ ਬਹੁਤ ਗੁਸਾ ਆਇਆ। ਹੁਣ ਉਸ ਨੇ ਤ੍ਰਿਸੂਲ ਚਲਾਇਆ, ਪਰ ਦੇਵੀ ਨੇ ਉਸ ਨੂੰ ਵੀ ਆਪਣੇ ਤੀਰਾਂ ਨਾਲ [1]ਤਹਸ-ਨਹਸ ਕਰ ਦਿਤਾ। ਇੰਨੇ ਵਿਚ ਹੀ ਦੇਵੀ ਦਾ ਸ਼ੇਰ ਹਾਥੀ ਦੇ ਮਸਤਕ ਉਪਰ ਚੜ੍ਹ ਗਿਆ ਅਤੇ ਅਸੁਰ ਨਾਲ ਖੂਬ ਬਾਹੂ-ਯੁਧ ਕਰਨ ਲਗ ਪਿਆ। ਉਹ ਦੋਵੇਂ ਲੜਦੇ-ਲੜਦੇ ਹਾਥੀ ਤੋਂ ਥਲੇ ਪ੍ਰਿਥਵੀ ਉਪਰ ਪਟੱਕ ਡਿਗ ਪਏ ਅਤੇ ਕ੍ਰੋਧਮਈ ਹੋ ਕੇ ਇਕ ਦੂਜੇ ਉਪਰ ਭਿਆਨਕ ਵਾਰ ਕਰਦੇ ਹੋਏ, ਲੜਨ ਲਗੇ। ਤਦ ਸਿੰਘ ਬਹੁਤ ਹੀ ਤੇਜ਼ੀ

1 ਨਸ਼ਟ ਭ੍ਰਸ਼ਟ

Sri Satguru Jagjit Singh Ji Elibrary NamdhariElibrary@gmail.com

ਨਾਲ ਅਕਾਸ਼ ਵਲ ਉਛਲਿਆ ਅਤੇ ਹੇਠ ਆ ਆਪਣੇ ਪੰਜਿਆਂ ਨਾਲ ਚਾਮਰ ਦਾ ਸਿਰ ਧੜ ਨਾਲੋਂ ਵਖ ਕਰ ਦਿਤਾ। ਇੰਜ ਹੀ **ਉਦਗਰ** ਵੀ ਪਥਰਾਂ ਤੇ ਰੁਖਾਂ ਦੀ ਮਾਰ ਖਾ ਕੇ ਰਣ-ਖੇਤਰ ਵਿਚ ਦੇਵੀ ਹਥੋਂ ਮਾਰਿਆ ਗਿਆ, ਤੇ **ਕਰਾਲ** ਵੀ ਦੰਦਾਂ, ਘਸੁੰਨਾਂ ਤੇ ਚਪੇੜਾਂ ਦੀ ਸੱਟ ਨਾਲ ਭੁੰਜੇ ਡਿਗ ਪਿਆ। ਕ੍ਰੋਧ ਵਿਚ ਭਰੀ ਹੋਈ ਦੇਵੀ ਨੇ ਗੁਰਜ ਦੀ ਚੋਟ ਨਾਲ **ਉਧਤ** ਦੀ ਮਿਝ ਕਢ ਦਿਤੀ। ਭਿੰਦਪਾਲ ਨਾਲ **ਵਾਸ਼ਕਲ** ਤੇ ਤੀਰਾਂ ਨਾਲ **ਤਾਮ੍ਰ** ਤੇ **ਅੰਧਕ** ਨੂੰ ਮੌਤ ਦੇ ਘਾਟ ਉਤਾਰ ਦਿਤਾ। ਤਿੰਨ ਨੇਤਰਾਂ ਵਾਲੀ ਪ੍ਰਮੇਸ਼ਵਰੀ ਨੇ ਤ੍ਰਿਸ਼ੂਲ ਨਾਲ **ਉਗ੍ਰਾਸਯ, ਉਗ੍ਰਵੀਰਜ** ਤੇ **ਮਹਾਹਨੁ** ਨਾਮੀ ਅਸੁਰਾਂ ਨੂੰ ਮਾਰ ਦਿਤਾ। ਤਲਵਾਰ ਦੀ ਚੋਟ ਨਾਲ **ਬਿੜਾਲ** ਦੇ ਮਸਤਕ ਨੂੰ ਧੜ ਤੋਂ ਵਖ ਕਰ ਦਿਤਾ। **ਦੁਰਧਰ** ਤੇ **ਦੁਰਮੁਖ**—ਇਨ੍ਹਾਂ ਦੋਹਾਂ ਨੂੰ ਵੀ ਆਪਣੇ ਬਾਣਾਂ ਨਾਲ ਜਮ ਲੋਕ ਭੇਜ ਦਿਤਾ। ਇਸ ਪ੍ਰਕਾਰ ਆਪਣੀ ਸੈਨਾ ਦਾ ਸੰਘਾਰ ਹੁੰਦਾ ਦੇਖ **ਮਹਿਖਾਸੁਰ** ਨੇ ਝੋਟੇ (ਮਹੇਂ) ਦਾ ਰੂਪ ਧਾਰਣ ਕਰਕੇ ਦੇਵੀ ਦੇ ਗਣਾਂ ਨੂੰ ਡਰਾਉਣਾ ਸ਼ੁਰੂ ਕੀਤਾ। ਕਈਆਂ ਨੂੰ ਬੂਥੀ ਨਾਲ ਮਾਰ ਕੇ, ਕਈਆਂ ਨੂੰ ਖੁਰਾਂ ਦੀਆਂ ਸਟਾਂ ਨਾਲ, ਕਈਆਂ ਨੂੰ ਪੂਛ ਨਾਲ ਜ਼ਖਮੀ ਕਰਕੇ, ਕਈਆਂ ਨੂੰ ਸਿੰਙਾਂ ਨਾਲ ਘਾਇਲ ਕਰਕੇ, ਕਈ ਗਣਾਂ ਨੂੰ ਆਪਣੀ ਚਾਲ ਨਾਲ, ਕਈਆਂ ਨੂੰ ਅੜਾਟ ਨਾਲ ਕਈਆਂ ਨੂੰ ਚਕਰ ਦੇ ਕੇ ਅਤੇ ਕਈਆਂ ਨੂੰ ਸਾਹ ਦੇ ਵਰੋਲਿਆਂ ਨਾਲ ਮਾਰ ਕੇ ਭੋਂ ਉਪਰ ਸਟ ਦਿਤਾ। ਇੰਜ ਗਣਾਂ ਦੀ ਸੈਨਾਂ ਨੂੰ ਡੇਗ ਕੇ ਉਹ ਦੈਂਤ **ਮਹਾਂਦੇਵੀ** ਦੇ ਸ਼ੇਰ ਨੂੰ ਮਾਰਨ ਲਈ ਝਪਟਿਆ। ਇੰਜ **ਜਗਦੰਬਾ** ਨੂੰ ਬਹੁਤ ਕ੍ਰੋਧ ਆਇਆ। ਦੂਜੇ ਬੰਨੇ **ਮਹਿਖਾਸੁਰ** ਵੀ ਗੁਸੇ ਨਾਲ ਲਾਲ ਪੀਲਾ ਹੋ ਕੇ ਖੁਰਾਂ ਨਾਲ ਧਰਤੀ ਪੁਟਣ ਲਗਾ ਅਤੇ ਆਪਣੇ ਸਿੰਙਾਂ ਨਾਲ ਵਡੇ-ਵਡੇ ਪਰਬਤਾਂ ਨੂੰ ਉਠਾ ਕੇ, ਸੁਟਣ ਲਗ ਪਿਆ ਅਤੇ ਜ਼ੋਰ ਨਾਲ ਗਜਿਆ। ਉਸ ਦੀ ਇਸ ਤੇਜ਼ੀ ਨਾਲ ਪ੍ਰਿਥਵੀ ਫਟਣ ਲਗ ਪਈ। ਉਸ ਦੀ ਪੂਛ ਨਾਲ ਟਕਰਾ ਕੇ ਸਮੁੰਦਰ ਸਭ ਬੰਨਿਆਂ ਤੋਂ ਧਰਤੀ ਨੂੰ ਡੁਬਾਉਣ ਲਗ ਪਿਆ। ਹਿਲਦੇ ਹੋਏ ਸਿੰਙਾਂ ਦੇ ਪ੍ਰਹਾਰ ਨਾਲ ਬਦਲਾ ਦੇ ਟੋਟੇ-ਟੋਟੇ ਹੋ ਗਏ। ਉਸ ਦੇ ਸਾਹਾਂ ਦੀ ਤੇਜ਼ ਹਵਾ ਦੇ ਵੇਗ ਨਾਲ ਉਡੇ ਹੋਏ ਸੈਂਕੜੇ ਪਰਬਤ ਅਕਾਸ਼ ਤੋਂ ਡਿਗਣ ਲਗੇ। ਇੰਜ ਕਰੋਧ ਨਾਲ ਭਰੇ ਹੋਏ ਉਸ ਪ੍ਰਾਕਰਮੀ ਦੈਂਤ ਨੂੰ ਆਪਣੀ ਵਲ ਆਉਂਦਿਆਂ ਦੇਖ **ਚੰਡਿਕਾ** ਨੇ ਉਸ ਦਾ ਬਧ ਕਰਨ ਲਈ ਬੜਾ ਕ੍ਰੋਧ ਕੀਤਾ। ਉਸ ਨੇ ਪਾਸ਼ (ਰਸੀ) ਸੁਟ ਕੇ ਉਸ ਮਹਾਨ ਦੈਂਤ ਨੂੰ ਬੰਨ੍ਹ ਲਿਆ। ਉਸ ਮਹਾਂ ਸੰਗ੍ਰਾਮ ਵਿਚ ਬਝ ਜਾਣ ਤੇ ਉਸ ਨੇ ਆਪਣੇ ਝੋਟੇ ਦੇ ਰੂਪ ਨੂੰ ਤਿਆਗ ਦਿਤਾ। ਤਤਕਾਲ ਸ਼ੇਰ ਦੇ ਰੂਪ ਵਿਚ ਪ੍ਰਗਟ ਹੋ ਗਿਆ। ਉਸ ਸੂਰਤ ਵਿਚ, ਜਿਸ ਵੇਲੇ ਦੇਵੀ ਉਸ ਦਾ ਮਸਤਕ ਕੱਟਣ ਲਈ ਤਿਆਰ ਹੋਈ, ਉਸੇ ਵੇਲੇ ਉਹ ਖੜਗਧਾਰੀ ਮਨੁਖ ਦੇ ਰੂਪ ਵਿਚ ਦਿਖਾਈ ਦੇਣ ਲਗਾ। ਤਦ ਦੇਵੀ ਨੇ ਤੁਰੰਤ ਬਾਣਾਂ ਦੀ ਬਰਖਾ ਕਰਕੇ ਢਾਲ ਅਤੇ ਤਲਵਾਰ ਨਾਲ ਉਸ ਮਨੁਖ ਨੂੰ ਵੀ ਘਾਇਲ ਕਰ ਦਿਤਾ। ਇਨੇ ਵਿਚ ਹੀ ਉਹ ਇਕ ਵਿਸ਼ਾਲ ਹਾਥੀ ਦੇ ਰੂਪ ਵਿਚ ਬਦਲ ਗਿਆ, ਤੇ ਆਪਣੇ ਸੁੰਡ ਨਾਲ ਦੇਵੀ ਦੇ ਵਿਸ਼ਾਲ ਸਿੰਘ ਨੂੰ ਖਿਚਣ ਲਗਾ ਅਤੇ ਗਜ ਉਠਿਆ। ਖਿਚੋਤਾਣ ਦੇ ਸਮੇਂ ਦੇਵੀ ਨੇ ਉਸ ਦਾ ਸੁੰਡ ਡਕਰੇ ਡਕਰੇ ਕਰ ਦਿਤਾ, ਤਦ ਉਸ ਦੈਂਤ ਨੇ ਮੁੜ ਝੋਟੇ ਦਾ ਰੂਪ ਧਾਰਨ ਕਰ ਲਿਆ ਅਤੇ ਪਹਿਲੇ ਵਾਂਗ ਹੀ ਚਰਾਚਰ ਪ੍ਰਾਣੀਆਂ ਸਹਿਤ ਤਿੰਨਾਂ ਲੋਕਾਂ ਨੂੰ ਵਿਆਕੁਲ ਕਰਨ ਲਗਾ। ਤਦ ਕ੍ਰੋਧ ਵਿਚ ਭਰੀ ਹੋਈ **ਜਗਤ ਮਾਤਾ ਚੰਡਕਾ** ਬਾਰ ਬਾਰ ਉਤਮ ਮਧੁ ਦਾ

Sri Satguru Jagjit Singh Ji Elibrary NamdhariElibrary@gmail.com

ਪਾਨ ਕਰਨ (ਪੀਣਾ) ਲਗੀ ਅਤੇ ਲਾਲ ਅਖਾਂ ਕਰਕੇ ਹਸਣ ਲਗੀ। ਦੂਜੇ ਬੰਨੇ ਉਹ ਬਲ ਅਤੇ ਪ੍ਰਾਕਰਮ ਦੇ ਹੰਕਾਰ ਨਾਲ ਮਸਤ ਹੋਇਆ ਰਾਖਸ਼ ਗਜਣ ਲਗਾ ਅਤੇ ਆਪਣਿਆਂ ਸਿੰਙਾਂ ਨਾਲ ਚੰਡੀ ਦੇ ਉਪਰ ਪਰਬਤਾਂ ਨੂੰ ਸੁਟਣ ਲਗਾ। ਉਸ ਵੇਲੇ ਦੇਵੀ ਆਪਣੇ ਬਾਣਾਂ ਦੇ ਸਮੂਹਾਂ ਨਾਲ ਉਸ ਦੇ ਸੁਟੇ ਹੋਏ ਪਰਬਤਾਂ ਨੂੰ ਚੂਰ-ਚੂਰ ਕਰਦੀ ਹੋਈ ਬੋਲੀ। ਬੋਲਣ ਦੇ ਸਮੇਂ ਦੇਵੀ ਦਾ ਮੂੰਹ ਮਧੁ ਦੇ ਨਸ਼ੇ ਨਾਲ ਲਾਲ ਹੋ ਰਿਹਾ ਸੀ ਅਤੇ ਬੋਲਾਂ ਵਿਚ ਕੰਬਣੀ ਸੀ।

**ਦੇਵੀ ਨੇ ਕਿਹਾ**—ਹੇ ਮੂਰਖ ! ਮੈਂ ਜਦ ਤਕ ਮਧੁ ਪੀਨੀ ਹਾਂ, ਤਦ ਤਕ ਤੂੰ ਛਿਨ ਭਰ ਲਈ ਖੂਬ ਗੱਜ ਲੈ। ਮੇਰੇ ਹਥੋਂ ਹੁਣੇ ਤੇਰੀ ਮੌਤ ਹੋਣ ਤੇ ਛੇਤੀ ਹੀ ਦੇਵਤੇ ਵੀ ਗਜਣਗੇ।

**ਰਿਸ਼ੀ ਦਸਦੇ ਹਨ**—ਇਹ ਕਹਿ ਕੇ ਦੇਵੀ ਉਛਲੀ ਅਤੇ ਉਸ ਮਹਾਂ ਦੈਂਤ ਦੇ ਉਪਰ ਚੜ੍ਹ ਗਈ। ਫੇਰ ਆਪਣੇ ਪੈਰ ਨਾਲ ਉਸ ਨੂੰ ਦਬਾ ਕੇ ਉਸ ਨੇ ਤ੍ਰਿਸ਼ੂਲ ਨਾਲ ਉਸ ਦੇ ਸੰਘ ਉਪਰ ਵਾਰ ਕੀਤਾ। ਦੇਵੀ ਦੇ ਪੈਰ ਥਲੇ ਦਬੇ ਹੋਣ ਦੇ ਬਾਵਜੂਦ ਉਹ ਆਪਣੇ ਮੂੰਹ ਤੋਂ ਦੂਜੇ ਰੂਪ ਵਿਚ ਬਾਹਰ ਹੋਣ ਲਗਾ। ਅਜੇ ਅਧੇ ਸ਼ਰੀਰ ਨਾਲ ਉਹ ਬਾਹਰ ਨਿਕਲਿਆ ਹੀ ਸੀ ਕਿ ਦੇਵੀ ਨੇ ਆਪਣੇ ਪ੍ਰਭਾਵ ਨਾਲ ਉਸ ਨੂੰ ਰੋਕ ਦਿਤਾ। ਅਧਾ ਬਾਹਰ ਹੋਇਆ ਹੋਇਆ ਵੀ ਦੈਂਤ ਦੇਵੀ ਨਾਲ ਯੁਧ ਕਰਦਾ ਰਿਹਾ। ਤਦ ਦੇਵੀ ਨੇ ਇਕ ਵਡੀ ਤਲਵਾਰ ਨਾਲ ਉਸ ਦਾ ਮਸਤਕ ਕਟ ਦਿਤਾ। ਤਦ ਹਾਹਾਕਾਰ ਕਰਦੀ ਹੋਈ ਅਸੁਰਾਂ ਦੀ ਸੈਨਾ ਭਜ ਗਈ ਤੇ ਸਾਰੇ ਦੇਵਤੇ ਅਤਿਅੰਤ ਪ੍ਰਸੰਨ ਹੋ ਗਏ। ਦੇਵਤਿਆਂ ਨੇ ਰਿਸ਼ੀਆਂ ਦੇ ਨਾਲ ਦੁਰਗਾ ਦਵੀ ਦੀ ਉਸਤਤ ਕੀਤੀ। ਗੰਧਰਬ ਗਾਉਣ ਲਗ ਪਏ ਤੇ ਅਪਸਰਾਵਾਂ ਨੇ ਨਾਚ ਕੀਤਾ।

**ਮੇਧਾ ਮੁਨੀ ਕਹਿੰਦੇ ਹਨ**—ਬਹੁਤ ਹੀ ਪ੍ਰਾਕਰਮੀ ਦੁਰਾਤਮਾ ਮਹਿਖਾਸੁਰ ਤੇ ਉਸ ਦੀ ਅਸੁਰ ਸੈਨਾ ਦੇਵੀ ਦੇ ਹਥੋਂ ਮਾਰੀ ਜਾਣ ਤੇ ਇੰਦਰ ਆਦਿ ਦੇਵਤੇ ਪ੍ਰਣਾਮ ਤੇ ਸਤਕਾਰ ਲਈ ਗਰਦਨ ਤੇ ਮੋਢੇ ਨੀਵੇਂ ਕਰਕੇ ਉਸ ਭਗਵਤੀ ਦੁਰਗਾ ਦੀ ਉਤਮ ਬਚਨਾ ਨਾਲ ਉਸਤਤ ਕਰਨ ਲਗੇ। ਉਸ ਵੇਲੇ ਭਗਵਤੀ ਦੇ ਸੁੰਦਰ ਅੰਗਾਂ ਵਿਚ ਬਹੁਤ ਹੀ ਖੁਸ਼ੀ ਕਾਰਨ ਰੋਮਾਂਚ ਹੋ ਆਇਆ ਸੀ।

**ਦੇਵਤੇ ਬੋਲੇ**—ਸੰਪੂਰਣ ਦੇਵਤਿਆਂ ਦੀ ਸ਼ਕਤੀ ਦਾ ਸਮੂਹ ਹੀ ਜਿਨ੍ਹਾਂ ਦਾ ਸਰੂਪ ਹੈ ਤਥਾ ਜਿਸ ਦੇਵੀ ਨੇ ਆਪਣੀ ਸ਼ਕਤੀ ਨਾਲ ਸੰਪੂਰਣ ਜਗਤ ਨੂੰ ਵਿਆਪਤ ਕਰ ਰਖਿਆ ਹੈ, ਸਾਰੇ ਦੇਵਤਿਆਂ ਤੇ ਰਿਸ਼ੀਆਂ ਦੀ ਪੂਜਣ ਜੋਗ ਉਸ ਜਗਦੰਬਾ ਨੂੰ ਅਸੀਂ ਭਗਤੀ ਪੂਰਵਕ ਨਮਸਕਾਰ ਕਰਦੇ ਹਾਂ। ਉਹ ਸਾਡੇ ਲੋਕਾਂ ਦਾ ਕਲਿਆਣ ਕਰੇ। ਜਿਸ ਦੇ ਅਨੂਪਮ ਪ੍ਰਭਾਵ ਤੇ ਬਲ ਦਾ ਵਰਣਨ ਕਰਨ ਵਿਚ ਸ਼ੇਸ਼ ਨਾਗ, ਬ੍ਰਹਮਾ ਜੀ ਤੇ ਮਹਾਂ ਦੇਵ ਜੀ ਵੀ ਸਮਰਥ ਨਹੀਂ ਹਨ ਉਹ ਭਗਵਤੀ ਚੰਡਕਾ ਸੰਪੂਰਣ ਜਗਤ ਦਾ ਪਾਲਣ ਤੇ ਅਸ਼ੁਭ ਭੈ ਦਾ ਨਾਸ਼ ਕਰਨ ਦਾ ਵਿਚਾਰ ਕਰੇ। ਜੋ ਪੁਨਾਤਮਾ ਲੋਕਾਂ ਦੇ ਘਰਾਂ ਵਿਚ ਖੁਦ ਲਛਮੀ ਰੂਪ ਨਾਲ ਪਾਪੀਆਂ ਦੇ ਘਰ ਦਿਦ੍ਰਤਾ ਰੂਪ ਨਾਲ, ਸ਼ੁਧ ਅੰਤਹ ਕਰਨ ਵਾਲਿਆਂ ਦੇ ਦਿਲ ਵਿਚ ਬੁਧੀ ਰੂਪ ਨਾਲ, ਸਤ ਪੁਰਖਾਂ ਵਿਚ ਸ਼ਰਧਾ ਰੂਪ ਨਾਲ ਤੇ ਉਤਮ ਕੁਲ ਮਨੁਖਾਂ ਵਿਚ ਲਜਿਆ ਰੂਪ ਨਾਲ ਨਿਵਾਸ ਕਰਦੀ ਹੈ, ਉਸ ਭਗਵਤੀ ਦੁਰਗਾ ਨੂੰ ਅਸੀਂ ਨਮਸਕਾਰ ਕਰਦੇ ਹਾਂ। ਹੇ ਦੇਵੀ ! ਸਾਰੇ ਜਗਤ

Sri Satguru Jagjit Singh Ji Elibrary NamdhariElibrary@gmail.com

ਦਾ ਪਾਲਣ ਕਰੋ। ਹੇ ਭਗਵਤੀ ! ਆਪ ਜੀ ਦੇ ਇਸ ਰੂਪ ਦਾ ਅਸੁਰਾਂ ਦੇ ਨਾਸ਼ ਕਰਨ ਵਾਲੇ ਭਾਰੇ ਪ੍ਰਾਕ੍ਰਮ ਦਾ ਤੇ ਸਾਰੇ ਦੇਵਤਿਆਂ ਤੇ ਦੈਂਤਾਂ ਦੇ ਸਨਮੁਖ ਯੁਧ ਵਿਚ ਪ੍ਰਗਟ ਕੀਤੇ ਹੋਏ ਆਪ ਜੀ ਦੇ ਅਦਭੁਤ ਚਰਿਤ੍ਰਾਂ ਦਾ ਅਸੀਂ ਕਿਸ ਪ੍ਰਕਾਰ ਵਰਣਨ ਕਰੀਏ। ਆਪ ਸੰਪੂਰਣ ਜਗਤ ਦੀ ਉਤਪਤੀ ਦੇ ਕਾਰਣ ਹੋ। ਆਪ ਜੀ ਵਿਚ ਸਤੋਗੁਣ, ਰਜੋਗੁਣ ਤੇ ਤਮੋਗੁਣ—ਇਹ ਤਿੰਨੇ ਗੁਣ ਮੌਜੂਦ ਹਨ, ਤਦ ਵੀ ਦੋਸ਼ਾਂ ਨਾਲ ਆਪ ਜੀ ਦਾ ਕੋਈ ਮੇਲ ਨਹੀਂ। ਭਗਵਾਨ ਵਿਸ਼ਨੂੰ ਤੇ ਮਹਾਂ ਦੇਵ ਜੀ ਆਦਿ ਦੇਵਤੇ ਵੀ ਆਪ ਜੀ ਦਾ ਪਾਰ ਨਹੀਂ ਪਾ ਸਕਦੇ। ਆਪ ਹੀ ਤੁਸੀਂ ਸਭ ਦਾ ਸਹਾਰਾ ਹੋ। ਇਹ ਸਾਰਾ ਸੰਸਾਰ ਆਪ ਜੀ ਦਾ ਅੰਸ਼ਭੂਤ ਹੈ, ਕਿਉਂਕਿ ਤੁਸੀਂ ਆਪ ਹੀ ਸਭ ਦੀ ਆਦਿਭੂਤ ਅਵਯਾਕ੍ਰਤ ਪਰਾ ਪ੍ਰਾਕ੍ਰਿਤੀ ਹੋ। ਹੇ ਦੇਵੀ ! ਸੰਪੂਰਣ ਯਗਾਂ ਵਿਚ ਜਿਸ ਦੇ ਉਚਾਰਣ ਨਾਲ ਸਭ ਦੇਵਤੇ ਤ੍ਰਿਪਤ ਹੁੰਦੇ ਹਨ, ਉਹ ਸ੍ਵਾਹਾ ਆਪ ਹੀ ਹੋ। ਇਸ ਦੇ ਇਲਾਵਾ ਆਪ ਪਿਤਰਾਂ ਦੀ ਤ੍ਰਿਪਤੀ ਦਾ ਕਾਰਣ ਵੀ ਹੋ ਅਤੇ ਸਭ ਲੋਕ ਆਪ ਨੂੰ ਸੁਧਾ ਵੀ ਕਹਿੰਦੇ ਹਨ। ਹੇ ਦੇਵੀ ! ਜਿਹੜਾ ਮੋਖ ਦੀ ਪ੍ਰਾਪਤੀ ਦਾ ਸਾਧਨ ਹੈ, ਅਚਿੰਤ ਮਹਾਬ੍ਰਤ ਸਰੂਪਾ ਹੈ, ਸਾਰੇ ਦੋਸ਼ਾਂ ਤੋਂ ਰਹਿਤ, ਜਿਤੇਂਦ੍ਰੀ, ਤਤਾਂ ਨੂੰ ਸਾਰ ਵਸਤੂ ਮੰਨਣ ਵਾਲੇ ਤੇ ਮੋਖ ਦੀ ਅਭਿਲਾਖਾ ਰਖਣ ਵਾਲੇ ਮੁਨੀ ਜਨ ਜਿਸ ਦਾ ਅਭਿਆਸ ਕਰਦੇ ਹਨ, ਉਹ ਭਗਵਤੀ ਪਰਾ ਵਿਦਿਆ ਆਪ ਹੀ ਹੋ। ਆਪ ਸ਼ਬਦ ਸਰੂਪਾ ਹੋ, ਬਹੁਤ ਹੀ ਨਿਰਮਲ ਰਿਗਵੇਦ, ਯਜੁਰਵੇਦ ਆਦਿ ਦੇ ਮਨੋਹਰ ਗੀਤਾਂ ਦੇ ਪਾਠ ਨਾਲ ਯੁਕਤ ਸਾਮਵੇਦ ਦਾ ਵੀ ਅਧਾਰ ਆਪ ਹੀ ਹੋ। ਆਪ ਦੇਵੀ, ਤਿੰਨੇ ਵੇਦ ਤੇ ਭਗਵਤੀ ਹੋ। ਇਸ ਸੰਸਾਰ ਦੀ ਉਤਪਤੀ ਤੇ ਪਾਲਣ-ਪੋਸ਼ਣ ਲਈ ਆਪ ਹੀ ਵਾਰਤਾ (ਖੇਤੀ ਤੇ ਆਜੀਵਕਾ) ਦੇ ਰੂਪ ਵਿਚ ਪ੍ਰਗਟ ਹੋਈ ਹੈ। ਆਪ ਸਾਰੇ ਜਗਤ ਦੀ ਘੋਰ ਪੀੜ ਦਾ ਨਾਸ ਕਰਨ ਵਾਲੀ ਹੋ। ਹੇ ਦੇਵੀ ! ਜਿਸ ਨਾਲ ਸਮਸਤ ਸ਼ਾਸਤਰਾਂ ਦਾ ਗਿਆਨ ਹੁੰਦਾ ਹੈ, ਉਹ ਮੇਧਾ ਸ਼ਕਤੀ ਆਪ ਹੀ ਹੋ। ਦੁਰਗਮ ਭਵਸਾਗਰ ਤੋਂ ਪਾਰ ਉਤਾਰਨ ਵਾਲੀ ਵੀ ਆਪ ਹੀ ਹੋ। ਆਪ ਕਿਤੇ ਵੀ ਆਸਕਤ ਨਹੀਂ ਹੋ। ਕੈਟਭ ਦੇ ਸ਼ਤਰੂ ਭਗਵਾਨ ਵਿਸ਼ਨੂੰ ਦੇ ਵਕਸ਼-ਸਥਲ ਵਿਚ ਇਕ ਮਾਤਰ ਨਿਵਾਸ ਕਰਨ ਵਾਲੀ ਭਗਵਤੀ ਲਛਮੀ ਤੇ ਭਗਵਾਨ ਚੰਦਰ ਸ਼ੇਖਰ ਰਾਹੀਂ ਸਮਾਨੱਤ ਗੌਰੀ ਦੇਵੀ ਵੀ ਆਪ ਹੀ ਹੋ। ਆਪ ਜੀ ਦਾ ਮੁਖ ਮੰਦ ਮੁਸਕਾਨ ਨਾਲ ਸ਼ੋਭਤ, ਨਿਰਮਲ, ਪੂਰਣ ਚੰਦ੍ਰਮਾਂ ਦੇ ਬਿੰਬ ਦਾ ਅਨੁਕਰਣ ਵਾਲਾ ਅਤੇ ਉਤਮ ਸੁਵਰਣ ਦੀ ਮਨੋਹਰ ਕਾਂਤੀ ਨਾਲ ਕਮਨੀਯ ਹੈ, ਤਦ ਵੀ ਉਸ ਨੂੰ ਦੇਖ ਕੇ ਮਹਿਖਾਸੁਰ ਨੂੰ ਕ੍ਰੋਧ ਚੜ੍ਹ ਗਿਆ ਅਤੇ ਉਸ ਨੇ ਉਸ਼ ਉਪਰ ਪ੍ਰਹਾਰ ਕਰ ਦਿਤਾ, ਇਹ ਬੜੇ ਅਸਚਰਜ ਦੀ ਗਲ ਹੈ। ਹੇ ਦੇਵੀ ਉਹੋ ਮੁਖ ਜਦ ਕ੍ਰੋਧ ਨਾਲ ਯੁਕਤ ਹੋਣ ਤੇ, ਚੜ੍ਹਦੇ ਚੰਦ ਵਾਂਗ ਲਾਲ ਤੇ ਚੜ੍ਹੀਆਂ ਹੋਈਆਂ ਭਵਾਂ ਦੇ ਕਾਰਣ ਵਿਕਰਾਲ ਹੋ ਉਠਿਆ, ਤਦ ਉਸ ਨੂੰ ਦੇਖ ਕੇ, ਜੋ ਮਹਿਖਾਸੁਰ ਦੇ ਪ੍ਰਾਣ ਤੁਰੰਤ ਨਹੀਂ ਨਿਕਲ ਗਏ, ਇਹ ਉਸ ਤੋਂ ਵੀ ਵਧ ਅਸਚਰਜ ਦੀ ਗਲ ਹੈ, ਕਿਉਂਕਿ ਕ੍ਰੋਧ ਵਿਚ ਭਰੇ ਹੋਏ ਜਮਰਾਜ ਨੂੰ ਦੇਖ ਕੇ ਭਲਾ ਕੌਣ ਜੀਉਂਦਾ ਰਹਿ ਸਕਦਾ ਹੈ। ਹੇ ਦੇਵੀ ਆਪ ਪ੍ਰਸੰਨ ਹੋਵੋ। ਹੇ ਪ੍ਰਮਾਤਮਾ ਸਰੂਪਾ ਆਪ ਜੀ ਦੇ ਪ੍ਰਸੰਨ ਹੋਣ ਤੇ ਜਗਤ ਦਾ ਭੈ ਦੂਰ ਹੁੰਦਾ ਹੈ ਤੇ ਕ੍ਰੋਧ ਵਿਚ ਭਰ ਜਾਣ ਤੇ ਆਪ ਜੀ ਤਤਕਾਲ ਹੀ ਕਈ ਕੁਲਾਂ ਦਾ ਸਰਵਨਾਸ ਕਰਦੀ ਹੈ, ਇਹ ਗਲ ਅਜੇ ਅਨੁਭਵ ਵਿਚ ਆਈ ਹੈ, ਕਿਉਂਕਿ ਮਹਿਖਾਸੁਰ ਦੀ ਇਹ ਵਿਸ਼ਾਲ ਸੈਨਾ ਛਿਨ ਭਰ ਵਿਚ ਆਪ ਜੀ ਦੇ ਕੋਪ ਨਾਲ

Sri Satguru Jagjit Singh Ji Elibrary NamdhariElibrary@gmail.com

ਨਸ਼ਟ ਹੋ ਗਈ ਹੈ । ਸਦਾ ਨਿਰਭੈਤਾ ਪ੍ਰਦਾਨ ਕਰਨ ਵਾਲੀ, ਆਪ ਜੀ ਜਿਨ੍ਹਾਂ ਉਪਰ ਪ੍ਰਸੰਨ ਰਹਿੰਦੀ ਹੋ, ਉਹੋ ਦੇਸ਼ ਵਿਚ ਸਤਕਾਰੇ ਜਾਂਦੇ ਹਨ, ਉਨ੍ਹਾਂ ਨੂੰ ਧਨ ਅਤੇ ਜਸ ਦੀ ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਦਾ ਧਰਮ ਕਦੀ ਸ਼ਿਥਲ ਨਹੀਂ ਹੁੰਦਾ, ਤੇ ਉਹ ਹੀ ਆਪਣੇ ਰਿਸ਼ਟ ਪੁਸ਼ਟ ਇਸਤਰੀ, ਪੁਤਰ ਅਤੇ ਰਿਸ਼ਤੇਦਾਰਾਂ ਦੇ ਨਾਲ ਧੰਨ ਮੰਨੇ ਜਾਂਦੇ ਹਨ । ਹੇ ਦੇਵੀ ! ਆਪ ਜੀ ਦੀ ਹੀ ਕਿਰਪਾ ਨਾਲ ਪੁਨਾਤਮਾ ਪੁਰਖ ਹਰ ਦਿਨ ਅਤਿਅੰਤ ਸ਼ਰਧਾ ਪੂਰਵਕ ਸਦਾ ਸਭ ਪ੍ਰਕਾਰ ਦੇ ਧਰਮਾਨੁਕੂਲ ਕਰਮ ਕਰਦਾ ਹੈ ਅਤੇ ਉਸ ਦੇ ਪ੍ਰਭਾਵ ਨਾਲ ਸ੍ਵਰਗ ਲੋਕ ਵਿਚ ਜਾਂਦਾ ਹੈ, ਇਸ ਲਈ ਆਪ ਤਿੰਨਾਂ ਲੋਕਾਂ ਵਿਚ ਨਿਸ਼ਚਤ ਰੂਪ ਨਾਲ ਮਨੋਵਾਛਤ ਫਲ ਦੇਣ ਵਾਲੀ ਹੋ ।

ਹੇ ਮਾਤਾ ਦੁਰਗਾ ! ਆਪ ਯਾਦ ਕਰਨ ਨਾਲ ਸਭ ਪ੍ਰਾਣੀਆਂ ਦਾ ਭਉ ਹਰ ਲੈਂਦੀ ਹੋ ਅਤੇ ਸੁਅਸਥ ਮਨੁਖਾਂ ਰਾਹੀਂ ਚਿੰਤਨ ਕਰਨ ਤੇ ਉਨ੍ਹਾਂ ਨੂੰ ਪਰਮ ਕਲਿਆਣਮਈ ਬੁਧੀ ਬਖਸ਼ਦੀ ਹੋ । ਦੁਖ ਦ੍ਰਿਦ੍ਰਤਾ ਤੇ ਭੈ ਹਰਨ ਵਾਲੀ ਦੇਵੀ ! ਆਪ ਜੀ ਤੋਂ ਸਿਵਾ ਦੂਜਾ ਕੌਣ ਹੈ, ਜਿਸ ਦਾ ਚਿਤ ਸਭ ਦਾ ਉਪਕਾਰ ਕਰਨ ਲਈ ਸਦਾ ਦਇਆ ਨਾਲ ਭਰਪੂਰ ਰਹਿੰਦਾ ਹੈ । ਹੇ ਦੇਵੀ ! ਇਨ੍ਹਾਂ ਰਾਖਸ਼ਾਂ ਦੇ ਮਾਰਨ ਨਾਲ ਸੰਸਾਰ ਨੂੰ ਸੁਖ ਮਿਲੇ ਤੇ ਇਹ ਰਾਖਸ਼ ਚਿਰ ਕਾਲ ਤਾਈਂ ਨਰਕ ਵਿਚ ਰਹਿਣ ਲਈ ਭਾਵੇਂ ਪਾਪ ਕਰਦੇ ਰਹੇ ਹੋਣ, ਇਸ ਸਮੇਂ ਯੁਧ ਵਿਚ ਮੌਤ ਨੂੰ ਪ੍ਰਾਪਤ ਹੋ ਕੇ ਸ੍ਵਰਗ ਲੋਕ ਵਿਚ ਜਾਣ—ਨਿਸ਼ਚਤ ਰੂਪ ਨਾਲ ਇਹੋ ਸੋਚ ਕੇ ਆਪ ਸ਼ਤਰੂਆਂ ਦਾ ਬਧ ਕਰਦੀ ਹੋ । ਆਪ ਸ਼ਤਰੂਆਂ ਤੇ ਸ਼ਸਤਰਾਂ ਦਾ ਪ੍ਰਹਾਰ ਕਿਉਂ ਕਰਦੀ ਹੋ ? ਸਾਰੇ ਦੁਸ਼ਮਣਾਂ ਨੂੰ ਆਪਣੀ ਦ੍ਰਿਸ਼ਟੀ ਨਾਲ ਹੀ ਕਿਉਂ ਭਸਮ ਨਹੀਂ ਕਰ ਦਿੰਦੀ ? ਇਸ ਵਿਚ ਇਕ ਗੁਝਾ ਭੇਦ ਹੈ । ਇਹ ਸ਼ਤਰੂ ਵੀ ਸਾਡੇ ਸ਼ਸਤਰਾਂ ਨਾਲ ਪਵਿਤਰ ਹੋ ਕੇ ਉਤਮ ਲੋਕਾਂ ਵਿਚ ਜਾਣ—ਇਸ ਪ੍ਰਕਾਰ ਉਨ੍ਹਾਂ ਲਈ ਵੀ ਆਪ ਜੀ ਦਾ ਵਿਚਾਰ ਅਤਿ ਉਤਮ ਰਹਿੰਦਾ ਹੈ । ਖੜਗ ਦੇ ਤੇਜ-ਪੁੰਜ ਦੀ ਭਿਆਨਕ ਜੋਤੀ ਨਾਲ ਤੇ ਆਪ ਜੀ ਦੇ ਤ੍ਰਿਸ਼ੂਲ ਦੀ ਨੋਕ ਦੀ ਜੋਤੀ ਨਾਲ ਚੁੰਧਿਆ ਕੇ ਜੋ ਦੈਂਤਾਂ ਦੀਆਂ ਅਖਾਂ ਫੁਟ ਨਹੀਂ ਗਈਆਂ, ਉਸ ਵਿਚ ਕਾਰਣ ਇਹੋ ਸੀ ਕਿ ਉਹ ਮਨੋਹਰ ਕਿਰਣਾਂ ਨਾਲ ਯੁਕਤ ਚੰਦ੍ਰਮਾ ਦੇ ਸਮਾਨ ਆਨੰਦ ਪ੍ਰਦਾਨ ਕਰਨ ਵਾਲੇ ਆਪ ਦੇ ਇਸ ਸੁੰਦਰ ਮੁਖ ਦਾ ਦਰਸ਼ਨ ਕਰਦੇ ਸਨ । ਹੇ ਦੇਵੀ ! ਆਪ ਜੀ ਦਾ ਸ਼ੀਲ ਦੁਰਾਚਾਰੀਆਂ ਦੇ ਬੁਰੇ ਕਾਰ-ਵਿਹਾਰ ਨੂੰ ਦੂਰ ਕਰਨ ਵਾਲਾ ਹੈ । ਨਾਲ ਹੀ ਇਹ ਰੂਪ ਐਸਾ ਹੈ, ਜੋ ਕਦੀ ਅਕਲ ਫਿਕਰ ਵਿਚ ਨਹੀਂ ਆ ਸਕਦਾ ਅਤੇ ਜਿਸ ਦੀ ਕਦੀ ਦੂਜਿਆਂ ਨਾਲ ਤੁਲਨਾ ਵੀ ਨਹੀਂ ਹੋ ਸਕਦੀ ਤੇ ਆਪ ਜੀ ਦਾ ਬਲ ਤੇ ਪ੍ਰਾਕਰਮ ਤੇ ਉਨ੍ਹਾਂ ਦੈਂਤਾਂ ਦਾ ਵੀ ਨਾਸ਼ ਕਰਨ ਵਾਲਾ ਹੈ, ਜਿਹੜੇ ਕਦੀ ਦੇਵਤਿਆਂ ਦੇ ਪ੍ਰਾਕਰਮ ਨੂੰ ਵੀ ਨਸ਼ਟ ਕਰ ਚੁਕੇ ਸਨ । ਇੰਜ ਆਪ ਜੀ ਨੇ ਸ਼ਤਰੂਆਂ ਉਪਰ ਦਇਆ ਹੀ ਪ੍ਰਗਟ ਕੀਤੀ ਹੈ । ਹੇ ਵਰਾਂ ਦੀ ਦਾਤੀ ਦੇਵੀ ! ਆਪ ਜੀ ਦੇ ਇਸ ਪ੍ਰਾਕਰਮ ਦੀ ਕਿਸ ਨਾਲ ਭਲਾ ਤੁਲਨਾ ਹੋ ਸਕਦੀ ਹੈ ਤੇ ਸ਼ਤਰੂਆਂ ਨੂੰ ਭੈ ਦੇਣ ਵਾਲਾ ਤੇ ਅਤਿਅੰਤ ਮਨੋਹਰ ਰੂਪ ਵੀ ਆਪ ਜੀ ਤੋਂ ਸਿਵਾ ਕਿਥੇ ਹੈ । ਦਿਲ ਵਿਚ ਕਿਰਪਾ ਤੇ ਯੁਧ ਵਿਚ ਸਖਤੀ—ਇਹ ਦੋਵੇਂ ਗਲਾਂ ਤਿੰਨਾਂ ਲੋਕਾਂ ਅੰਦਰ ਕੇਵਲ ਆਪ ਵਿਚ ਹੀ ਦੇਖੀਆਂ ਗਈਆਂ ਹਨ । ਹੇ ਮਾਤਾ ! ਤੁਸਾਂ ਸ਼ਤਰੂਆਂ ਦਾ ਨਾਸ ਕਰਕੇ ਇਸ ਸਾਰੀ ਤ੍ਰਿਲੋਕੀ ਦੀ ਰਖਿਆ ਕੀਤੀ ਹੈ । ਉਨ੍ਹਾਂ ਦੁਸ਼ਮਣਾਂ ਨੂੰ ਵੀ ਰਣ-ਖੇਤਰ ਵਿਚ ਮਾਰ ਕੇ

Sri Satguru Jagjit Singh Ji Elibrary NamdhariElibrary@gmail.com

ਸ੍ਵਰਗ ਲੋਕ ਵਿਚ ਭੇਜਿਆ ਹੈ ਅਤੇ ਦੈਂਤਾਂ ਤੇ ਡਰੇ ਹੋਏ ਸਾਨੂੰ ਵੀ ਭੈ ਤੇ ਰਹਿਤ ਕੀਤਾ ਹੈ, ਆਪ ਜੀ ਨੂੰ ਸਾਡਾ ਨਮਸਕਾਰ ਕਬੂਲ ਹੋਵੇ। ਹੇ ਦੇਵੀ ! ਆਪ ਤ੍ਰਿਸ਼ੂਲ ਨਾਲ ਸਾਡੀ ਰਖਿਆ ਕਰੋ। ਹੇ ਅੰਬਕੇ ! ਖੜਗ ਨਾਲ ਵੀ ਸਾਡੀ ਰਖਿਆ ਕਰੋ ਤੇ ਘੰਟਿਆਂ ਦੀ ਧੁਨੀ ਤੇ ਧਨੁਖ ਦੀ ਟੰਕਾਰ ਨਾਲ ਵੀ ਸਾਡੀ ਰਖਿਆ ਕਰੋ। ਹੇ ਚੰਡਕੇ ! ਪੂਰਬ, ਪੱਛਮ ਤੇ ਦਖਣ ਦਿਸ਼ਾ ਵਿਚ ਆਪ ਸਾਡੀ ਰਖਿਆ ਕਰੋ ! ਤਿੰਨਾਂ ਲੋਕਾਂ ਵਿਚ ਆਪ ਜੀ ਦੇ ਜੋ ਪਰਮ-ਸੁੰਦਰ ਤੇ ਅਤਿਅੰਤ ਭਿਆਨਕ ਰੂਪ ਵਿਚਰਦੇ ਰਹਿੰਦੇ ਹਨ, ਉਨ੍ਹਾਂ ਰਾਹੀਂ ਵੀ ਆਪ ਸਾਡੀ ਤੇ ਇਸ ਭੂ ਲੋਕ ਦੀ ਰਖਿਆ ਕਰੋ। ਹੇ ਅੰਬਕੇ ! ਆਪ ਜੀ ਦੇ ਕਰ-ਕਮਲਾਂ ਵਿਚ ਸ਼ੋਭਾ ਪਾਉਣ ਵਾਲੇ ਖੜਗ, ਤ੍ਰਿਸ਼ੂਲ ਤੇ ਗਦਾ ਆਦਿ ਜਿਹੜੇ ਅਸਤਰ ਹਨ, ਉਨ੍ਹਾਂ ਸਭਨਾਂ ਰਾਹੀਂ ਆਪ ਸਾਰਿਆਂ ਬੰਨਿਆਂ ਤੋਂ ਸਾਡੀ ਰਖਿਆ ਕਰੋ।

**ਰਿਸ਼ੀ ਕਹਿੰਦੇ ਹਨ**—ਇਸ ਪ੍ਰਕਾਰ ਜਦ ਦੇਵਤਿਆਂ ਨੇ ਜਗਤ ਮਾਤਾ ਦੁਰਗਾ ਦੀ ਉਸਤਤ ਕੀਤੀ ਤੇ ਨੰਦਨ ਬਨ ਦੇ ਪਵਿਤਰ ਫੁਲਾਂ ਤੇ ਗੰਧ-ਚੰਦਨ ਆਦਿ ਰਾਹੀਂ ਉਸ ਮਾਤਾ ਦਾ ਪੂਜਨ ਕੀਤਾ। ਫੇਰ ਸਭ ਨੇ ਮਿਲ ਕੇ ਜਦ ਭਗਤੀ ਪੂਰਵਕ ਦਿਬ ਧੂਫਾਂ ਦੀ ਸੁਗੰਧ ਨਿਵੇਦਨ ਕੀਤੀ ਤਦ ਦੇਵੀ ਨੇ ਪ੍ਰਸੰਨ-ਚਿਤ ਹੋ ਕੇ ਪ੍ਰਣਾਮ ਕਰਦਿਆਂ ਹੋਇਆਂ ਸਾਰਿਆਂ ਦੇਵਤਿਆਂ ਨੂੰ ਕਿਹਾ।

**ਦੇਵੀ ਬੋਲੀ**—ਹੇ ਦੇਵਤਿਓ ! ਤੁਸੀਂ ਸਾਰੇ ਮੈਥੋਂ ਜਿਸ ਵਸਤੂ ਦੀ ਇਛਾ ਰਖਦੇ ਹੋ, ਮੰਗੋ ?

**ਦੇਵਤੇ ਬੋਲੇ**—ਭਗਵਤੀ ਨੇ ਸਾਡੀ ਸਾਰੀ ਇਛਾ ਪੂਰਣ ਕਰ ਦਿਤੀ ਹੈ। ਹੁਣ ਕੁਝ ਵੀ ਬਾਕੀ ਨਹੀਂ ਹੈ ਕਿਉਂਕਿ ਸਾਡਾ ਇਹ ਸ਼ਤਰੂ **ਮਹਿਖਾਸੁਰ** ਮਾਰਿਆ ਗਿਆ ਹੈ। ਹੇ ਮਹੇਸ਼ਵਰੀ ! ਇਸ ਦੇ ਨਾਲ ਹੀ ਜੇ ਤੁਸੀਂ ਸਾਨੂੰ ਹੋਰ ਵਰ ਦੇਣਾ ਚਾਹੁੰਦੇ ਹੋ, ਤਦ ਜਦ-ਜਦ ਅਸੀਂ ਆਪ ਜੀ ਨੂੰ ਯਾਦ ਕਰੀਏ ਆਪ ਦਰਸ਼ਨ ਦੇ ਕੇ ਸਾਡੇ ਲੋਕਾਂ ਦੇ ਮਹਾਨ ਸੰਕਟਾਂ ਨੂੰ ਦੂਰ ਕਰ ਦੇਣਾ। ਹੇ ਪ੍ਰਸੰਨ ਮੁਖੀ ਅੰਬਕੇ ! ਜਿਹੜਾ ਮਨੁਖ ਇਨ੍ਹਾਂ ਸਤੋਤਰਾਂ ਰਾਹੀਂ ਆਪ ਜੀ ਦੀ ਉਸਤਤ ਕਰੇ, ਉਸ ਨੂੰ ਵਿੱਤ, ਸਮ੍ਰਿਧਿ ਤੇ ਵੈਭਵ ਦੇਣ ਦੇ ਨਾਲ ਹੀ ਉਸ ਦੀ ਧਨ ਤੇ ਇਸਤਰੀ ਆਦਿ ਸੰਪਤੀ ਵੀ ਵਧਾਉਣ ਲਈ ਆਪ ਸਦਾ ਸਾਡੇ ਉਪਰ ਖੁਸ਼ ਰਹੋ।

**ਰਿਸ਼ੀ ਕਹਿੰਦੇ ਹਨ**—ਹੇ ਰਾਜਨ ! ਦੇਵਤਿਆਂ ਨੇ ਜਦ ਆਪਣੇ ਤੇ ਜਗਤ ਦੇ ਕਲਿਆਣ ਲਈ ਭਦ੍ਰਕਾਲੀ ਦੇਵੀ ਨੂੰ ਇਸ ਪ੍ਰਕਾਰ ਪ੍ਰਸੰਨ ਕੀਤਾ ਤਦ ਉਹ 'ਤਥਾਸਤੂ-ਐਸਾ ਹੀ ਹੋ' ਕਹਿ ਕੇ ਉਥੇ ਹੀ ਅੰਤਰ-ਧਿਆਨ ਹੋ ਗਈ। ਹੇ ਰਾਜਾ ! ਇਸ ਪ੍ਰਕਾਰ ਪੂਰਵ ਕਾਲ ਵਿਚ ਤਿੰਨਾਂ ਲੋਕਾਂ ਦਾ ਹਿਤ ਚਾਹੁਣ ਵਾਲੀ ਦੇਵੀ ਜਿਵੇਂ ਦੇਵਤਿਆਂ ਦੇ ਸ਼ਰੀਰ ਵਿਚੋਂ ਪ੍ਰਗਟ ਹੋਈ ਸੀ, ਉਹ ਸਾਰੀ ਕਥਾ ਮੈਂ ਆਪ ਜੀ ਨੂੰ ਸੁਣਾ ਦਿਤੀ ਹੈ। ਹੁਣ ਫੇਰ ਦੇਵਤਿਆਂ ਦਾ ਉਪਕਾਰ ਕਰਨ ਵਾਲੀ ਉਹ ਦੇਵੀ ਦੁਸ਼ਟ ਦੈਂਤਾਂ ਤੋਂ ਸ਼ੁੰਭ-ਨਿਸ਼ੁੰਭ ਦਾ ਬਧ ਕਰਨ ਤੇ ਸਾਰੇ ਲੋਕਾਂ ਦੀ ਰਖਿਆ ਕਰਨ ਲਈ ਗੌਰੀ ਦੇਵੀ ਦੇ ਸ਼ਰੀਰ ਨਾਲ ਜਿਵੇਂ ਪ੍ਰਗਟ ਹੋਈ ਸੀ ਉਹ ਸਾਰਾ ਪ੍ਰਸੰਗ ਮੇਰੇ ਮੂੰਹੋਂ ਸੁਣੋ। ਮੈਂ ਉਸ ਦਾ ਆਪ ਜੀ ਦੇ ਸਾਹਮਣੇ ਯਥਾ ਯੋਗ ਵਰਣਨ ਕਰਦਾ ਹਾਂ।

## ੲ—ਸ਼ੁੰਭ–ਨਿਸ਼ੁੰਭ :—

**ਰਿਸ਼ੀ ਕਹਿੰਦੇ ਹਨ**—ਪੂਰਵ ਕਾਲ ਵਿਚ **ਸ਼ੁੰਭ** ਤੇ **ਨਿਸ਼ੁੰਭ** ਨਾਮੀ ਅਸੁਰਾਂ ਨੇ ਆਪਣੇ ਬਲ ਤੇ ਪ੍ਰਾਕਰਮ ਦੇ ਘਮੰਡ ਵਿਚ ਆ ਕੇ **ਇੰਦਰ** ਦੇ ਹਥੋਂ ਤਿੰਨਾਂ ਲੋਕਾਂ ਦਾ ਰਾਜ ਤੇ ਯਗ-ਭਾਗ ਖੋਹ ਲਿਆ । ਉਹੋ ਦੋਵੇਂ ਸੂਰਜ ਚੰਦ੍ਰਮਾ, ਕੁਬੇਰ, ਜਮ ਤੇ ਵਰੁਣ ਦੇ ਅਧਿਕਾਰਾਂ ਦਾ ਪ੍ਰਯੋਗ ਕਰਨ ਲਗ ਪਏ । ਵਾਯ ਤੇ ਅਗਨੀ ਦਾ ਕਾਰਜ ਵੀ ਉਹ ਆਪ ਹੀ ਕਰਨ ਲਗ ਪਏ । ਉਨ੍ਹਾਂ ਦੋਹਾਂ ਨੇ ਸਾਰਿਆਂ ਦੇਵਤਿਆਂ ਨੂੰ ਅਪਮਾਨਤ, ਰਾਜ-ਭ੍ਰਸ਼ਟ, ਪਰਾਜਿਤ ਤੇ ਅਧਿਕਾਰ-ਹੀਨ ਕਰਕੇ ਸ੍ਵਰਗ ਤੋਂ ਕਢ ਦਿਤਾ । ਉਨ੍ਹਾਂ ਦੋਹਾਂ ਬਲਵਾਨ ਅਸੁਰਾਂ ਤੋਂ ਡਰਦੇ ਦੇਵਤਿਆਂ ਨੇ ਅਜਿੱਤ ਦੇਵੀ ਦਾ ਸਮਰਣ ਕੀਤਾ ਅਤੇ ਸੋਚਿਆ ਕਿ ਜਗਦੰਭਾ ਨੇ ਸਾਨੂੰ ਵਰ ਦਿਤਾ ਸੀ ਕਿ ਦੁਖ ਵੇਲੇ ਯਾਦ ਕਰਨ ਨਾਲ ਮੈਂ ਤੁਹਾਡੀ ਸਾਰੀਆਂ ਮੁਸੀਬਤਾਂ ਦਾ ਨਾਸ ਕਰ ਦੇਵਾਂਗੀ । ਇਹ ਵਿਚਾਰ ਕੇ ਦੇਵਤੇ ਗਿਰ-ਰਾਜ ਹਿਮਾਲੇ ਉਪਰ ਗਏ ਅਤੇ ਉਥੇ ਭਗਵਤੀ ਵਿਸ਼ਨੂੰ ਮਾਇਆ ਦੀ ਉਸਤਤ ਕਰਨ ਲਗੇ ।

**ਦੇਵਤੇ ਬੋਲੇ**—ਦੇਵੀ ਨੂੰ ਨਮਸਕਾਰ ਹੋਵੇ, ਮਹਾਂ ਦੇਵੀ ਸ਼ਿਵਾ ਨੂੰ ਸਦਾ ਨਮਸਕਾਰ ਹੋਵੇ । ਪ੍ਰਕਿਰਤੀ ਤੇ ਭਦ੍ਰਾ ਨੂੰ ਪ੍ਰਣਾਮ ਹੈ। ਨਿਤਯਾ, ਗੌਰੀ ਤੇ ਧਾਤ੍ਰੀ ਨੂੰ ਬਾਰ ਬਾਰ ਨਮਸਕਾਰ ਹੈ। ਜੋਤੀ ਸਰੂਪਾ, ਚੰਦ੍ਰਰੂਪਿਣੀ ਤੇ ਸੁਖਸਰੂਪਾ ਦੇਵੀ ਨੂੰ ਪ੍ਰਣਾਮ ਹੈ। ਸ਼ਰਣਾਗਤਾਂ ਦੀ ਕਲਿਆਣਕਾਰੀ, ਸੁਖ ਸੰਪਤੀ ਨੂੰ ਬਖਸ਼ਣ ਵਾਲੀ ਦੇਵੀ ਨੂੰ ਅਸੀਂ ਬਾਰ ਬਾਰ ਨਮਸਕਾਰ ਕਰਦੇ ਹਾਂ । ਰਾਖਸ਼ਾਂ ਦੀ ਲਛਮੀ, ਰਾਜਿਆਂ ਦੀ ਲਛਮੀ ਤੇ ਸ਼ਿਵ ਪਤਨੀ ਸਰੂਪਾ ਆਪ ਜਗਦੰਭਾ ਨੂੰ ਬਾਰ-ਬਾਰ ਨਮਸਕਾਰ ਹੈ । ਦੁਰਗਾ, ਦੁਰਗਪਾਰਾ (ਕਸ਼ਟਾਂ ਵਿਚੋਂ ਪਾਰ ਕਰਨ ਵਾਲੀ), ਸਾਰਾ (ਸਭ ਦੀ ਜਾਣਕਾਰ), ਸਰਵਕਾਰਣੀ, ਖਯਾਤਿ, ਕ੍ਰਿਸ਼ਨਾ ਤੇ ਧੂਮ੍ਰਾ ਦੇਵੀ ਨੂੰ ਅਸੀਂ ਸਭ ਨਮਸਕਾਰ ਕਰਦੇ ਹਾਂ । ਅਤਿ ਸੁੰਦਰ, ਤੇ ਰੁਦਰ-ਰੂਪਾ ਦੇਵੀ ਨੂੰ ਨਮਸਕਾਰ ਹੈ, ਤੇ ਬਾਰ-ਬਾਰ ਸਾਡਾ ਪ੍ਰਣਾਮ ਹੈ। ਜਗਤ ਦੀ ਆਧਾਰ-ਭੂਤਾ ਕ੍ਰਿਤਿ ਦੇਵੀ ਨੂੰ ਬਾਰ-ਬਾਰ ਨਮਸਕਾਰ ਹੈ । ਜਿਹੜੀ ਦੇਵੀ ਸਾਰਿਆਂ ਪ੍ਰਾਣੀਆਂ ਵਿਚ ਵਿਸ਼ਨੂੰ ਮਾਇਆ ਦੇ ਨਾਂ ਨਾਲ ਪੁਕਾਰੀ ਜਾਂਦੀ ਹੈ, ਉਸ ਨੂੰ ਬਾਰ-ਬਾਰ ਨਮਸਕਾਰ ਹੈ। ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਚੇਤਨਾਂ ਸੱਦੀ ਜਾਂਦੀ ਹੈ, ਉਸ ਨੂੰ ਬਾਰ-ਬਾਰ ਨਮਸਕਾਰ ਹੈ । ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਨੀਂਦ ਰੂਪ ਨਾਲ ਸਿਥਤ ਹੈ, ਉਸ ਨੂੰ ਬਾਰ-ਬਾਰ ਨਮਸਕਾਰ ਹੈ । ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਭੁਖ-ਰੂਪ ਨਾਲ ਸਿਥਤ ਹੈ, ਉਸ ਨੂੰ ਬਾਰ-ਬਾਰ ਨਮਸਕਾਰ ਹੈ । ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਸ਼ਕਤੀ ਰੂਪ ਨਾਲ ਸਿਥਤ ਹੈ ਉਸ ਨੂੰ ਬਹੁਤ ਬਾਰ ਨਮਸਕਾਰ ਹੈ। ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਸ਼ਕਤੀ ਰੂਪ ਨਾਲ ਸਿਥਤ ਹੈ ਉਸ ਨੂੰ ਬਾਰੰਬਾਰ ਨਮਸਕਾਰ ਹੈ। ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਤ੍ਰਿਸ਼ਨਾ ਰੂਪ ਨਾਲ ਸਿਥਤ ਹੈ, ਉਸ ਨੂੰ ਨਮਸਕਾਰ ਹੈ । ਜਿਹੜੀ ਦੇਵੀ ਸਭ ਪ੍ਰਾਣੀਆਂ ਵਿਚ ਸ਼ਾਂਤੀ ਰੂਪ ਨਾਲ ਸਿਥਤ ਹੈ ਉਸ ਨੂ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਜਾਤੀ ਰੂਪ ਨਾਲ ਸਿਥਤ ਹੈ ਉਸ ਨੂ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਲਜਿਆ ਰੂਪ ਨਾਲ ਸਿਥਤ ਹੈ ਉਸ ਨੂੰ

ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਸ਼ਾਂਤੀ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਸ਼ਰਧਾ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਸ਼ਰਧਾ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਕਾਂਤੀ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਲੋਕਾਂ ਵਿਚ ਲਛਮੀ ਰੂਪ ਵਿਚ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਵਿਚ ਵ੍ਰਿਤੀ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਵਿਚ ਸਿਮ੍ਰਤੀ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਵਿਚ ਦਯਾ (ਦਇਆ) ਰੂਪ ਵਿਚ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਤੁਸ਼ਟੀ ਰੂਪ ਨਾਲ ਸਿਥਤ ਹੈ, ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਵਿਚ ਮਾਤਾ ਰੂਪ ਨਾਲ ਸਿਥਤ ਹੈ ਉਸ ਨੂੰ ਨਮਸਕਾਰ ਹੈ। ਜੋ ਦੇਵੀ ਸਭ ਪ੍ਰਾਣੀਆਂ ਵਿਚ ਭ੍ਰਾਂਤੀ ਰੂਪ ਵਿਚ ਸਿਥਤ ਹੈ ਉਸ ਨੂੰ ਪ੍ਰਣਾਮ ਹੈ। ਜੋ ਜੀਵਾਂ ਦੇ ਇੰਦਰੀ ਵਰਗ ਦੀ ਅਧਿਸ਼ਟਾਤ੍ਰੀ ਦੇਵੀ ਤੇ ਸਭ ਪ੍ਰਾਣੀਆਂ ਵਿਚ ਵਿਆਪਤ ਰਹਿਣ ਵਾਲੀ ਹੈ ਉਸ ਦੇਵੀ ਨੂੰ ਬਾਰ ਬਾਰ ਨਮਸਕਾਰ ਹੈ। ਪੂਰਵ ਕਾਲ ਵਿਚ ਆਪਣੇ ਅਭੀਸ਼ਟ ਦੀ ਪ੍ਰਾਪਤੀ ਹੋਣ ਨਾਲ ਦੇਵਤਿਆਂ ਨੇ ਜਿਸ ਦੀ ਉਸਤਤ ਕੀਤੀ ਸੀ ਤੇ ਇੰਦਰ ਬਹੁਤ ਦਿਨਾਂ ਤਕ ਜਿਸ ਦਾ ਸੇਵਨ ਕੀਤਾ ਸੀ ਉਹ ਕਲਿਆਣਕਾਰੀ ਸਾਡਾ ਕਲਿਆਣ ਤੇ ਮੰਗਲ ਕਰੇ ਤੇ ਸਾਰੀਆਂ ਮੁਸੀਬਤਾਂ ਦਾ ਨਾਸ ਕਰੇ। ਭਿਆਨਕ ਦੈਂਤਾਂ ਤੋਂ ਸਤਾਏ ਹੋਏ ਅਸੀਂ ਸਾਰੇ ਦੇਵਤੇ ਜਿਸ ਪ੍ਰਮੇਸ਼ਵਰੀ ਨੂੰ ਇਸ ਸਮੇਂ ਨਮਸਕਾਰ ਕਰਦੇ ਹਾਂ ਤੇ ਜੋ ਭਗਤੀ ਨਾਲ ਨਿਮ੍ਰਤਾ ਪੂਰਵਕ ਪੁਰਖਾਂ ਰਾਹੀਂ ਯਾਦ ਕੀਤੇ ਜਾਣ ਤੇ ਤਤਕਾਲ ਹੀ ਸਾਰਿਆਂ ਦੁਖਾਂ ਦਾ ਨਾਸ਼ ਕਰ ਦਿੰਦੀ ਹੈ ਉਹ ਜਗਦੰਭਾ ਸਾਡਾ ਕਸ਼ਟ ਦੂਰ ਕਰੇ।

**ਰਿਸ਼ੀ ਦਸਦੇ ਹਨ**—ਹੇ ਰਾਜਨ ! ਇੰਜ ਜਦ ਦੇਵਤੇ ਉਸਤਤ ਕਰ ਰਹੇ ਸਨ, ਉਸ ਸਮੇਂ ਪਾਰਬਤੀ ਦੇਵੀ ਗੰਗਾ ਜੀ ਦੇ ਜਲ ਵਿਚ ਅਸ਼ਨਾਨ ਕਰਨ ਲਈ ਉਥੇ ਆਈ। ਉਸ ਸੁੰਦਰ ਭਵਾਂ ਵਾਲੀ ਦੇਵੀ ਨੇ ਦੇਵਤਿਆਂ ਤੋਂ ਪੁਛਿਆ—ਆਪ ਲੋਕ ਇਥੇ ਕਿਸ ਦੀ ਉਸਤਤੀ ਕਰਦੇ ਹੋ ? ਤਦ ਉਨ੍ਹਾਂ ਦੇ ਸ਼ਰੀਰ-ਕੋਸ਼ ਤੋਂ ਪ੍ਰਗਟ ਹੋਈ । **ਸ਼ਿਵਾ ਦੇਵੀ ਬੋਲੀ**— "ਸ਼ੁੰਭ ਦੈਂਤ ਤੋਂ ਡਰਦੇ ਤੇ ਯੁਧ ਵਿਚ ਨਿਸ਼ੁੰਭ ਹਥੋਂ ਹਾਰੇ ਹੋਏ ਏਥੇ ਇਕਠੇ ਹੋਏ ਇਹ ਸਾਰੇ ਦੇਵਤੇ ਮੇਰੀ ਹੀ ਉਸਤਤ ਕਰ ਰਹੇ ਹਨ । ਪਾਰਬਤੀ ਜੀ ਦੇ ਸਰੀਰ ਕੋਸ਼ ਤੋਂ ਅੰਬਕਾ ਦੀ ਉਤਪਤੀ ਹੋਈ ਸੀ, ਇਸ ਲਈ ਉਹ ਸਮਸਤ ਲੋਕਾਂ ਵਿਚ **'ਕੌਸ਼ਕੀ'** ਕਹੀ ਜਾਂਦੀ ਹੈ। ਕੌਸ਼ਕੀ ਦੇ ਪ੍ਰਗਟ ਹੋਣ ਮਗਰੋਂ ਪਾਰਬਤੀ ਦੇਵੀ ਦਾ ਸਰੀਰ ਕਾਲੇ ਰੰਗ ਦਾ ਹੋ ਗਿਆ ਅਤੇ ਉਹ ਹਿਮਾਲੇ ਉਪਰ ਰਹਿਣ ਵਾਲੀ ਕਾਲਕਾ ਦੇਵੀ ਦੇ ਨਾਮ ਨਾਲ ਵਿਖਿਆਤ ਹੋਈ। ਉਸ ਸਮੇਂ ਸ਼ੁੰਭ-ਨਿਸ਼ੁੰਭ ਦੇ ਭਰਾ-ਭਾਈ **ਚੰਡ-ਮੁੰਡ** ਉਥੇ ਆਏ ਅਤੇ ਉਨ੍ਹਾਂ ਨੇ ਪਰਮ ਮਨੋਹਰ ਰੂਪ ਧਾਰਨ ਕਰਨ ਵਾਲੀ ਅੰਬਕਾ ਦੇਵੀ ਨੂੰ ਦੇਖਿਆ। ਫੇਰ ਉਹ ਸ਼ੁੰਭ ਦੇ ਪਾਸ ਜਾ ਕੇ ਬੋਲੇ—'ਮਹਾਰਾਜ ! ਇਕ ਬਹੁਤ ਹੀ ਮਨੋਹਰ ਇਸਤਰੀ ਹੈ, ਜਿਹੜੀ ਆਪਣੀ ਦੇਵੀ ਕਾਂਤੀ ਨਾਲ ਹਿਮਾਲੇ ਨੂੰ ਨੂਰੋ ਨੂਰ (ਪ੍ਰਕਾਸ਼ਤ) ਕਰ ਰਹੀ ਹੈ। ਉਸ ਵਰਗਾ ਉਤਮ ਰੂਪ ਕਿਤੇ ਵੀ ਕਿਸੇ ਨੇ ਨਹੀਂ ਦੇਖਿਆ ਹੋਵੇਗਾ । ਹੇ ਅਸੁਰਾਂ ਦੇ ਮੁਖੀਆ ! ਪਤਾ

Sri Satguru Jagjit Singh Ji Elibrary NamdhariElibrary@gmail.com

ਲਵੋ, ਉਹ ਦੇਵੀ ਕੌਣ ਹੈ ਅਤੇ ਉਸ ਨੂੰ ਪ੍ਰਾਪਤ ਕਰ ਲਵੋ। ਇਸਤਰੀਆਂ ਵਿਚ ਤੇ ਉਹ ਅਮੋਲ ਰਤਨ ਹੈ, ਉਸ ਦਾ ਹਰ ਇਕ ਅੰਗ ਬਹੁਤ ਹੀ ਸੁੰਦਰ ਹੈ ਤੇ ਉਹ ਆਪਣੇ ਅੰਗਾਂ ਦੀ ਜੋਤੀ ਨਾਲ ਸੰਪੂਰਣ ਦਿਸ਼ਾਵਾਂ ਵਿਚ ਪ੍ਰਕਾਸ਼ ਫੈਲਾ ਰਹੀ ਹੈ। ਹੇ ਦੈਂਤ ਰਾਜ ! ਅਜੇ ਉਹ ਹਿਮਾਲੇ ਉਪਰ ਹੀ ਮੌਜੂਦ ਹੈ, ਤੁਸੀਂ ਉਸ ਨੂੰ ਦੇਖ ਸਕਦੇ ਹੋ। ਹੇ ਪ੍ਰਭੂ ! ਤਿੰਨਾਂ ਲੋਕਾਂ ਵਿਚ, ਮਣੀ, ਹਾਥੀ ਤੇ ਘੋੜੇ ਆਦਿ ਜਿੰਨੇ ਵੀ ਰਤਨ ਹਨ, ਉਹ ਸਭ ਇਸ ਵੇਲੇ ਆਪ ਜੀ ਦੇ ਘਰ ਵਿਚ ਸ਼ੋਭਾ ਪਾ ਰਹੇ ਹਨ। ਹਾਥੀਆਂ ਵਿਚ ਰਤਨਭੂਤ ਐਰਾਵਤ, ਇਹ ਪਾਰਿਜਾਤ ਦਾ ਰੁੱਖ ਤੇ ਇਹ ਉੱਚਸ਼੍ਰਵਾ ਘੋੜਾ—ਇਹ ਸਭ ਆਪ ਜੀ ਨੇ ਇੰਦਰ ਤੋਂ ਖੋਹ ਲਏ ਹਨ। ਹੰਸਾਂ ਨਾਲ ਜੜਿਆ ਹੋਇਆ ਇਹ ਵਿਮਾਨ ਵੀ ਆਪ ਦੇ ਵੇਹੜੇ ਦੀ ਸ਼ੋਭਾ ਵਧਾ ਰਿਹਾ ਹੈ। ਇਹ ਰਤਨ-ਜੜ੍ਹਤ ਵਿਮਾਨ, ਜਿਹੜਾ ਪਹਿਲੋਂ ਬ੍ਰਹਮਾ ਜੀ ਪਾਸ ਸੀ, ਹੁਣ ਤੁਹਾਡੇ ਪਾਸ ਆ ਗਿਆ ਹੈ। ਇਥੇ ਮਹਾਂ ਪਦਮ ਨਾਮੀ ਨਿਧੀ ਤੁਸੀਂ ਕੁਬੇਰ ਪਾਸੋਂ ਖੋਹ ਲਿਆਏ ਹੋ। ਸਮੁੰਦਰ ਨੇ ਵੀ ਤੁਹਾਨੂੰ ਕਿੰਜਲਨੀ ਨਾਂ ਦੀ ਮਾਲਾ ਭੇਟ ਕੀਤੀ ਹੈ, ਜਿਹੜੀ ਕੇਸਰ ਨਾਲ ਸੁਸ਼ੋਭਤ ਹੈ ਅਤੇ ਜਿਸ ਦੇ ਫੁਲ ਕਦੀ ਕੁਮਲਾਉਂਦੇ ਨਹੀਂ ਹਨ। ਸੋਨੇ ਦੀ ਬਰਖਾ ਕਰਨ ਵਾਲਾ ਵਰੁਣ ਦਾ ਛਤਰ ਵੀ ਆਪ ਜੀ ਦੇ ਗ੍ਰਿਹ ਵਿਚ ਸ਼ੋਭਾ ਦੇ ਰਿਹਾ ਹੈ ਇਹ ਉਤਮ ਰਥ, ਜਿਹੜਾ ਪਹਿਲੋਂ ਪ੍ਰਜਾਪਤੀ ਦੇ ਅਧਿਕਾਰ ਵਿਚ ਸੀ, ਹੁਣ ਆਪ ਜੀ ਪਾਸ ਮੌਜੂਦ ਹੈ। ਹੇ ਦੈਂਤਾਂ ਦੇ ਈਸ਼ਵਰ ! ਮਿਰਤੂ ਦੀ ਉਤਕ੍ਰਾਂਤਿਦਾ ਨਾਮ ਵਾਲੀ ਸ਼ਕਤੀ ਵੀ ਤੁਸਾਂ ਖੋਹ ਲਈ ਹੈ ਅਤੇ ਵਰੁਣ ਦਾ ਪਾਸ਼ ਅਤੇ ਸਮੁੰਦਰ 'ਚ ਹੋਣ ਵਾਲੇ ਸਭ ਤਰ੍ਹਾਂ ਦੇ ਰਤਨ ਤੁਹਾਡੇ ਭਰਾ (ਭਾਈ) ਨਿਸ਼ੁੰਭ ਦੇ ਅਧਿਕਾਰ ਵਿਚ ਹਨ। ਅਗਨੀ ਨੇ ਵੀ ਸ਼ੁਧ ਕੀਤੇ ਹੋਏ ਦੋ ਬਸਤਰ ਆਪ ਜੀ ਦੀ ਭੇਟ ਕੀਤੇ ਹਨ। ਇੰਜ ਸਾਰੇ ਰਤਨ ਤੁਸਾਂ ਇਕਠੇ ਕਰ ਲਏ ਹਨ, ਫੇਰ ਜੋ ਇਹ ਇਸਤਰੀਆਂ ਵਿਚ ਰਤਨ ਰੂਪ ਕਲਿਆਣਮਈ ਦੇਵੀ ਹੈ, ਇਸ ਨੂੰ ਆਪ ਕਿਉਂ ਨਹੀਂ ਆਪਣੇ ਅਧਿਕਾਰ ਵਿਚ ਲੈ ਆਉਂਦੇ।

**ਰਿਸ਼ੀ ਅਗੇ ਦਸਦੇ ਹਨ**—ਚੰਡ-ਮੁੰਡ ਦਾ ਇਹ ਬਚਨ ਸੁਣ ਕੇ ਸ਼ੁੰਭ ਨੇ ਮਹਾਂ ਦੈਂਤ ਸੁਗ੍ਰੀਵ ਨੂੰ ਦੂਤ ਬਣਾ ਕੇ ਦੇਵੀ ਪਾਸ ਘਲਿਆ ਅਤੇ ਕਿਹਾ—'ਤੂੰ ਮੇਰੀ ਆਗਿਆ ਨਾਲ ਉਸ ਦੇਵੀ ਸਾਹਮਣੇ ਇਹ-ਇਹ ਗਲਾਂ ਕਹਿਣੀਆਂ ਅਤੇ ਐਸਾ ਉਪਾ ਕਰਨਾ, ਜਿਸ ਨਾਲ ਪ੍ਰਸੰਨ ਹੋ ਕੇ ਉਹ ਛੇਤੀ ਹੀ ਇਥੇ ਆ ਜਾਵੇ। ਉਹ ਦੂਤ ਪਰਬਤ ਦੇ ਅਤਿਅੰਤ ਰਮਣੀਕ ਪ੍ਰਦੇਸ਼ ਵਿਚ, ਜਿਥੇ ਦੇਵੀ ਮੌਜੂਦ ਸੀ, ਗਿਆ ਅਤੇ ਮਧੁਰ ਬੋਲਾਂ ਨਾਲ ਇਹ ਕੋਮਲ ਬਚਨ ਬੋਲਿਆ।

**ਦੂਤ ਬੋਲਿਆ**—ਹੇ ਦੇਵੀ ! ਦੈਂਤ ਰਾਜ ਸ਼ੁੰਭ ਇਸ ਸਮੇਂ ਤਿੰਨਾਂ ਲੋਕਾਂ ਦੇ ਮਾਲਕ ਹਨ। ਮੈਂ ਉਨ੍ਹਾਂ ਦਾ ਭੇਜਿਆ ਹੋਇਆ ਦੂਤ ਹਾਂ ਅਤੇ ਏਥੇ ਤੁਹਾਡੇ ਹੀ ਪਾਸ ਆਇਆ ਹਾਂ। ਉਨ੍ਹਾਂ ਦੀ ਆਗਿਆ ਸਦਾ ਦੇਵਤੇ ਇਕ ਅਵਾਜ਼ ਨਾਲ ਮੰਨਦੇ ਹਨ। ਕੋਈ ਉਸ ਦਾ ਉਲੰਘਣ ਨਹੀਂ ਕਰ ਸਕਦਾ। ਉਹ ਸੰਪੂਰਣ ਦੇਵਤਿਆਂ ਨੂੰ ਪਰਾਸਤ (ਹਰਾ) ਕਰ ਚੁਕੇ ਹਨ। ਉਨ੍ਹਾਂ ਨੇ ਜੋ ਸੁਨੇਹਾ ਤਹਾਨੂੰ ਦਿਤਾ ਹੈ, ਉਸ ਨੂੰ ਸੁਣੋ :—''ਸੰਪੂਰਣ ਤ੍ਰਿਲੋਕੀ ਮੇਰੇ ਅਧਿਕਾਰ ਵਿਚ ਹੈ। ਦੇਵਤੇ ਵੀ ਮੇਰੀ ਆਗਿਆ ਦਾ ਪਾਲਣ ਕਰਦੇ ਹਨ। ਸਭ ਯਗਾਂ ਦੇ ਭਾਗਾਂ ਨੂੰ ਮੈਂ ਹੀ ਵਖ-ਵਖ ਭੋਗਦਾ ਹਾਂ। ਸੰਸਾਰ ਵਿਚ ਜਿੰਨੇ ਵੀ ਉਤਮ ਰਤਨ ਹਨ, ਉਹ

ਸਭ ਮੇਰੇ ਅਧਿਕਾਰ ਵਿਚ ਹਨ। ਇੰਦਰ ਦਾ ਵਾਹਨ ਐਰਾਵਤ, ਜਿਹੜਾ ਹਾਥੀਆਂ ਵਿਚ ਰਤਨ ਸਮਾਨ ਹੈ, ਮੈਂ ਉਸ ਨੂੰ ਖੋਹ ਲਿਆ ਹੈ। ਖੀਰ-ਸਾਗਰ ਦੇ ਰਿੜਕਣ ਤੇ ਜਿਹੜਾ ਘੋੜਿਆਂ ਵਿਚ ਰਤਨ ਉਚ ਸ੍ਰਵਾ ਪ੍ਰਗਟ ਹੋਇਆ ਸੀ, ਉਸ ਨੂੰ ਦੇਵਤਿਆਂ ਨੇ ਮੇਰੇ ਪੈਰੀਂ ਪੈ ਕੇ ਸਮਰਪਣ ਕੀਤਾ ਹੈ। ਹੇ ਸੁੰਦਰੀ ! ਇਨ੍ਹਾਂ ਤੋਂ ਇਲਾਵਾ ਹੋਰ ਵੀ ਜਿੰਨੇ ਰਤਨ ਆਦਿ ਪਦਾਰਥ, ਦੇਵਤਿਆਂ, ਗੰਧਰਬਾਂ ਤੇ ਨਾਗਾਂ ਦੇ ਪਾਸ ਸਨ, ਉਹ ਸਭ ਮੇਰੇ ਹੀ ਪਾਸ ਆ ਗਏ ਹਨ। ਹੇ ਦੇਵੀ ! ਅਸੀਂ ਲੋਕ ਤੁਹਾਨੂੰ ਸੰਸਾਰ ਦੀਆਂ ਇਸਤਰੀਆਂ ਵਿਚ ਰਤਨ ਮੰਨਦੇ ਹਾਂ, ਇਸ ਲਈ ਤੁਸੀਂ ਸਾਡੇ ਪਾਸ ਆ ਜਾਵੋ, ਕਿਉਂਕਿ ਰਤਨਾਂ ਦਾ ਉਪਭੋਗ ਕਰਨ ਵਾਲੇ ਅਸੀਂ ਹੀ ਹਾਂ। ਹੇ ਚੰਚਲ ਚਿਤਵਨ ਵਾਲੀ ਦੇਵੀ ! ਤੁਸੀਂ ਮੇਰੀ ਤੇ ਮੇਰੇ ਪ੍ਰਾਕਰਮੀ ਭਰਾ ਨਿਸ਼ੁੰਭ ਦੀ ਸੇਵਾ ਵਿਚ ਆ ਜਾਵੋ, ਕਿਉਂਕਿ ਆਪ ਜੀ ਰਤਨ ਸਰੂਪਾ ਹੋ। ਮੈਨੂੰ ਵਰ ਲੈਣ ਨਾਲ ਤੁਹਾਨੂੰ ਤੁਲਨਾ ਰਹਿਤ ਮਹਾਨ ਵਿਭੂਤੀ ਦੀ ਪ੍ਰਾਪਤੀ ਹੋਵੇਗੀ। ਆਪਣੀ ਬੁਧੀ ਨਾਲ ਇਹ ਵਿਚਾਰ ਕੇ ਤੁਸੀਂ ਮੇਰੀ ਪਤਨੀ ਬਣ ਜਾਵੋ।"

**ਰਿਸ਼ੀ ਕਹਿੰਦੇ ਹਨ**—ਦੂਤ ਦੇ ਇੰਜ ਕਹਿਣ ਉਪਰ ਕਲਿਆਣਮਈ ਭਗਵਤੀ ਦੁਰਗਾ ਦੇਵੀ ਜੋ ਇਸ ਜਗਤ ਨੂੰ ਧਾਰਨ ਕਰਦੀ ਹੈ, ਮਨ-ਹੀ-ਮਨ ਗੰਭੀਰ ਭਾਵ ਨਾਲ ਮੁਸਕਰਾਈ ਅਤੇ ਇਸ ਪ੍ਰਕਾਰ ਬੋਲੀ।

**ਦੇਵੀ ਨੇ ਕਿਹਾ**—ਹੇ ਦੂਤ ਤੂੰ ਸਚ ਹੀ ਆਖਿਆ ਹੈ, ਤੇਰੀ ਕਥਨੀ ਵਿਚ ਵਾਲ ਬਰਾਬਰ ਵੀ ਝੂਠ ਨਹੀਂ। ਸ਼ੁੰਭ ਤਿੰਨਾਂ ਲੋਕਾਂ ਦਾ ਸਵਾਮੀ ਹੈ ਤੇ ਨਿਸ਼ੁੰਭ ਵੀ ਉਸ ਦੇ ਸਮਾਨ ਪ੍ਰਾਕਰਮੀ ਹੈ। ਪਰ ਇਸ ਵਿਸ਼ੇ ਵਿਚ ਜੋ ਮੈਂ ਪ੍ਰਤਿਗਿਆ ਕਰ ਚੁਕੀ ਹਾਂ, ਉਸ ਨੂੰ ਖੁਦ ਹੀ ਝੂਠਾ ਕਿਵੇਂ ਕਰਾਂ। ਮੈਂ ਆਪਣੀ ਅਲਪ ਬੁਧੀ ਦੇ ਕਾਰਨ ਪਹਿਲੋਂ ਹੀ ਜੋ ਪ੍ਰਣ ਕਰ ਰਖਿਆ ਹੈ, ਉਸ ਨੂੰ ਸੁਣੋ :—' ਜਿਹੜਾ ਪ੍ਰਾਣੀ ਮੈਨੂੰ ਰਣ-ਖੇਤਰ ਵਿਚ ਜਿਤ ਲਵੇਗਾ, ਜਿਹੜਾ ਮੇਰੇ ਅਭਿਮਾਨ ਨੂੰ ਚੂਰ-ਚੂਰ ਕਰ ਦੇਵੇਗਾ ਤੇ ਸੰਸਾਰ ਵਿਚ ਜੋ ਮੇਰੇ ਹੀ ਸਮਾਨ ਬਲਵਾਨ ਹੋਵੇਗਾ, ਉਹੋ ਮੇਰਾ ਸਵਾਮੀ ਹੋਵੇਗਾ। ਇਸ ਲਈ ਸ਼ੁੰਭ ਜਾਂ ਮਹਾਂ ਦੈਂਤ ਨਿਸ਼ੁੰਭ ਖੁਦ ਹੀ ਇਥੇ ਆਉਣ ਦਾ ਕਸ਼ਟ ਕਰਨ ਅਤੇ ਮੈਨੂੰ ਜਿਤ ਕੇ ਛੇਤੀ ਹੀ ਮੇਰਾ ਪਾਣੀ ਗ੍ਰਹਿਣ ਕਰ ਲੈਣ, ਇਸ ਵਿਚ ਦੇਰ ਕਰਨ ਦੀ ਕੀ ਜ਼ਰੂਰਤ ਹੈ।"

**ਦੂਤ ਬੋਲਿਆ**—ਹੇ ਦੇਵੀ ! ਤੁਸੀਂ ਘੁਮੰਡ ਵਿਚ ਭਰੇ ਹੋਏ ਹੋ, ਮੇਰੇ ਸਾਹਮਣੇ ਇਹੋ ਜਿਹੀਆਂ ਗਲਾਂ ਨਾ ਕਰੋ। ਤਿੰਨਾਂ ਲੋਕਾਂ ਵਿਚ ਕਿਹੜਾ ਇਹੋ ਜਿਹਾ ਮਾਈ ਦਾ ਲਾਲ ਹੈ, ਜਿਹੜਾ ਸ਼ੁੰਭ-ਨਿਸ਼ੁੰਭ ਸਾਹਮਣੇ ਖੜਾ ਹੋ ਸਕੇ। ਹੇ ਦੇਵੀ ! ਦੂਸਰੇ ਦੈਂਤਾਂ ਦੇ ਸਾਹਮਣੇ ਸਾਰੇ ਦੇਵਤੇ ਯੁਧ ਵਿਚ ਖੜੇ ਨਹੀਂ ਹੋ ਸਕਦੇ, ਫੇਰ ਤੁਸੀਂ ਇਕ ਅਬਲਾ ਨਾਰੀ ਹੁੰਦਿਆਂ ਕਿਵੇਂ ਠਹਿਰ ਸਕਦੀਂ ਹੋ। ਜਿਨ੍ਹਾਂ ਸ਼ੁੰਭ ਆਦਿ ਦੈਂਤਾਂ ਦੇ ਸਨਮੁਖ ਇੰਦਰ ਆਦਿ ਸਾਰੇ ਦੇਵਤੇ ਵੀ ਯੁਧ ਵਿਚ ਖੜੇ ਨਹੀਂ ਹੋਏ, ਉਨ੍ਹਾਂ ਦੇ ਸਾਹਮਣੇ ਤੁਸੀਂ ਇਸਤਰੀ ਹੋਣ ਦੇ ਨਾਤੇ ਕਿਵੇਂ ਜਾਵੋਗੀ। ਇਸ ਲਈ ਤੁਸੀਂ ਮੇਰੇ ਹੀ ਕਹਿਣ ਨਾਲ ਸ਼ੁੰਭ ਨਿਸ਼ੁੰਭ ਪਾਸ ਚਲੇ ਚਲੋ। ਇੰਜ ਕਰਨ ਨਾਲ ਤੁਹਾਡੇ ਗੌਰਵ ਦੀ ਰਖਿਆ ਹੋਵੇਗੀ, ਨਹੀਂ ਤੇ ਜਦ ਉਹ ਵਾਲ ਫੜ ਕੇ ਘਸੀਟਣਗੇ, ਤਦ ਤੁਹਾਨੂੰ ਆਪਣਾ ਮਾਣ ਗਵਾ ਕੇ ਜਾਣਾ ਪਵੇਗਾ।

Sri Satguru Jagjit Singh Ji Elibrary NamdhariElibrary@gmail.com

**ਦੇਵੀ ਨੇ ਕਿਹਾ**—ਤੇਰਾ ਕਹਿਣਾ ਠੀਕ ਹੈ, ਸ਼ੁੰਭ ਬਲਵਾਨ ਹੈ ਤੇ ਨਿਸ਼ੁੰਭ ਵੀ ਬੜਾ ਪ੍ਰਾਕਰਮੀ ਹੈ ਪਰ ਕੀ ਕਰਾਂ, ਬੇ ਬਸੀ ਹੈ। ਮੈਂ ਪਹਿਲੋਂ ਹੀ ਬਿਨਾਂ ਸੋਚੇ-ਸਮਝੇ ਪ੍ਰਤਿਗਿਆ ਕਰ ਲਈ ਹੈ। ਹੁਣ ਤੂੰ ਜਾ, ਮੈਂ ਜੋ ਕੁਝ ਤੈਨੂੰ ਕਿਹਾ ਹੈ, ਉਹ ਸਭ ਕੁਝ ਦੈਂਤ ਰਾਜ ਨੂੰ ਆਦਰ ਪੂਰਵਕ ਕਹਿ ਦੇ। ਫੇਰ ਉਹ ਜੋ ਉਚਿਤ ਸਮਝੇ ਕਰੇ।

**ਰਿਸ਼ੀ ਕਹਿੰਦੇ ਹਨ**—ਦੇਵੀ ਦਾ ਇਹ ਸੁਨੇਹਾ ਸੁਣ ਕੇ ਦੂਤ ਨੂੰ ਬੜਾ ਅਚੰਭਾ ਲਗਾ ਤੇ ਉਸ ਨੇ ਦੈਂਤ ਰਾਜ ਪਾਸ ਜਾ ਕੇ ਸਾਰਾ ਸਮਾਚਾਰ ਵਿਸਥਾਰ ਪੂਰਵਕ ਕਹਿ ਸੁਣਾਇਆ। ਦੂਤ ਦੇ ਉਸ ਬਚਨ ਨੂੰ ਸੁਣ ਕੇ ਸ਼ੁੰਭ ਬਹੁਤ ਕ੍ਰੋਧਤ ਹੋਇਆ ਅਤੇ ਦੈਂਤ ਸੈਨਾਪਤੀ **ਧੂਮ੍ਰਲੋਚਨ** ਨੂੰ ਹੁਕਮ ਦਿਤਾ—ਹੇ ਧੂਮ੍ਰਲੋਚਨ ! ਤੂੰ ਛੇਤੀ ਹੀ ਆਪਣੀ ਸੈਨਾ ਲੈ ਕੇ ਜਾਹ ਅਤੇ ਉਸ ਦੁਸ਼ਟਾ ਨੂੰ ਕੇਸਾਂ ਤੋਂ ਫੜ ਕੇ ਘਸੀਟਦਾ ਹੋਇਆ ਜ਼ਬਰਦਸਤੀ ਇਥੇ ਲੈ ਆ। ਉਸ ਦੀ ਰਖਿਆ ਕਰਨ ਲਈ ਜੇ ਕੋਈ ਦੂਜਾ ਖੜਾ ਹੋਵੇ, ਤਦ ਉਹ ਭਾਵੇਂ ਦੇਵਤਾ, ਯਖ਼ਜਾਂ ਗੰਧਰਬ ਹੀ ਕਿਉਂ ਨਾ ਹੋਵੇ, ਉਸ ਨੂੰ ਜ਼ਰੂਰ ਪਾਰ ਬੁਲਾ ਦੇਣਾ।"

**ਰਿਸ਼ੀ ਦਸਦੇ ਹਨ**—ਸ਼ੁੰਭ ਦੀ ਇਹ ਆਗਿਆ ਸੁਣ ਕੇ, ਧੂਮ੍ਰਲੋਚਨ ਦੈਂਤ ਸੱਠ ਹਜ਼ਾਰ ਅਸੁਰਾਂ ਦੀ ਸੈਨਾ ਲੈ ਕੇ ਉਥੋਂ ਝਟ ਚਲ ਪਿਆ। ਉਥੇ ਪਹੁੰਚ ਕੇ ਉਸ ਨੇ ਹਿਮਾਲੇ ਉਪਰ ਰਹਿਣ ਵਾਲੀ ਦੇਵੀ ਨੂੰ ਦੇਖਿਆ ਅਤੇ ਲਲਕਾਰ ਕੇ ਬੋਲਿਆ—"ਉਹ ਮੁਟਿਆਰ ਕੁੜੀਏ ! ਤੂੰ ਸ਼ੁੰਭ ਨਿਸ਼ੁੰਭ ਪਾਸ ਚਲ। ਜੇ ਇਸ ਵੇਲੇ ਖੁਸ਼ੀ ਨਾਲ ਮੇਰੇ ਸੁਾਮੀ ਪਾਸ ਨਹੀਂ ਚਲੇਂਗੀ ਤਦ ਮੈਂ ਬਲ ਪੂਰਵਕ ਤੈਨੂੰ ਵਾਲਾਂ ਤੋਂ ਫੜ ਕੇ ਖਿਚਦਾ-ਖਿਚਦਾ ਉਥੇ ਲੈ ਜਾਵਾਂਗਾ।

**ਦੇਵੀ ਬੋਲੀ**—ਤੈਨੂੰ ਦੈਂਤ ਰਾਜ ਨੇ ਭੇਜਿਆ ਹੈ, ਤੂੰ ਖੁਦ ਵੀ ਬਲਵਾਨ ਹੈ ਅਤੇ ਤੇਰੇ ਨਾਲ ਲੰਮੀ ਚੌੜੀ ਸੈਨਾ ਵੀ ਹੈ, ਇਸ ਹਾਲਤ ਵਿਚ ਜੇ ਮੈਨੂੰ ਬਲ ਪੂਰਵਕ ਲੈ ਚਲੇਂਗਾ, ਤਦ ਮੈਂ ਤੇਰਾ ਕੀ ਕਰ ਸਕਦੀ ਹਾਂ।

**ਰਿਸ਼ੀ ਕਹਿੰਦੇ ਹਨ**—ਦੇਵੀ ਦੇ ਇੰਜ ਕਹਿਣ ਤੇ ਧੂਮ੍ਰਲੋਚਨ ਦੇਵੀ ਵਲ ਭਜਿਆ, ਤਦ ਅੰਬਕਾ ਨੇ 'ਹੂੰ' ਸ਼ਬਦ ਕਹਿਣ ਨਾਲ ਉਸ ਨੂੰ ਭਸਮ ਕਰ ਦਿਤਾ। ਫੇਰ ਤੇ ਕ੍ਰੋਧ ਨਾਲ ਭਰੀ ਹੋਈ ਦੈਂਤਾਂ ਦੀ ਵਿਸ਼ਾਲ ਸੈਨਾ ਅਤੇ ਅੰਬਿਕਾ ਨੇ ਇਕ ਦੂਜੇ ਉਪਰ ਤਿਖੇ ਤੀਰਾਂ, ਸ਼ਕਤੀਆਂ ਤੇ ਕੁਹਾੜਿਆਂ ਦੀ ਬਰਖਾ ਅਰੰਭ ਕੀਤੀ। ਇੰਨੇ ਚਿਰ ਵਿਚ ਦੇਵੀ ਦਾ ਵਾਹਨ ਸਿੰਘ ਕ੍ਰੋਧ ਵਿਚ ਭਰ ਕੇ, ਭਿਆਨਕ ਗਰਜ ਕਰਕੇ, ਗਰਦਨ ਦੇ ਵਾਲਾਂ ਨੂੰ ਹਿਲਾਉਂਦਾ ਹੋਇਆ ਅਸੁਰਾਂ ਦੀ ਸੈਨਾ ਵਿਚ ਕੁਦ ਪਿਆ, ਉਸ ਨੇ ਕੁਝ ਦੈਂਤਾਂ ਨੂੰ ਪੰਜਿਆਂ ਦੀ ਮਾਰ ਨਾਲ ਕਿੰਨਿਆਂ ਨੂੰ ਆਪਣੇ ਜਬਾੜਿਆਂ ਨਾਲ ਤੇ ਕਿੰਨੇ ਹੀ ਦੈਂਤਾਂ ਨੂੰ ਪਟਕ ਕੇ ਦਾੜ੍ਹਾਂ ਨਾਲ ਜ਼ਖਮੀ ਕਰਕੇ ਖਤਮ ਕਰ ਦਿਤਾ। ਉਸ ਸ਼ੇਰ ਨੇ ਆਪਣੇ ਨੌਹਾਂ ਨਾਲ ਕਿੰਨਿਆਂ ਦੇ ਢਿਡ ਪਾੜ ਦਿਤੇ ਅਤੇ ਕਈਆਂ ਦੇ ਥਪੜ ਮਾਰ ਕੇ ਸਿਰ ਧੜ ਤੋਂ ਜੁਦਾ ਕਰ ਦਿਤੇ। ਕਿੰਨਿਆਂ ਦੀਆਂ ਬਾਹਾਂ ਤੇ ਮਥੇ ਕਟ ਦਿਤੇ ਅਤੇ ਕਈ ਦੈਂਤਾਂ ਦਾ ਪੇਟ ਪਾੜ ਕੇ ਲਹੂ ਚੂਸ ਲਿਆ। ਬਹੁਤ ਹੀ ਗੁਸੇ ਨਾਲ ਭਰੇ ਹੋਏ ਦੇਵੀ ਦੇ ਉਸ ਮਹਾਂ ਬਲੀ ਵਾਹਨ ਸ਼ੇਰ ਨੇ ਪਲਾਂ ਵਿਚ ਅਸੁਰਾਂ ਦੀ ਸਾਰੀ ਸੈਨਾਂ ਦਾ ਸੰਘਾਰ ਕਰ ਦਿਤਾ।

Sri Satguru Jagjit Singh Ji Elibrary NamdhariElibrary@gmail.com

ਜਦ ਸ਼ੁੰਭ ਨੇ ਸੁਣਿਆ ਕਿ ਦੇਵੀ ਧੂਮ੍ਰਲੋਚਨ ਨੂੰ ਮਾਰ ਸੁਟਿਆ ਹੈ ਤੇ ਉਸ ਦੇ ਸ਼ੇਰ ਨੇ ਸਾਰੀ ਸੈਨਾ ਦਾ ਸਫਾਇਆ ਬੋਲ ਦਿਤਾ ਹੈ, ਤਦ ਉਹ ਬਹੁਤ ਹੀ ਕ੍ਰੋਧਤ ਹੋਇਆ, ਉਸ ਦੇ ਬੁਲ ਕੰਬਣ ਲਗੇ। ਉਸ ਨੇ **ਚੰਡ** ਤੇ **ਮੁੰਡ** ਨਾਮੀ ਦੋ ਮਹਾਂ ਦੈਂਤਾਂ ਨੂੰ ਹੁਕਮ ਦਿਤਾ—'ਹੇ ਚੰਡ ! ਹੇ ਮੁੰਡ ! ਤੁਸੀਂ ਇਕ ਵਿਸ਼ਾਲ ਸੈਨਾ ਲੈ ਕੇ ਉਥੇ ਜਾਵੋ, ਉਸ ਦੇਵੀ ਦੇ ਵਾਲਾਂ ਤੋਂ ਫੜ, ਬੰਨ੍ਹ ਕੇ ਇਥੇ ਲੈ ਆਵੋ। ਜੇ ਇੰਜ ਉਸ ਨੂੰ ਲਿਆਉਣ ਵਿਚ ਸੰਦੇਹ ਹੋਵੇ, ਤਦ ਯੁਧ ਵਿਚ ਸਭ ਪ੍ਰਕਾਰ ਦੇ ਅਸਤਰਾਂ-ਸ਼ਸਤਰਾਂ ਤੇ ਸਾਰੀ ਦੈਂਤ ਸੈਨਾ ਦਾ ਪ੍ਰਯੋਗ ਕਰਕੇ ਉਸ ਦੀ ਹਤਿਆ ਕਰ ਦੇਣਾ। ਉਸ ਦੁਸ਼ਟਾ ਦੀ ਹਤਿਆ ਹੋਣ ਅਤੇ ਸਿੰਘ ਦੇ ਮਾਰੇ ਜਾਣ ਤੇ ਉਸ ਅੰਬਿਕਾ ਨੂੰ ਬੰਨ੍ਹ ਕੇ ਛੇਤੀ ਹੀ ਵਾਪਸ ਆ ਜਾਣਾ।

**ਰਿਸ਼ੀ ਜੀ ਕਹਿੰਦੇ ਹਨ**—ਉਸ ਸਮੇਂ ਸ਼ੁੰਭ ਦਾ ਹੁਕਮ ਸੁਣ ਕੇ **ਚੰਡ-ਮੁੰਡ** ਦੈਂਤ ਚਤੁੰਰਗਣੀ ਸੈਨਾ ਸਹਿਤ, ਅਸਤਰਾਂ-ਸ਼ਸਤਰਾਂ ਨਾਲ ਸੁਸਜਤ ਹੋ ਕੇ ਦੇਵੀ ਵਲ ਚਲ ਪਏ। ਫੇਰ ਗਿਰ ਰਾਜ ਹਿਮਾਲੇ ਦੇ ਸ੍ਵਰਣਮਈ ਉਚੇ ਸਿਖਰ ਉਪਰ ਪਹੁੰਚ ਕੇ ਉਨ੍ਹਾਂ ਨੇ ਸਿੰਘ ਉਪਰ ਬੈਠੀ ਹੋਈ ਦੇਵੀ ਨੂੰ ਦੇਖਿਆ। ਉਹ ਮੰਦ ਮੰਦ ਮੁਸਕਾ ਰਹੀ ਸੀ। ਉਸ ਨੂੰ ਦੇਖ ਕੇ ਦੈਂਤ ਬੜੀ ਹੁਸ਼ਿਆਰੀ ਨਾਲ ਫੜਨ ਦਾ ਜਤਨ ਕਰਨ ਲਗੇ। ਕਿਸੇ ਨੇ ਧਨੁਖ ਤਾਣ ਲਿਆ, ਕਿਸੇ ਨੇ ਤਲਵਾਰ ਖਿਚ ਲਈ ਤੇ ਕੁਝ ਲੋਕ ਦੇਵੀ ਦੇ ਪਾਸ ਆ ਕੇ ਖੜੇ ਹੋ ਗਏ। ਤਦ ਅੰਬਿਕਾਂ ਨੇ ਉਨ੍ਹਾਂ ਦੁਸ਼ਮਣਾਂ ਉਪਰ ਬੜਾ ਕ੍ਰੋਧ ਕੀਤਾ। ਉਸ ਵੇਲੇ ਕ੍ਰੋਧ ਦੇ ਕਾਰਣ ਉਨ੍ਹਾਂ ਦਾ ਮੂੰਹ ਕਾਲਾ ਪੈ ਗਿਆ। ਲਲਾਟ ਵਿਚ ਭਵਾਂ ਟੇਢੀਆਂ ਹੋ ਗਈਆਂ, ਉਥੋਂ ਤੁਰੰਤ ਵਿਕਰਾਲ ਮੁਖੀ ਕਾਲੀ ਪ੍ਰਗਟ ਹੋ ਗਈ, ਜਿਸ ਦੇ ਪਾਸ ਤਲਵਾਰ ਤੇ ਪਾਸ਼ (ਰਸੀ) ਸੀ। ਅਜੀਬ ਖਟਵਾਂਗ ਧਾਰਣ ਕੀਤੇ ਹੋਏ, ਚਿੱਤੇ ਦੇ ਚੰਮ ਦੀ ਸਾੜ੍ਹੀ ਪਹਿਨੇ ਹੋਏ, ਨਰਮੁੰਡਾ ਦੀ ਮਾਲਾ ਨਾਲ ਸੁਸ਼ੋਭਤ ਸੀ। ਉਸ ਦੇ ਸ਼ਰੀਰ ਦਾ ਮਾਸ ਸੁਕਾ ਹੋਇਆ ਸੀ, ਕੇਵਲ ਹਡੀਆਂ ਦਾ ਪਿੰਜਰ ਸੀ, ਜਿਸ ਨਾਲ ਉਹ ਬੜੀ ਡਰਾਉਣੀ ਨਜ਼ਰ ਆ ਰਹੀ ਸੀ। ਉਸ ਦਾ ਮੂੰਹ ਬੜਾ ਚੌੜਾ ਚਕਲਾ (ਵਿਸ਼ਾਲ) ਸੀ, ਜੀਭ ਬਾਹਰ ਨਿਕਲੀ ਹੋਈ ਸੀ, ਜਿਸ ਕਾਰਨ ਉਹ ਹੋਰ ਵੀ ਭਿਆਨਕ ਦਿਸਦੀ ਸੀ। ਉਸ ਦੇਵੀ ਦੀਆਂ ਅਖਾਂ ਅੰਦਰ ਨੂੰ ਧਸੀਆਂ ਹੋਈਆਂ ਸਨ ਅਤੇ ਲਾਲ ਹੋਈਆਂ-ਹੋਈਆਂ ਸਨ। ਉਹ ਆਪਣੀ ਗਰਜ ਨਾਲ ਸਾਰੀਆਂ ਦਿਸ਼ਾਵਾਂ ਨੂੰ ਗੂੰਜਾ ਰਹੀ ਸੀ। ਵਡੇ-ਵਡੇ ਦੈਂਤਾਂ ਦੀ ਅਲਖ ਲਾਹੁੰਦੀ ਹੋਈ ਉਹ ਕਾਲਕਾ ਦੇਵੀ ਬੜੇ ਜ਼ੋਰ-ਸ਼ੋਰ ਨਾਲ ਉਨ੍ਹਾਂ ਦੈਂਤਾਂ ਦੀ ਉਸ ਸੈਨਾ ਉਪਰ ਟੁਟ ਪਈ ਅਤੇ ਉਨ੍ਹਾਂ ਨੂੰ ਖਾਣ ਲਗ ਪਈ। ਉਹ ਅੰਗ-ਰਖਕਾਂ, ਅੰਕਸ-ਧਾਰੀ ਮਹਾਵਤਾਂ, ਜੋਧਿਆਂ ਤੇ ਟੱਲਾਂ ਸਹਿਤ ਕਿੰਨੇ ਹੀ ਹਾਥੀਆਂ ਨੂੰ ਇਕ ਹੀ ਹਥ ਨਾਲ ਫੜ ਕੇ ਮੂੰਹ ਵਿਚ ਪਾ ਲੈਂਦੀ ਜੀ। ਇੰਜ ਹੀ ਘੋੜੇ, ਰਥ ਤੇ ਸਾਰਥੀ ਦੇ ਨਾਲ ਰਥੀ ਸੈਨਕਾਂ ਨੂੰ ਮੂੰਹ ਵਿਚ ਪਾ ਕੇ, ਉਹ ਉਨ੍ਹਾਂ ਨੂੰ ਇਕ ਭਿਆਨਕ ਰੂਪ ਨਾਲ ਚੱਬ ਜਾਂਦੀ ਸੀ। ਕਿਸੇ ਦੇ ਵਾਲ ਫੜ ਲੈਂਦੀ ਕਿਸੇ ਦਾ ਗਲ ਘੁਟ ਦਿੰਦੀ, ਕਿਸੇ ਨੂੰ ਪੈਰਾਂ ਨਾਲ ਮਿਧ ਦਿੰਦੀ, ਕਿਸੇ ਨੂੰ ਪਲਸੇਟਾ ਮਾਰ ਕੇ ਡੇਗ ਦਿੰਦੀ ਸੀ। ਉਹ ਅਸੁਰਾਂ ਦੇ ਛਡੇ ਹੋਏ ਵਡੇ-ਵਡੇ ਅਸਤਰਾਂ-ਸ਼ਸਤਰਾਂ ਨੂੰ ਮੂੰਹ ਵਿਚ ਫੜ ਲੈਂਦੀ ਸੀ ਅਤੇ ਗੁਸੇ ਵਿਚ ਭਰ ਕੇ ਉਨ੍ਹਾਂ ਨੂੰ ਦਾੜ੍ਹਾਂ ਥਲੇ ਪੀਹ ਸੁਟਦੀ ਸੀ। **ਕਾਲੀ** ਨੇ ਬਲਵਾਨ ਤੇ ਦੁਰਾਤਮਾ ਦੈਂਤਾਂ ਦੀ ਉਹ ਸਾਰੀ ਸੈਨਾਂ ਕੁਚਲ ਸੁਟੀ, ਖਾ ਲਈ ਅਤੇ

ਕਿੰਨਿਆਂ ਨੂੰ ਮਾਰ ਮਾਰ ਕੇ ਹਰਨ ਬਣਾ ਦਿਤਾ। ਕਈ ਤਲਵਾਰ ਦੇ ਘਾਟ ਉਤਾਰ ਦਿਤੇ, ਕਿੰਨਿਆਂ ਨੂੰ ਖਟਵਾਂਗ ਨਾਲ ਕੁਟਿਆ ਅਤੇ ਕਈ ਦੈਂਤਾਂ ਨੂੰ ਦੰਦਾਂ ਨਾਲ ਚਬ ਸੁਟਿਆ ਤੇ ਇੰਜ ਖਤਮ ਕੀਤੇ। ਇੰਜ ਦੇਵੀ ਨੇ ਅਸੁਰਾਂ ਦੀ ਸਾਰੀ ਸੈਨਾਂ ਨੂੰ ਛਿਨ ਭਰ ਵਿਚ ਮਾਰ ਸੁਟਿਆ। ਇਹ ਦੇਖ ਕੇ **ਚੰਡ** ਉਸ ਭਿਆਨਕ ਦੇਵੀ ਵਲ ਅਗੇ ਵਧਿਆ ਅਤੇ ਮਹਾਂ ਬਲੀ **ਮੁੰਡ** ਨੇ ਵੀ ਭਿਆਨਕ ਬਾਣਾਂ ਦੀ ਝੜੀ ਲਾ ਦਿਤੀ। ਹਜ਼ਾਰਾਂ ਵਾਰ ਚਲਾਏ ਹੋਏ ਚਕਰਾਂ ਨਾਲ ਉਸ ਭਯੰਕਰ ਨੇਤਰਾਂ ਵਾਲੀ ਦੇਵੀ ਨੂੰ ਘਾਇਲ ਕਰ ਦਿਤਾ। ਉਹ ਰਾਖਸ਼ ਦੇ ਚਕਰ ਦੇਵੀ ਦੇ ਮੂੰਹ ਵਿਚ ਗੁਮ ਹੁੰਦੇ ਹੋਏ ਇੰਜ ਜਾਪਦੇ ਸਨ ਮਾਨੋ ਸੂਰਜ ਦੇ ਬਹੁਤੇਰੇ ਮੰਡਲ ਬੱਦਲਾਂ ਦੇ ਪੇਟ ਵਿਚ ਪ੍ਰਵੇਸ਼ ਕਰ ਰਹੇ ਹੋਣ। ਤਦ ਭਿਆਨਕ ਗਰਜ ਕਰਨ ਵਾਲੀ **ਕਾਲੀ** ਨੇ ਬਹੁਤ ਹੀ ਗੁਸੇ ਨਾਲ ਲਾਲ ਪੀਲੀ ਹੋ ਕੇ ਵਿਕਟ ਅਟਹਾਸ ਕੀਤਾ (ਬੜਾ ਡਰਾਵਣਾ ਹਾਸਾ ਹਸਿਆ)। ਉਸ ਵੇਲੇ ਦੇਵੀ ਦੇ ਵਿਕਰਾਲ ਬਦਨ ਦੇ ਅੰਦਰ ਮੁਸ਼ਕਲ ਨਾਲ ਦੇਖੇ ਜਾ ਸਕਣ ਵਾਲੇ ਦੰਦਾਂ ਦੀ ਚਮਕ ਨਾਲ ਉਹ ਅਤਿਅੰਤ ਉਜਲ ਦਿਖਾਈ ਦਿੰਦੀ ਸੀ। ਦੇਵੀ ਨੇ ਬਹੁਤ ਵਡੀ ਤਲਵਾਰ ਹਥ ਵਿਚ ਲੈ ਕੇ "ਹੂੰ" ਦਾ ਉਚਾਰਣ ਕੀਤਾ ਤੇ **ਚੰਡ** ਉਪਰ ਧਾਵਾ ਬੋਲ ਦਿਤਾ ਅਤੇ ਉਸ ਦੇ ਕੇਸ ਫੜ ਕੇ ਤਲਵਾਰ ਨਾਲ ਉਸ ਦਾ ਮਸਤਕ ਕੱਟ ਦਿਤਾ।

**ਚੰਡ** ਨੂੰ ਮਰਿਆ ਹੋਇਆ ਦੇਖ ਕੇ **ਮੁੰਡ** ਦੇਵੀ ਵਲ ਭਜ ਉਠਿਆ। ਤਦ ਦੇਵੀ ਨੇ ਗੁਸੇ ਵਿਚ ਭਰ ਕੇ ਉਸ ਦੇ ਵੀ ਤਲਵਾਰ ਨਾਲ ਟੋਟੇ ਕਰ ਸੁਟੇ। ਮਹਾਂ ਪ੍ਰਾਕਰਮੀ ਚੰਡ ਤੇ ਮੁੰਡ ਨੂੰ ਮਰੇ ਹੋਏ ਦੇਖ ਕੇ ਬਾਕੀ ਬਚੀ ਹੋਈ ਸੈਨਾਂ ਭਯਗ੍ਰਸਤ ਹੋ ਕੇ ਚਾਰੇ ਬੰਨੇ ਭਜ ਗਈ। ਤਦ ਕਾਲੀ ਨੇ ਚੰਡ ਤੇ ਮੁੰਡ ਦੇ ਮਸਤਕ ਨੂੰ ਹਥ ਵਿਚ ਲੈ ਕੇ ਚੰਡਕਾ ਦੇ ਪਾਸ ਜਾ ਕੇ ਪ੍ਰਚੰਡ ਅਟਹਾਸ ਕਰਦਿਆਂ ਹੋਇਆਂ ਆਖਿਆ—"ਹੇ ਦੇਵੀ! ਮੈਂ ਇਨ੍ਹਾਂ ਚੰਡ ਤੇ ਮੁੰਡ ਦੋ ਪਸ਼ੂਆਂ ਨੂੰ ਆਪ ਜੀ ਦੀ ਭੇਟ ਕਰਦੀ ਹਾਂ। ਹੁਣ ਯੁਧ-ਯਗ ਵਿਚ ਤੁਸਾਂ ਖੁਦ ਸ਼ੁੰਭ ਤੇ ਨਿਸ਼ੁੰਭ ਦੀ ਬਲੀ ਦੇਣੀ।

**ਰਿਸ਼ੀ ਕਹਿੰਦੇ ਹਨ**—ਚੰਡ-ਮੁੰਡ ਦੈਂਤਾਂ ਦੇ ਉਥੇ ਲਿਆਏ ਹੋਏ ਸਿਰ ਦੇਖ ਕੇ ਕਲਿਆਣਕਾਰੀ ਚੰਡੀ ਨੇ ਕਾਲੀ ਨੂੰ ਮਿਠੇ ਬਚਨਾਂ ਵਿਚ ਇੰਜ ਕਿਹਾ—ਦੇਵੀ! ਤੂੰ ਚੰਡ ਤੇ ਮੁੰਡ ਨੂੰ ਲੈ ਕੇ ਮੇਰੇ ਪਾਸ ਆਈ ਹੈਂ, ਇਸ ਲਈ ਸੰਸਾਰ ਵਿਚ ਚਾਮੁੰਡਾ ਦੇਵੀ ਦੇ ਨਾਂ ਨਾਲ ਤੇਰੀ ਪ੍ਰਸਿਧੀ ਹੋਵੇਗੀ।

**ਰਿਸ਼ੀ ਅਗੇ ਦਸਦੇ ਹਨ**—ਚੰਡ ਤੇ ਮੁੰਡ ਨਾਮੀ ਦੈਂਤਾਂ ਦੇ ਮਾਰੇ ਜਾਣ ਤੇ ਅਤੇ ਬਹੁਤ ਸਾਰੀ ਸੈਨਾਂ ਦਾ ਸੰਘਾਰ ਹੋ ਜਾਣ ਤੇ ਦੈਂਤਾਂ ਦੇ ਰਾਜਾ ਪ੍ਰਤਾਪੀ ਸ਼ੁੰਭ ਦੇ ਮਨ ਵਿਚ ਬੜਾ ਕ੍ਰੋਧ ਹੋਇਆ ਅਤੇ ਉਸ ਨੇ ਦੈਂਤਾਂ ਦੀ ਸੰਪੂਰਣ ਸੈਨਾਂ ਨੂੰ ਯੁਧ ਲਈ ਕੂਚ ਕਰਨ ਦਾ ਹੁਕਮ ਦਿਤਾ। ਉਹ ਬੋਲਿਆ—ਅਜ ਉਦਾਯੁਧ ਨਾਮੀ ਛਿਆਸੀ ਦੈਂਤ ਸੈਨਾਪਤੀ ਆਪਣੀਆਂ ਫੌਜਾਂ ਦੇ ਨਾਲ ਯੁਧ ਲਈ ਪ੍ਰਸਥਾਨ ਕਰੋ। ਕੰਬੂ ਨਾਂ ਵਾਲੇ ਦੈਂਤ ਦੇ ਚੌਰਾਸੀ ਸੈਨਾਂ ਨਾਇਕ ਆਪਣੀ ਵਾਹਿਨੀ ਨਾਲ ਘਿਰੇ ਹੋਏ ਯਾਤਰਾ ਕਰੋ। ਪੰਜ੍ਹਾ ਕੋਟੀ ਵੀਰਯ-ਕੁਲ ਦੇ ਤੇ ਸੌ ਧੌਮ੍ਰ-ਕੁਲ ਦੇ ਅਸੁਰ ਸੈਨਾਪਤੀ ਮੇਰੀ ਆਗਿਆ ਨਾਲ ਸੈਨਾਂ ਸਹਿਤ ਕੂਚ ਕਰੋ। ਕਾਲਕ, ਦੌਹਰਦ, ਮੌਰਯ ਤੇ ਕਾਲਕੇਯ ਅਸੁਰ ਵੀ ਯੁਧ ਲਈ ਤਿਆਰ ਹੋ ਕੇ ਮੇਰੀ ਆਗਿਆ ਨਾਲ ਤੁਰੰਤ ਪ੍ਰਸਥਾਨ

Sri Satguru Jagjit Singh Ji Elibrary NamdhariElibrary@gmail.com

ਕਰਨ। ਭਿਆਨਕ ਸ਼ਾਸਨ ਕਰਨ ਵਾਲਾ ਅਸੁਰ ਰਾਜਾ ਸ਼ੁੰਭ ਇਸ ਪ੍ਰਕਾਰ ਆਗਿਆ ਦੇ ਕੇ ਹਜ਼ਾਰਾਂ ਵਡੀਆਂ-ਵਡੀਆਂ ਫੌਜਾਂ ਨਾਲ ਯੁਧ ਲਈ ਚਲ ਪਿਆ। ਉਸ ਦੀ ਬਹੁਤ ਹੀ ਭਿਆਨਕ ਸੈਨਾਂ ਆਉਂਦੀ ਦੇਖ ਕੇ ਚੰਡਿਕਾ ਨੇ ਆਪਣੀ ਧਨੁਖ ਦੀ ਟੰਕਾਰ ਨਾਲ ਜ਼ਮੀਨ ਤੇ ਅਸਮਾਨ ਦੇ ਵਿਚਲਾ ਭਾਗ ਗੂੰਜ ਨਾਲ ਭਰ ਦਿਤਾ। ਹੇ ਰਾਜਨ! ਉਸ ਵੇਲੇ ਦੇਵੀ ਦੇ ਸਿੰਘ ਨੇ ਜ਼ੋਰ-ਜ਼ੋਰ ਨਾਲ ਗਜਣਾ ਅਰੰਭਿਆ। ਫੇਰ ਅੰਬਿਕਾ ਨੇ ਟੱਲ(ਘੰਟੇ) ਦੀ ਅਵਾਜ਼ ਨਾਲ ਉਸ ਧੁਨੀ ਵਿਚ ਹੋਰ ਵਾਧਾ ਕਰ ਦਿਤਾ। ਧਨੁਖ ਦੀ ਟੰਕਾਰ, ਸਿੰਘ ਦੀ ਧਾੜ ਤੇ ਟੱਲ ਦੀ ਖੜਕਾਰ ਨਾਲ ਸਾਰੀਆਂ ਦਿਸ਼ਾਵਾਂ ਗੂੰਜ ਉਠੀਆਂ। ਉਸ ਭਯੰਕਰ ਸ਼ਬਦ ਨਾਲ ਕਾਲੀ ਨੇ ਆਪਣੇ ਵਿਕਰਾਲ ਮੂੰਹ ਨੂੰ ਹੋਰ ਵੀ ਵਧਾ ਲਿਆ ਤੇ ਇਸ ਪ੍ਰਕਾਰ ਉਹ ਜੇਤੂ ਬਣੀ। ਉਸ ਤੁਮਲ ਨਾਦ ਨੂੰ ਸੁਣ ਕੇ ਦੈਂਤ ਦੀਆਂ ਫੌਜਾਂ ਨੇ, ਚਾਰੇ ਬੰਨਿਆਂ ਤੋਂ ਆ ਕੇ ਚੰਡਕਾ ਦੇਵੀ, ਸਿੰਘ ਤੇ ਕਾਲੀ ਦੇਵੀ ਨੂੰ ਕ੍ਰੋਧ ਪੂਰਵਕ ਘੇਰ ਲਿਆ। ਹੇ ਰਾਜਨ! ਇਸ ਸਮੇਂ ਅਸੁਰਾਂ ਦੇ ਵਿਨਾਸ਼ ਤੇ ਦੇਵਤਿਆਂ ਦੇ ਡਰ ਨੂੰ ਦੂਰ ਕਰਨ ਲਈ, ਬ੍ਰਹਮਾ, ਸ਼ਿਵ, ਕਾਰਤਿਕੇਯ, ਵਿਸ਼ਨੂੰ ਤੇ ਇੰਦਰ ਆਦਿ ਦੇਵਤਿਆਂ ਦੀਆਂ ਸ਼ਕਤੀਆਂ, ਜਿਹੜੀਆਂ ਅਤਿਅੰਤ ਪ੍ਰਾਕਰਮ ਤੇ ਬਲ ਨਾਲ ਸੰਪਨ ਸਨ, ਉਨ੍ਹਾਂ ਦੇ ਸ਼ਰੀਰ ਵਿਚੋਂ ਨਿਕਲ ਕੇ ਉਨ੍ਹਾਂ ਦੇ ਰੂਪ ਵਿਚ ਚੰਡਕਾ ਦੇਵੀ ਦੇ ਪਾਸ ਗਈਆਂ। ਜਿਸ ਦੇਵਤਾ ਦਾ ਜਿਹੋ ਜਿਹਾ ਰੂਪ ਜਿਹੋ ਜਿਹੀ ਵੇਸ਼ਭੂਸ਼ਾ ਤੇ ਜਿਹੋ ਜਿਹਾ ਵਾਹਨ ਸੀ, ਠੀਕ ਉਸੇ ਪ੍ਰਕਾਰ ਦੇ ਸਾਧਨਾਂ ਨਾਲ ਸੰਪਨ ਹੋ ਕੇ ਉਸ ਦੀ ਸ਼ਕਤੀ ਅਸੁਰਾਂ ਨਾਲ ਯੁਧ ਕਰਨ ਲਈ ਆਈ। ਸਭ ਤੋਂ ਪਹਿਲੋਂ ਹੰਸ-ਯੁਕਤ ਵਿਮਾਨ ਉਪਰ ਬੈਠੀ ਹੋਈ ਅਕਸ਼ਸੂਤ੍ਰ ਤੇ ਕਮੰਡਲ ਨਾਲ ਸਸ਼ੋਭਤ ਬ੍ਰਹਮਾ ਜੀ ਦੀ ਸ਼ਕਤੀ ਉਪਸਥਿਤ ਹੋਈ। ਜਿਸ ਨੂੰ ਬ੍ਰਹਮਾਣੀ ਕਹਿੰਦੇ ਹਨ। ਮਹਾਂ ਦੇਵ ਜੀ ਦੀ ਸ਼ਕਤੀ ਬਲਦ ਉਪਰ ਆਰੂੜ੍ਹ ਹੋ ਕੇ ਹਥਾਂ ਵਿਚ ਉਤਮ ਤ੍ਰਿਸ਼ੂਲ ਧਾਰਣ ਕਰਕੇ ਮਹਾਂ ਨਾਗ ਦਾ ਕੰਙਣ ਪਹਿਨ, ਮਸਤਕ ਵਿਚ ਚੰਦਰ ਰੇਖਾ ਨਾਲ ਸਸ਼ੋਭਤ ਹੋ ਕੇ ਉਥੇ ਆ ਪਹੁੰਚੀ। ਕਾਰਤਿਕੇਯ ਜੀ ਦੀ ਸ਼ਕਤੀ ਰੂਪਾ ਜਗਦੰਭਿਕਾ ਉਨ੍ਹਾਂ ਦਾ ਹੀ ਰੂਪ ਧਾਰਣ ਕਰਕੇ ਸ੍ਰੇਸ਼ਠ ਮੋਰ ਉਪਰ ਆਰੂੜ੍ਹ ਹੋ ਕੇ ਹਥ ਵਿਚ ਸ਼ਕਤੀ (ਬਰਛਾ) ਲਈ ਦੈਂਤਾਂ ਨਾਲ ਯੁਧ ਕਰਨ ਲਈ ਆਈ। ਇਸੇ ਪ੍ਰਕਾਰ ਭਗਵਾਨ ਵਿਸ਼ਨੂੰ ਦੀ ਸ਼ਕਤੀ ਗਰੁੜ ਉਪਰ ਬਿਰਾਜਮਾਨ ਹੋ ਕੇ, ਸੰਖ, ਚਕਰ, ਗਦਾ, ਸ਼ਾਰੰਗ ਧਨੁਖ ਤੇ ਖੜਗ ਹਥਾਂ ਵਿਚ ਲਈ ਉਥੇ ਆਈ। ਅਨੂਪਮ ਯਗਵਾਰਾਹ ਦਾ ਰੂਪ ਧਾਰਣ ਕਰਨ ਵਾਲੇ ਸ੍ਰੀ ਹਰੀ ਦੀ ਜਿਹੜੀ ਸ਼ਕਤੀ ਹੈ, ਉਹ ਵੀ ਵਾਰਾਹ-ਸ਼ਰੀਰ (ਸੂਰ ਦਾ ਸ਼ਰੀਰ ਧਾਰਣ ਕਰਕੇ) ਧਾਰਣ ਕਰਕੇ ਉਥੇ ਆ ਪਹੁੰਚੀ। ਨਰਸ਼ਿੰਘ ਸ਼ਕਤੀ ਵੀ ਨਰਸਿੰਘ ਜੀ ਦੇ ਸਮਾਨ ਸ਼ਰੀਰ ਧਾਰਣ ਕਰਕੇ ਉਥੇ ਆਈ। ਉਸ ਦੀ ਧੌਣ ਦੇ ਵਾਲਾਂ ਦੇ ਹਿਲਣ ਨਾਲ ਅਕਾਸ਼ ਦੇ ਤਾਰੇ ਖੇਰੂੰ ਖੇਰੂੰ (ਬਿਖਰਨਾ) ਹੋ ਰਹੇ ਸਨ। ਇੰਜ ਹੀ ਇੰਦਰ ਦੀ ਸ਼ਕਤੀ ਵਜ੍ਰ ਹਥ ਵਿਚ ਲੈ ਕੇ ਗਜ-ਰਾਜ ਐਰਾਵਤ ਉਪਰ ਬੈਠ ਕੇ ਆਈ। ਉਸ ਦੀਆਂ ਵੀ ਹਜ਼ਾਰ ਅਖਾਂ ਸਨ। ਇੰਦਰ ਦਾ ਜਿਸ ਪ੍ਰਕਾਰ ਦਾ ਰੂਪ ਹੈ, ਉਹੋ ਜਿਹਾ ਉਸ ਦਾ ਵੀ ਸੀ।

ਉਸ ਵੇਲੇ ਉਨ੍ਹਾਂ ਦੇਵ-ਸ਼ਕਤੀਆਂ ਨਾਲ ਘਿਰੇ ਹੋਏ ਮਹਾਂ ਦੇਵ ਜੀ ਨੇ ਕਿਹਾ— 'ਮੇਰੀ ਪ੍ਰਸੰਨਤਾ ਲਈ ਤੁਸੀਂ ਛੇਤੀ ਹੀ ਇਨ੍ਹਾਂ ਅਸੁਰਾਂ ਦਾ ਸੰਘਾਰ ਕਰੋ।" ਤਦ ਦੇਵੀ ਦੇ

Sri Satguru Jagjit Singh Ji Elibrary NamdhariElibrary@gmail.com

ਸ਼ਰੀਰ ਵਿਚੋਂ ਅਤਿਅੰਤ ਭਿਆਨਕ ਤੇ ਪ੍ਰਮ ਉਗ੍ਰ ਚੰਡਿਕਾ ਸ਼ਕਤੀ ਪ੍ਰਗਟ ਹੋਈ, ਜਿਹੜੀ ਕਿ ਸੈਂਕੜੇ ਫਵੀਆਂ (ਗਿਦੜੀਆਂ) ਵਾਂਗ ਅਵਾਜ਼ ਪੈਦਾ ਕਰਨ ਵਾਲੀ ਸੀ। ਉਸ ਅਜਿੱਤ ਦੇਵੀ ਨੇ ਧੂਮਿਲ ਜਟਾਂ ਵਾਲੇ ਮਹਾਂ ਦੇਵ ਜੀ ਨੂੰ ਕਿਹਾ—"ਭਗਵਨ ! ਤੁਸੀਂ ਸ਼ੁੰਭ-ਨਿਸ਼ੁੰਭ ਪਾਸ ਦੂਤ ਬਣ ਕੇ ਜਾਣ ਦਾ ਕਸ਼ਟ ਕਰੋ ਅਤੇ ਉਨ੍ਹਾਂ ਮਹਾਂ ਅਹੰਕਾਰੀਆਂ ਦੈਂਤਾਂ ਸ਼ੁੰਭ ਤੇ ਨਿਸ਼ੁੰਭ ਨੂੰ ਕਹੋ, ਉਨ੍ਹਾਂ ਨਾਲ ਆਈਆਂ ਦੈਂਤਾਂ ਦੀਆਂ ਫੌਜਾਂ ਅਤੇ ਸੈਨਾਪਤੀਆਂ ਨੂੰ ਕਹੋ—ਹੇ ਦੈਂਤੋ ! ਜੇ ਤੁਸੀਂ ਜੀਉਂਦੇ ਰਹਿਣਾ ਚਾਹੁੰਦੇ ਹੋ ਤਦ ਪਤਾਲ ਲੋਕ ਨੂੰ ਵਾਪਸ ਚਲੇ ਜਾਵੋ। ਇੰਦਰ ਨੂੰ ਤ੍ਰਿਲੋਕੀ ਦਾ ਰਾਜ ਮਿਲ ਜਾਵੇ ਤੇ ਦੇਵਤੇ ਯਗ-ਭਾਗ ਦਾ ਉਪਭੋਗ ਕਰਨ। ਜੇਕਰ ਤੁਸੀਂ ਬਲ ਦੇ ਘਮੰਡ ਵਿਚ ਆ ਕੇ ਯੁਧ ਦੀ ਅਭਿਲਾਖਾ ਰਖਦੇ ਹੋ ਤਦ ਮੈਦਾਨ ਵਿਚ ਆ ਜਾਵੋ,' ਤਾਕਿ ਮੇਰੀਆਂ ਜੋਗਨੀਆਂ ਤੁਹਾਡੇ ਕਚੇ ਮਾਸ ਨਾਲ ਤ੍ਰਿਪਤ ਹੋਣ। ਚੂੰਕਿ ਉਸ ਦੇਵੀ ਨੇ ਭਗਵਾਨ ਸ਼ਿਵ ਨੂੰ ਦੂਤ ਦਾ ਕਾਰਜ ਕਰਨ ਲਈ ਨਿਯੁਕਤ ਕੀਤਾ ਸੀ, ਇਸ ਲਈ ਉਹ "**ਸ਼ਿਵਦੂਤੀ**" ਨਾਂ ਨਾਲ ਸੰਸਾਰ ਵਿਚ ਵਿਖਆਤ ਹੋਈ। ਉਹ ਮਹਾਂ ਦੈਂਤ ਸ਼ਿਵ ਜੀ ਦੇ ਮੂੰਹੋਂ ਦੇਵੀ ਦੇ ਬਚਨ ਸੁਣ ਕੇ ਕ੍ਰੋਧ ਵਿਚ ਭਰ ਗਏ ਤੇ ਜਿਥੇ ਦੇਵੀ ਬਿਰਾਜਮਾਨ ਸੀ ਉਸ ਤਰਫ ਵਧੇ। ਤਦ ਦੈਂਤਾ ਗੁਸੇ ਵਿਚ ਭਰ ਕੇ ਪਹਿਲੋਂ ਹੀ ਦੇਵੀ ਉਪਰ ਬਾਣ, ਸ਼ਕਤੀ ਤੇ ਹੋਰ ਹਥਿਆਰਾਂ ਦੀ ਬਰਖਾ ਕਰਨ ਲਗ ਪਏ। ਇਹ ਦੇਖ ਦੇਵੀ ਨੇ ਵੀ ਖੇਡ-ਖੇਡ ਵਿਚ ਹੀ ਧਨੁਖ ਦੀ ਟੰਕਾਰ ਕੀਤੀ ਤੇ ਉਸ ਵਿਚੋਂ ਛਡੇ ਹੋਏ ਵਡੇ-ਵਡੇ ਬਾਣਾਂ ਰਾਂਹੀ ਦੈਤਾਂ ਦੇ ਚਲਾਏ ਹੋਏ ਬਾਣ, ਤ੍ਰਿਸ਼ੂਲ, ਸ਼ਕਤੀ, ਤੇ ਕੁਹਾੜਿਆਂ ਨੂੰ ਕਟ ਸੁਟਿਆ। ਫੇਰ ਕਾਲੀ ਉਨ੍ਹਾਂ ਅਗੇ ਹੋਕੇ ਸ਼ਤਰੂਆਂ ਨੂੰ ਤ੍ਰਿਸ਼ੂਲ ਦੇ ਵਾਰਾਂ ਨਾਲ ਘਾਇਲ ਕਰਨ ਲਗੀ ਅਤੇ ਖਟਵਾਂਗ ਨਾਲ ਉਨ੍ਹਾਂ ਦੀ ਮਿਝ ਕਢਦੀ ਹੋਈ ਰਣ-ਖੇਤ੍ਰ ਵਿਚ ਵਿਚਰਨ ਲਗੀ। ਬ੍ਰਹਮਾਣੀ ਵੀ ਜਿਸ ਜਿਸ ਬੰਨੇ ਜਾਂਦੀ ਆਪਣੇ ਕਮੰਡਲ ਦਾ ਜਲ ਛਿਣਕ ਕੇ ਸ਼ਤਰੂਆਂ ਦਾ ਤੇਜ ਅਤੇ ਪਰਾਕ੍ਰਮ ਨਸ਼ਟ ਕਰ ਦਿੰਦੀ ਸੀ। ਮਹੇਸ਼ਵਰੀ ਨੇ ਤ੍ਰਿਸ਼ੂਲ ਨਾਲ ਤੇ ਵੈਸ਼ਣਵੀ ਨੇ ਚਕ੍ਰ ਨਾਲ ਅਤੇ ਬਹੁਤ ਹੀ ਕ੍ਰੋਧ ਨਾਲ ਭਰੀ ਹੋਈ ਕੁਮਾਰ ਕਾਰਤੇਕਯ ਦੀ ਸ਼ਕਤੀ ਨੇ ਦੈਂਤਾਂ ਦਾ ਸੰਘਾਰ ਅਰੰਭ ਕੀਤਾ। ਇੰਦ੍ਰ ਸ਼ਕਤੀ ਦੇ ਵਜ੍ਰ ਪ੍ਰਹਾਰ ਨਾਲ ਘਾਇਲ ਹੋ ਸੈਂਕੜੇ ਦੈਂਤ-ਦਾਨਵ ਲਹੂ ਦੇ ਪਰਨਾਲੇ ਵਗਾਉਂਦੇ ਹੋਏ ਪ੍ਰਿਥਵੀ ਉਪਰ ਸੌਂ ਗਏ। ਵਾਰਾਹੀ ਸ਼ਕਤੀ ਨੇ ਕਈਆਂ ਨੂੰ ਆਪਣੀ ਬੂਥੀ ਦੀ ਮਾਰ ਨਾਲ ਨਸ਼ਟ ਕਰ ਦਿਤਾ, ਦਾੜ੍ਹਾਂ ਦੇ ਅਗਲੇ ਹਿਸੇ ਨਾਲ ਕਈਆਂ ਦੀ ਛਾਤੀ ਪਾੜ ਸੁਟੀ ਤੇ ਕਿੰਨੇ ਹੀ ਦੈਂਤ ਉਸ ਦੇ ਚਕਰ ਦੀ ਚੋਟ ਨਾਲ ਜ਼ਖਮੀ ਹੋ ਕੇ ਡਿਗ ਪਏ। ਨਰਸਿੰਘੀ ਵੀ ਦੂਜਿਆਂ ਮਹਾਂ ਦੈਂਤਾਂ ਨੂੰ ਆਪਣੇ ਨੌਹਾਂ ਨਾਲ ਪਾੜ ਕੇ ਖਾਂਦੀ ਅਤੇ ਸਿੰਘਨਾਦ ਨਾਲ ਦਿਸ਼ਾਵਾਂ ਅਤੇ ਅਕਾਸ਼ ਨੂੰ ਗੂੰਜ ਨਾਲ ਭਰਦੀ ਹੋਈ ਯੁਧ-ਖੇਤਰ ਵਿਚ ਘੁਮਣ ਲਗੀ। ਕਿੰਨੇ ਹੀ ਅਸੁਰ ਸ਼ਿਵਦੂਤੀ ਦੇ ਪ੍ਰਚੰਡ ਅਟਹਾਸ ਨਾਲ ਭੈ ਭੀਤ ਹੋ ਕੇ ਪ੍ਰਿਥਵੀ ਉਪਰ ਡਿਗ ਪਏ ਅਤੇ ਸ਼ਿਵਦੂਤੀ ਨੇ ਉਨ੍ਹਾਂ ਡਿਗਦਿਆਂ ਹੋਇਆਂ ਨੂੰ ਆਪਣੀ ਬੁਰਕੀ ਬਣਾ ਲਿਆ।

ਇੰਜ ਕ੍ਰੋਧ ਨਾਲ ਭਰੇ ਹੋਏ ਦੇਵੀ ਦੇ ਗਣਾਂ ਨੂੰ ਨਾਨਾ ਪ੍ਰਕਾਰ ਦੇ ਉਪਾਵਾਂ ਨਾਲ ਵਡੇ ਵਡੇ ਰਾਖਸ਼ਾਂ ਦਾ ਮ੍ਰਦਨ ਕਰਦੇ ਦੇਖ ਕੇ ਦੈਂਤਾਂ ਦੀ ਸੈਨਾਂ ਭਜ ਉਠੀ। ਗਣਾਂ ਤੋਂ ਪੀੜਤ ਦੈਂਤਾਂ ਨੂੰ ਯੁਧ ਵਿਚੋਂ ਭਜਦਿਆਂ ਦੇਖ ਕੇ **ਰਕਤਬੀਜ** ਨਾਮੀ ਮਹਾਂ ਦੈਂਤ ਕ੍ਰੋਧ ਵਿਚ ਭਰ ਕੇ ਯੁਧ ਲਈ ਆਇਆ। ਉਸ ਦੇ ਸ਼ਰੀਰ ਤੋਂ ਜਦ ਲਹੂ ਦੀ ਬੂੰਦ ਜ਼ਮੀਨ ਉਪਰ

Sri Satguru Jagjit Singh Ji Elibrary NamdhariElibrary@gmail.com

ਡਿਗਦੀ, ਤਦ ਉਸੇ ਵਰਗਾ ਇਕ ਦੂਜਾ ਬਲਵਾਨ ਦੈਂਤ ਪੈਦਾ ਹੋ ਜਾਂਦਾ। ਰਕਤਬੀਜ ਆਪਣੇ ਹਥ ਵਿਚ ਗਦਾ ਲੈ ਕੇ ਇੰਦਰ ਸ਼ਕਤੀ ਨਾਲ ਯੁਧ ਕਰਨ ਲਗਾ। ਤਦ ਇੰਦਰ ਸ਼ਕਤੀ ਨੇ ਵਜ੍ਰ ਨਾਲ ਰਕਤਬੀਜ ਨੂੰ ਮਾਰਿਆ। ਵਜ੍ਰ ਨਾਲ ਜ਼ਖਮੀ ਹੋਣ ਤੇ ਉਸ ਦੇ ਸ਼ਰੀਰ ਤੋਂ ਬਹੁਤ ਸਾਰਾ ਖੂਨ ਚੋਣ ਲਗਾ ਅਤੇ ਉਸ ਤੋਂ ਉਸੇ ਵਰਗੇ ਰੂਪ ਤੇ ਪ੍ਰਾਕਰਮ ਵਾਲੇ ਯੋਧਾ ਉਤਪਨ ਹੋ ਗਏ। ਉਹ ਸਭ ਰਕਤਬੀਜ ਵਾਂਗ ਹੀ ਬਲਵਾਨ ਤੇ ਪ੍ਰਾਕਰਮੀ ਸਨ। ਉਹ ਲਹੂ ਤੋਂ ਉਤਪਨ ਹੋਣ ਵਾਲੇ ਬਹੁਤ ਭਯੰਕਰ ਅਸਤਰਾਂ-ਸ਼ਸਤਰਾਂ ਦਾ ਪ੍ਰਹਾਰ ਕਰਦੇ ਹੋਏ ਉਥੇ ਦੇਵੀ ਦੇ ਗਣਾਂ ਨਾਲ ਘੋਰ ਯੁਧ ਕਰਨ ਲਗੇ। ਫੇਰ ਜਦ ਵਜ੍ਰ ਦੇ ਪ੍ਰਹਾਰ ਨਾਲ ਉਸ ਦਾ ਮਸਤਕ ਘਾਇਲ ਹੋਇਆ, ਤਦ ਲਹੂ ਵਗ ਤੁਰਿਆ, ਜਿਸ ਵਿਚੋਂ ਹਜ਼ਾਰਾਂ ਪੁਰਖ ਉਤਪਨ ਹੋ ਗਏ। ਵੈਸ਼ਣਵੀ ਨੇ ਯੁਧ ਵਿਚ ਰਕਤਬੀਜ ਉਪਰ ਚਕਰ ਦਾ ਪ੍ਰਹਾਰ ਕੀਤਾ ਤੇ ਇੰਦਰ-ਸ਼ਕਤੀ ਨੇ ਉਸ ਦੈਂਤ ਸੈਨਾਪਤੀ ਨੂੰ ਗਦਾ ਨਾਲ ਚੋਟ ਮਾਰੀ। ਵੈਸ਼ਣਵੀ ਦੇ ਚਕਰ ਨਾਲ ਘਾਇਲ ਹੋਣ ਤੇ ਉਸ ਦੇ ਸ਼ਰੀਰ ਤੋਂ ਜਿਹੜਾ ਖੂਨ ਵਗਿਆ ਤੇ ਜਿਸ ਵਿਚੋਂ ਉਸ ਵਰਗੇ ਹਜ਼ਾਰਾਂ ਦੈਂਤ ਪੈਦਾ ਹੋਏ, ਉਨ੍ਹਾਂ ਨਾਲ ਸਾਰਾ ਜਗਤ ਭਰ ਗਿਆ। ਕੌਮਾਰੀ ਨੇ ਬਰਛੇ ਨਾਲ, ਵਾਰਾਹੀ ਨੇ ਖੜਗ ਨਾਲ, ਮਹੇਸ਼ਵਰੀ ਨੇ ਤ੍ਰਿਸ਼ੂਲ ਨਾਲ ਮਹਾਂ ਦੈਂਤ ਰਕਤਬੀਜ ਨੂੰ ਘਾਇਲ ਕੀਤਾ। ਕ੍ਰੋਧ ਵਿਚ ਭਰੇ ਹੋਏ ਉਸ ਮਹਾਂ ਦੈਂਤ ਰਕਤਬੀਜ ਨੇ ਵੀ ਗਦਾ ਨਾਲ ਸਾਰੀ ਦੇਵੀ-ਸ਼ਕਤੀਆਂ ਉਪਰ ਵਖ-ਵਖ ਪ੍ਰਹਾਰ ਕੀਤਾ। ਸ਼ਕਤੀ ਤੇ ਤ੍ਰਿਸ਼ੂਲ ਆਦਿ ਨਾਲ ਅਨੇਕ ਵਾਰ ਘਾਇਲ ਹੋਣ ਤੇ, ਜਿਹੜੀ ਉਸ ਦੇ ਸਰੀਰ ਤੋਂ ਲਹੂ ਦੀ ਧਾਰ ਜ਼ਮੀਨ ਉਪਰ ਡਿਗੀ, ਉਸ ਵਿਚੋਂ ਵੀ ਸੈਂਕੜੇ ਹੋਰ ਅਸੁਰ ਉਤਪਨ ਹੋ ਗਏ। ਇੰਜ ਉਸ ਮਹਾ ਦੈਂਤ ਦੇ ਰਕਤ ਨਾਲ ਪ੍ਰਗਟ ਹੋਏ ਅਸੁਰਾਂ ਰਾਹੀਂ ਸੰਪੂਰਣ ਜਗਤ ਭਰ ਗਿਆ। ਇਸ ਤੋਂ ਦੇਵਤਿਆਂ ਨੂੰ ਬੜਾ ਡਰ ਲਗਾ। ਦੇਵਤਿਆਂ ਨੂੰ ਉਦਾਸ ਦੇਖ ਕੇ ਚੰਡਿਕਾ ਨੇ ਕਾਲੀ ਨੂੰ ਛੇਤੀ ਨਾਲ ਕਿਹਾ—"ਹੇ ਚਮੁੰਡਾ! ਤੂ ਆਪਣਾ ਮੂੰਹ ਹੋਰ ਵੀ ਖੋਲ੍ਹ ਲੈ ਤੇ ਮੇਰੇ ਸ਼ਸਤਰ ਪਾਤ ਨਾਲ ਡਿਗਣ ਵਾਲੀਆਂ ਲਹੂ-ਬੂੰਦਾਂ ਨੂੰ ਤੇ ਉਨ੍ਹਾਂ ਤੋਂ ਉਤਪਨ ਹੋਣ ਵਾਲੇ ਦੈਂਤਾਂ ਨੂੰ ਆਪਣੇ ਇਸ ਮੂੰਹ ਨਾਲ ਖਾਈ ਜਾ। ਇੰਜ ਲਹੂ ਤੋਂ ਉਤਪਨ ਹੋਣ ਵਾਲੇ ਦੈਂਤਾਂ ਨੂੰ ਭਖਦੀ (ਖਾਂਦੀ) ਹੋਈ ਤੂੰ ਰਣ-ਖੇਤਰ ਵਿਚ ਫਿਰਦੀ ਤੁਰਦੀ ਰਹੋ। ਐਸਾ ਕਰਨ ਨਾਲ ਉਸ ਦੈਂਤ ਦਾ ਸਾਰਾ ਲਹੂ ਖੀਨ ਹੋ ਜਾਵੇਗਾ ਤੇ ਉਹ ਖੁਦ ਹੀ ਨਸ਼ਟ ਹੋ ਜਾਵੇਗਾ। ਉਨ੍ਹਾਂ ਭਿਆਨਕ ਦੈਂਤਾਂ ਨੂੰ ਤੂੰ ਜਦ ਖਾ ਜਾਵੇਂਗੀ, ਤਦ ਦੂਜੇ ਨਵੇਂ ਦੈਂਤ ਉਤਪਨ ਨਹੀਂ ਹੋ ਸਕਣਗੇ।" ਇਸ ਪ੍ਰਕਾਰ ਕਹਿ ਕੇ ਚੰਡਿਕਾ ਦੇਵੀ ਨੇ ਤ੍ਰਿਸ਼ੂਲ ਨਾਲ ਰਕਤਬੀਜ ਨੂੰ ਮਾਰਿਆ ਅਤੇ ਕਾਲੀ ਨੇ ਆਪਣੇ ਮੂੰਹ ਵਿਚ ਉਸ ਦਾ ਲਹੂ ਲੈ ਲਿਆ। ਤਦ ਉਸ ਨੇ ਉਥੇ ਚੰਡਿਕਾ ਉਪਰ ਗਦਾ ਨਾਲ ਪ੍ਰਹਾਰ ਕੀਤਾ, ਪਰ ਉਸ ਗੁਰਜ ਦੀ ਚੋਟ ਨੇ ਤਨਿਕ ਮਾਤਰ ਵੀ ਦੇਵੀ ਨੂੰ ਦੁਖ ਨਹੀਂ ਪਹੁੰਚਾਇਆ। ਰਕਤਬੀਜ ਦੇ ਜ਼ਖਮੀ ਬਦਨ ਵਿਚੋਂ ਬਹੁਤ ਸਾਰਾ ਲਹੂ ਵਗਿਆ। ਪਰ ਜਿਸ ਵੇਲੇ ਇਹ ਲਹੂ ਡਿਗਾ, ਉਸੇ ਵੇਲੇ ਚਾਮੁੰਡਾ ਨੇ ਉਸ ਨੂੰ ਆਪਣੇ ਮੂੰਹ ਨਾਲ ਪੀ ਲਿਆ। ਲਹੂ ਡਿਗਣ ਨਾਲ ਕਾਲੀ ਦੇ ਮੂੰਹ ਵਿਚ ਜਿਹੜੇ ਮਹਾਂ ਦੈਂਤ ਉਤਪਨ ਹੋਏ, ਉਨ੍ਹਾਂ ਨੂੰ ਵੀ ਉਹ ਖਾ ਗਈ ਅਤੇ ਉਸ ਨੇ ਰਕਤਬੀਜ ਦਾ ਲਹੂ ਵੀ ਪੀ ਲਿਆ। ਫੇਰ ਦੇਵੀ ਨੇ ਰਕਤਬੀਜ ਨੂੰ, ਜਿਸ ਦਾ ਲਹੂ ਚਾਮੁੰਡਾ ਨੇ ਪੀ ਲਿਆ ਸੀ, ਵਜ੍ਰ, ਬਾਣ ਖੜਗ ਆਦਿ ਨਾਲ ਮਾਰ ਦਿਤਾ। ਹੇ ਰਾਜਨ!

Sri Satguru Jagjit Singh Ji Elibrary NamdhariElibrary@gmail.com

ਇਸ ਪ੍ਰਕਾਰ ਸ਼ਸਤਰਾਂ ਦੇ ਸਮੂਹ ਨਾਲ ਘਾਇਲ ਅਤੇ ਰਕਤਹੀਨ ਹੋਇਆ ਮਹਾਂ ਦੈਂਤ ਰਕਤਬੀਜ ਪ੍ਰਿਥਵੀ ਉਪਰ ਡਿਗ ਪਿਆ। ਹੇ ਰਾਜਨ ! ਇਹ ਦੇਖ ਦੇਵਤੇ ਖੁਸ਼ ਹੋ ਗਏ ਅਤੇ ਦੇਵੀ ਦੇ ਗਣ ਉਨ੍ਹਾਂ ਅਸੁਰਾਂ ਦੇ ਲਹੂ ਪੀਣ ਦੀ ਮਸਤੀ ਵਿਚ ਆ ਕੇ ਨਚਣ ਲਗ ਪਏ।

**ਰਾਜਾ ਨੇ ਕਿਹਾ**—ਭਗਵਨ ! ਆਪ ਜੀ ਨੇ ਰਕਤਬੀਜ ਦੇ ਬਧ ਨਾਲ ਸਬੰਧਤ ਦੇਵੀ ਚਰਿਤ੍ਰ ਦਾ ਇਹ ਅਦਭੁਤ ਰਹਿਸ ਦਸਿਆ। ਹੁਣ ਰਕਤਬੀਜ ਦੀ ਮੌਤ ਪਿਛੋਂ ਅਤਿਅੰਤ ਕ੍ਰੋਧ ਨਾਲ ਭਰਪੂਰ ਸ਼ੁੰਭ ਤੇ ਨਿਸ਼ੁੰਭ ਨੇ ਜੋ ਕੁਝ ਕੀਤਾ, ਉਸ ਨੂੰ ਮੈਂ ਸੁਣਨਾ ਚਾਹੁੰਦਾ ਹਾਂ।

**ਰਿਸ਼ੀ ਜੀ ਨੇ ਉਤਰ ਵਿਚ ਆਖਿਆ**—ਰਾਜਨ ! ਯੁਧ ਵਿਚ ਰਕਤਬੀਜ ਤੇ ਦੂਜੇ ਦੈਂਤਾਂ ਦੇ ਮਾਰੇ ਜਾਣ ਪਿਛੋਂ ਸ਼ੁੰਭ ਤੇ ਨਿਸ਼ੁੰਭ ਦੇ ਕ੍ਰੋਧ ਦੀ ਕੋਈ ਸੀਮਾ ਨਾ ਰਹੀ। ਆਪਣੀ ਵਿਸ਼ਾਲ ਸੈਨਾਂ ਇੰਜ ਮਾਰੀ ਜਾਂਦੀ ਦੇਖ ਨਿਸ਼ੁੰਭ ਗੁਸੇ ਵਿਚ ਲਾਲ ਪੀਲਾ ਹੋਇਆ ਦੇਵੀ ਵਲ ਵਧਿਆ ! ਉਸ ਦੇ ਨਾਲ ਅਸੁਰਾਂ ਦੀ ਵਡੀ ਸੈਨਾਂ ਸੀ। ਉਸ ਦੇ ਅਗੇ ਪਿਛੇ ਅਤੇ ਆਸੇ-ਪਾਸੇ ਵਡੇ ਵਡੇ ਅਸੁਰ ਸਨ, ਜਿਹੜੇ ਕ੍ਰੋਧ ਨਾਲ ਦੰਦ ਪੀਂਹਦੇ ਹੋਏ ਦੇਵੀ ਨੂੰ ਮਾਰਨ ਲਈ ਆਏ। ਮਹਾਂ ਪ੍ਰਾਕਰਮੀ ਸ਼ੁੰਭ ਵੀ ਆਪਣੀ ਸੈਨਾਂ ਦੇ ਨਾਲ ਦੇਵੀ ਦੇ ਗਣਾਂ ਨਾਲ ਯੁਧ ਕਰਕੇ ਕ੍ਰੋਧ ਵਸ ਚੰਡਿਕਾ ਨੂੰ ਮਾਰਨ ਲਈ ਆ ਪਹੁੰਚਿਆ। ਤਦ ਦੇਵੀ ਨਾਲ ਸ਼ੁੰਭ-ਨਿਸ਼ੁੰਭ ਦਾ ਘੋਰ ਯੁਧ ਛਿੜ ਪਿਆ। ਉਹ ਦੋਵੇਂ ਦੈਂਤ ਬੱਦਲਾਂ ਵਾਂਗ ਬਾਣਾਂ ਦੀ ਬਰਖਾ ਕਰ ਰਹੇ ਸਨ। ਉਨ੍ਹਾਂ ਦੋਹਾਂ ਦੇ ਚਲਾਏ ਹੋਏ ਬਾਣਾਂ ਨੂੰ ਚੰਡਿਕਾ ਨੇ ਆਪਣੇ ਬਾਣਾਂ ਦੇ ਸਮੂਹ ਨਾਲ ਕੱਟ ਛਡਿਆ ਅਤੇ ਦੂਜੇ ਸ਼ਸਤਰਾਂ ਦੀ ਬਰਖਾ ਕਰਕੇ ਉਨ੍ਹਾਂ ਦੋਹਾਂ ਦੈਂਤਾਂ ਦੇ ਅੰਗਾਂ ਨੂੰ ਛੇਦ ਸੁਟਿਆ। ਨਿਸ਼ੁੰਭ ਨੇ ਤਿਖੀ ਤਲਵਾਰ ਤੇ ਚਮਕਦੀ ਹੋਈ ਢਾਲ ਲੈ ਕੇ ਦੇਵੀ ਦੇ ਉਤਮ ਵਾਹਨ ਸਿੰਘ ਦੇ ਮਸਤਕ ਉਪਰ ਪ੍ਰਹਾਰ ਕੀਤਾ। ਆਪਣੇ ਵਾਹਨ ਨੂੰ ਚੋਟ ਪਹੁੰਚਦਿਆਂ ਦੇਖ, ਕਸੁਰਖ੍ਰ ਨਾਮੀ ਬਾਣ ਨਾਲ ਨਿਸ਼ੁੰਭ ਦੀ ਉਤਮ ਤਲਵਾਰ ਤੁਰੰਤ ਹੀ ਕੱਟ ਦਿਤੀ ਅਤੇ ਉਸ ਦੀ ਢਾਲ ਨੂੰ ਵੀ, ਜਿਸ ਵਿਚ ਅਠ ਚੰਦ ਜੜੇ ਸਨ, ਟੋਟੇ-ਟੋਟੇ ਕਰ ਦਿਤਾ। ਢਾਲ ਅਤੇ ਤਲਵਾਰ ਦੇ ਟੋਟੇ ਹੋਣ ਤੇ ਉਸ ਅਸੁਰ ਨੇ ਸ਼ਕਤੀ ਚਲਾਈ, ਪਰ ਸਾਹਮਣੇ ਆਉਣ ਤੇ ਦੇਵੀ ਨੇ ਚਕਰ ਨਾਲ ਉਸ ਦੇ ਵੀ ਦੋ ਟੁਕੜੇ ਕਰ ਦਿਤੇ। ਹੁਣ ਨਿਸ਼ੁੰਭ ਕ੍ਰੋਧ ਨਾਲ ਸੜ ਉਠਿਆ ਅਤੇ ਉਸ ਦਾਨਵ ਨੇ ਦੇਵੀ ਨੂੰ ਮਾਰਨ ਲਈ ਤ੍ਰਿਸ਼ੂਲ ਚੁਕਿਆ, ਪਰ ਦੇਵੀ ਨੇ. ਨੇੜੇ ਆਉਣ ਤੇ ਉਸ ਨੂੰ ਵੀ ਘਸੁੰਨ ਮਾਰ ਕੇ ਚੂਰ ਚੂਰ ਕਰ ਦਿਤਾ। ਤਦ ਉਸ ਨੇ ਗਦਾ (ਗੁਰਜ਼) ਘੁਮਾ ਕੇ ਚੰਡੀ ਉਪਰ ਚਲਾਈ। ਪਰ ਉਹ ਵੀ ਦੇਵੀ ਦੇ ਤ੍ਰਿਸ਼ੂਲ ਨਾਲ ਕੱਟ ਕੇ ਭਸਮ ਹੋ ਗਈ। ਤਦ ਦੈਂਤ-ਰਾਜ ਨਿਸ਼ੁੰਭ ਨੂੰ ਕੁਹਾੜਾ ਹਥ ਵਿਚ ਫੜੀ ਆਉਂਦੇ ਨੂੰ ਦੇਖ ਕੇ ਬਾਣ ਸਮੂਹਾਂ ਨਾਲ ਘਾਇਲ ਕਰਕੇ ਧਰਤੀ ਉਪਰ ਸੁਆ ਦਿਤਾ। ਉਸ ਭਯੰਕਰ ਪ੍ਰਾਕਰਮੀ ਭਰਾ ਨਿਸ਼ੁੰਭ ਨੂੰ ਧਰਤੀ ਉਪਰ ਡਿਗਿਆ ਦੇਖ ਕੇ, ਸ਼ੁੰਭ ਨੂੰ ਬੜਾ ਕ੍ਰੋਧ ਆਇਆ ਅਤੇ ਅੰਬਿਕਾ ਦਾ ਬਧ ਕਰਨ ਲਈ ਉਹ ਅਗੇ ਵਧਿਆ। ਰਥ ਉਪਰ ਬੈਠੇ-ਬੈਠੇ ਹੀ ਜੰਗ ਦੇ ਉਤਮ ਹਥਿਆਰਾਂ ਨਾਲ ਸਜਿਆ ਹੋਇਆ, ਆਪਣੀਆਂ ਵਡੀਆਂ-ਵਡੀਆਂ ਅਠ ਬਾਹਾਂ ਨਾਲ ਸਮੁਚੇ ਅਕਾਸ਼ ਨੂੰ ਢਕ ਕੇ ਉਹ ਅਦਭੁਤ ਸ਼ੋਭਾ ਪਾਉਣ ਲਗਾ। ਉਸ ਨੂੰ ਆਉਂਦਿਆਂ ਦੇਖ ਦੇਵੀ ਨੇ ਸੰਖ ਵਜਾਇਆ ਅਤੇ ਧਨੁਖ ਦੀ ਟੰਕਾਰ ਵੀ ਪੈਦਾ ਕੀਤੀ। ਨਾਲ ਹੀ ਘੰਟਿਆਂ (ਟੱਲਾਂ) ਦੇ ਸ਼ਬਦ ਨਾਲ, ਜਿਹੜਾ ਸਾਰੇ

Sri Satguru Jagjit Singh Ji Elibrary NamdhariElibrary@gmail.com

ਰਾਖਸ਼ਾਂ ਦੇ ਤੇਜ ਨੂੰ ਨਸ਼ਟ ਕਰਨ ਵਾਲਾ ਸੀ, ਸਾਰੀਆਂ ਦਿਸ਼ਾਵਾਂ ਨੂੰ ਭਰ ਦਿਤਾ। ਉਸ ਵੇਲੇ ਸਿੰਘ ਨੇ ਵੀ ਆਪਣੀ ਧਾੜ ਨਾਲ, ਜਿਸ ਦੇ ਸੁਣਨ ਨਾਲ ਵਡੇ-ਵਡੇ ਹਾਥੀਆਂ ਦਾ ਮਦ ਦੂਰ ਹੋ ਜਾਂਦਾ ਸੀ, ਅਕਾਸ਼ ਪ੍ਰਿਥਵੀ, ਤੇ ਦਸਾਂ ਦਿਸ਼ਾਵਾਂ ਨੂੰ ਗੂੰਜ ਨਾਲ ਭਰ ਦਿਤਾ। ਫੇਰ ਕਾਲੀ ਨੇ ਅਕਾਸ਼ ਵਿਚ ਉਛਲ ਕੇ ਆਪਣੇ ਦੋਹਾਂ ਹਥਾਂ ਨਾਲ ਪ੍ਰਿਥਵੀ ਉਪਰ ਆਘਾਤ ਕੀਤਾ। ਉਸ ਨਾਲ ਇਤਨੀ ਭਿਆਨਕ ਅਵਾਜ਼ ਨਿਕਲੀ, ਜਿਸ ਨਾਲ ਪਹਿਲੇ ਸਾਰੇ ਸ਼ੋਰ ਮਾਤ ਪੈ ਗਏ। ਇਸ ਪਿਛੋਂ ਸ਼ਿਵਦੂਤੀ ਨੇ ਦੈਂਤਾਂ ਲਈ ਅਮੰਗਲਮਈ ਅਟਹਾਸ ਕੀਤਾ, ਇਨ੍ਹਾਂ ਸ਼ਬਦਾਂ ਨੂੰ ਸੁਣ ਕੇ ਸਾਰੇ ਅਸੁਰ ਕੰਬ ਉਠੇ, ਪਰ ਸ਼ੁੰਭ ਨੂੰ ਬੜਾ ਕ੍ਰੋਧ ਆਇਆ। ਉਸ ਵੇਲੇ ਦੇਵੀ ਨੇ ਜਦ ਸ਼ੁੰਭ ਨੂੰ ਮੁਖਾਤਬ ਕਰਕੇ ਕਿਹਾ—'ਹੇ ਦੁਰਾਤਮਾ! ਖੜਾ ਰਹੁ, ਖੜਾ ਰਹੁ' ਤਦ ਅਕਾਸ਼ ਵਿਚ ਖੜੇ ਹੋਏ ਦੇਵਤੇ ਬੋਲ ਉਠੇ 'ਜੈ ਹੋ, ਜੈ ਹੋ'। ਸ਼ੁੰਭ ਨੇ ਉਥੇ ਆ ਕੇ ਅਗ ਨਾਲ ਭਰਪੂਰ ਅਤਿ ਭਿਆਨਕ ਸ਼ਕਤੀ ਚਲਾਈ। ਅਗਨੀ ਨਾਲ ਯੁਕਤ ਪਰਬਤ ਅਕਾਰ ਦੀ ਉਸ ਸ਼ਕਤੀ ਨੂੰ ਆਉਂਦਿਆਂ ਦੇਖ ਦੇਵੀ ਨੇ ਉਸ ਨੂੰ ਆਪਣੇ ਤੇਜ ਨਾਲ ਦੂਰ ਹਟਾ ਦਿਤਾ। ਉਸ ਵੇਲੇ ਸ਼ੁੰਭ ਦੇ ਸਿੰਘ ਨਾਦ ਨਾਲ ਤਿੰਨੇ ਲੋਕ ਗੂੰਜ ਉਠੇ। ਹੇ ਰਾਜਨ! ਉਸ ਦੀ ਇਸ ਧੁਨੀ ਨਾਲ ਵਜ੍ਰਪਾਤ ਵਾਂਗ ਭਿਆਨਕ ਅਵਾਜ਼ ਪੈਦਾ ਹੋਈ, ਜਿਹੜੀ ਬਾਕੀ ਅਵਾਜ਼ਾਂ ਉਪਰ ਛਾ ਗਈ। ਸ਼ੁੰਭ ਤੋਂ ਚਲਾਏ ਹੋਏ ਬਾਣਾਂ ਨੂੰ ਦੇਵੀ ਨੇ, ਤੇ ਦੇਵੀ ਦੇ ਚਲਾਏ ਹੋਏ ਬਾਣਾਂ ਨੂੰ ਸ਼ੁੰਭ ਨੇ ਹਜ਼ਾਰਾਂ ਟੁਕੜਿਆਂ ਵਿਚ ਤੋੜ ਸੁਟਿਆ। ਤਦ ਕ੍ਰੋਧ ਨਾਲ ਭਰੀ ਚੰਡਿਕਾ ਨੇ ਸ਼ੁੰਭ ਨੂੰ ਤ੍ਰਿਸ਼ੂਲ ਨਾਲ ਮਾਰਿਆ। ਉਸ ਦੇ ਪ੍ਰਹਾਰ ਨਾਲ ਮੂਰਛਤ ਹੋ ਕੇ ਉਹ ਜ਼ਮੀਨ ਉਪਰ ਡਿਗ ਪਿਆ।

ਇੰਨੇ ਚਿਰਾਂ ਵਿਚ ਨਿਸ਼ੁੰਭ ਨੂੰ ਹੋਸ਼ ਆ ਗਈ ਅਤੇ ਉਸ ਨੇ ਧਨੁਖ ਹਥ ਵਿਚ ਲੈ ਕੇ ਬਾਣਾਂ ਨਾਲ ਦੇਵੀ, ਕਾਲੀ ਤੇ ਸਿੰਘ ਨੂੰ ਘਾਇਲ ਕਰ ਦਿਤਾ। ਫੇਰ ਉਸ ਦੈਂਤ-ਰਾਜ ਨੇ ਦਸ ਹਜ਼ਾਰ ਬਾਹਾਂ ਬਣਾ ਕੇ ਚਕਰਾਂ ਦੇ ਪ੍ਰਹਾਰ ਨਾਲ ਚੰਡਿਕਾ ਨੂੰ ਜ਼ਖਮੀ ਕਰ ਦਿਤਾ। ਤਦ ਦੁਰਗਮ ਪੀੜ ਦਾ ਨਾਸ ਕਰਨ ਵਾਲੀ ਭਗਵਤੀ ਦੁਰਗਾ ਨੇ ਆਪਣੇ ਬਾਣਾਂ ਨਾਲ ਉਨ੍ਹਾਂ ਚਕਰਾਂ ਤੇ ਬਾਣਾਂ ਨੂੰ ਕਟ ਸੁਟਿਆ। ਇਹ ਦੇਖ ਕੇ ਨਿਸ਼ੁੰਭ ਦੈਂਤ ਸੈਨਾਂ ਨਾਲ ਚੰਡਿਕਾ ਦਾ ਬਧ ਕਰਨ ਲਈ ਹਥ ਵਿਚ ਗਦਾ ਲੈ ਕੇ ਬੜੀ ਤੇਜ਼ੀ ਨਾਲ ਭਜਿਆ। ਉਸ ਦੇ ਆਉਂਦਿਆਂ ਹੀ ਚੰਡੀ ਨੇ ਤਿਖੀ ਧਾਰ ਵਾਲੀ ਤਲਵਾਰ ਨਾਲ ਉਸ ਦੀ ਗਦਾ ਨੂੰ ਤੋੜ ਦਿਤਾ। ਤਦ ਉਸ ਨੇ ਤ੍ਰਿਸ਼ੂਲ ਹਥ ਵਿਚ ਲੈ ਲਿਆ। ਦੇਵਤਿਆਂ ਨੂੰ ਦੁਖ ਦੇਣ ਵਾਲੇ ਨਿਸ਼ੁੰਭ ਨੂੰ ਹਥ ਵਿਚ ਤ੍ਰਿਸ਼ੂਲ ਲਈ ਆਉਂਦਿਆਂ ਦੇਖ, ਚੰਡਿਕਾ ਨੇ ਬੜੀ ਤੇਜ਼ੀ ਨਾਲ ਚਲਾਏ ਹੋਏ ਆਪਣੇ ਤ੍ਰਿਸ਼ੂਲ ਨਾਲ ਉਸ ਦੀ ਛਾਤੀ ਘਾਇਲ ਕਰ ਦਿਤੀ। ਤ੍ਰਿਸ਼ੂਲ ਨਾਲ ਜ਼ਖਮੀ ਹੋ ਜਾਣ ਤੇ ਉਸ ਦੀ ਛਾਤੀ ਵਿਚੋਂ ਇਕ ਦੂਜਾ ਮਹਾਂ ਬਲੀ ਪੁਰਖ 'ਖੜੀ ਰਹੋ, ਖੜੀ ਰਹੋ' ਕਹਿੰਦਾ ਹੋਇਆ ਨਿਕਲਿਆ। ਉਸ ਪੈਦਾ ਹੁੰਦੇ ਪੁਰਖ ਦੀ ਗਲ ਸੁਣ ਕੇ ਦੇਵੀ ਜ਼ੋਰ ਨਾਲ ਹਸੀ ਅਤੇ ਖੜਗ ਨਾਲ ਉਸ ਦਾ ਮਸਤਕ ਕੱਟ ਦਿਤਾ। ਫੇਰ ਉਹ ਭੋਂ ਉਪਰ ਡਿਗ ਪਿਆ। ਨਾਲ ਹੀ ਸਿੰਘ ਆਪਣੀਆਂ ਦਾੜ੍ਹਾਂ ਨਾਲ ਅਸੁਰਾਂ ਦੀ ਗਰਦਨ ਕੁਚਲ ਕੇ ਖਾਣ ਲਗ ਪਿਆ, ਇਹ ਨਜ਼ਾਰਾ ਬੜਾ ਹੀ ਭਿਆਨਕ ਸੀ। ਓਧਰ ਕਾਲੀ ਤੇ ਸ਼ਿਵਦੂਤੀ ਨੇ ਵੀ ਦੂਜੇ ਦੈਂਤਾਂ ਦਾ ਭਖਣਾ ਅਰੰਭਿਆ। ਕੌਮਾਰੀ ਦੀ ਸ਼ਕਤੀ ਤੋਂ ਜ਼ਖਮੀ ਹੋ ਕੇ ਕਿੰਨੇ ਹੀ ਦੈਂਤ ਮਾਰੇ ਗਏ। ਬ੍ਰਹਮਾਣੀ ਦੇ ਮੰਤ੍ਰਪੂਤ ਜਲ ਨਾਲ ਨਿਸ ਤੇਜ ਹੋਕੇ ਕਿੰਨੇ ਹੀ ਦੈਂਤ ਭਜ ਉਠੇ। ਕਿੰਨੇ ਹੀ ਦੈਂਤ

Sri Satguru Jagjit Singh Ji Elibrary NamdhariElibrary@gmail.com

ਮਹੇਸ਼ਵਰੀ ਦੇ ਤ੍ਰਿਸ਼ੂਲ ਨਾਲ ਜ਼ਖਮੀ ਹੋ, ਜ਼ਮੀਨ ਉਪਰ ਸੌਂ ਗਏ। ਵਾਰਾਹੀ ਦੀ ਬੂਥੀ ਦੇ ਪ੍ਰਹਾਰ ਨਾਲ ਕਿੰਨਿਆਂ ਦਾ ਕਚੂਮਰ ਨਿਕਲ ਗਿਆ। ਵੈਸ਼ਣਵੀ ਨੇ ਵੀ ਆਪਣੇ ਚਕਰ ਨਾਲ ਦਾਨਵਾਂ ਦੇ ਟੋਟੇ-ਟੋਟੇ ਕਰ ਦਿਤੇ। ਇੰਦਰ ਸ਼ਕਤੀ ਦੇ ਵਜ੍ਰ ਨਾਲ ਕਿੰਨੇ ਹੀ ਰਾਖਸ਼ ਪ੍ਰਾਣ ਖੋਹ ਬੈਠੇ। ਕੁਝ ਅਸੁਰ ਨਸ਼ਟ ਹੋ ਗਏ, ਕੁਝ ਉਸ ਰਣ-ਖੇਤਰ ਵਿਚੋਂ ਭਜ ਗਏ ਅਤੇ ਕਿੰਨੇ ਹੀ ਕਾਲੀ, ਸ਼ਿਵਦੂਤੀ ਤੇ ਸਿੰਘ ਦੇ ਗ੍ਰਾਸ ਬਣ ਗਏ।

**ਰਿਸ਼ੀ ਕਹਿੰਦੇ ਹਨ**—ਹੇ ਰਾਜਨ! ਆਪਣੇ ਪ੍ਰਾਣਾਂ ਦੇ ਸਮਾਨ ਪਿਆਰੇ ਭਰਾ ਨਿਸ਼ੁੰਭ ਨੂੰ ਮਾਰਿਆ ਗਿਆ ਦੇਖ ਕੇ ਤੇ ਸਾਰੀ ਸੈਨਾਂ ਦਾ ਸੰਘਾਰ ਹੁੰਦਿਆਂ ਦੇਖ ਕੇ ਸ਼ੁੰਭ ਨੇ ਅਤਿ ਕ੍ਰੋਧਤ ਹੋ ਕੇ ਕਿਹਾ—'ਹੇ ਦੁਸ਼ਟ ਦੁਰਗਾ ਤੂੰ ਬਲ ਦੇ ਅਭਿਮਾਨ ਵਿਚ ਆ ਕੇ ਝੂਠ-ਮੂਠ ਦਾ ਘਮੰਡ ਨਾ ਦਿਖਾ ਤੂੰ ਬੜੀ ਮਾਣ ਵਿਚ ਆਈ ਹੋਈ ਹੈਂ, ਪਰ ਦੂਜੀਆਂ ਇਸਤ੍ਰੀਆਂ ਦੇ ਬਲ ਦਾ ਸਹਾਰਾ ਲੈ ਕੇ ਲੜਦੀ ਹੈਂ।

**ਦੇਵੀ ਬੋਲੀ**—ਹੇ ਦੁਸ਼ਟ! ਮੈਂ ਇਕੱਲੀ ਹਾਂ। ਇਸ ਸੰਸਾਰ ਵਿਚ ਮੇਰੇ ਸਿਵਾ ਦੂਜਾ ਕੌਣ ਹੈ। ਦੇਖ ਇਹ ਮੇਰੀ ਹੀ ਵਿਭੂਤੀਆਂ ਹਨ ਅਤੇ ਮੇਰੇ ਵਿਚ ਹੀ ਪ੍ਰਵੇਸ਼ ਕਰ ਰਹੀਆਂ ਹਨ। ਤਦ ਬ੍ਰਹਮਾਣੀ ਆਦਿ ਸਾਰੀਆਂ ਦੇਵੀਆਂ ਅੰਬਿਕਾ ਦੇਵੀ ਦੇ ਸ਼ਰੀਰ ਵਿਚ ਲੀਨ ਹੋ ਗਈਆਂ। ਉਸ ਸਮੇਂ ਕੇਵਲ ਅੰਬਿਕਾ ਦੇਵੀ ਹੀ ਰਹਿ ਗਈ। ਮੁੜ ਦੇਵੀ ਨੇ ਕਿਹਾ 'ਮੈਂ ਆਪਣੀ ਈਸ਼ਵਰੀ ਸ਼ਕਤੀ ਨਾਲ ਅਨੇਕ ਰੂਪਾਂ ਵਿਚ ਇਥੇ ਪ੍ਰਗਟ ਹੋਈ ਸੀ। ਉਨ੍ਹਾਂ ਸਭ ਰੂਪਾਂ ਨੂੰ ਮੈਂ ਸਮੇਟ ਲਿਆ ਹੈ। ਹੁਣ ਇਕੱਲੀ ਹੀ ਯੁਧ ਵਿਚ ਖੜੀ ਹਾਂ। ਤੂੰ ਵੀ ਸਿਥਰ ਹੋ ਜਾ।

**ਰਿਸ਼ੀ ਕਹਿੰਦੇ ਹਨ**—ਤਦ ਉਸ ਵੇਲੇ ਦੇਵੀ ਤੇ ਸ਼ੁੰਭ ਦੋਹਾ ਵਿਚ ਸਭ ਦੇਵਤਿਆਂ ਦੇ ਦੇਖਦਿਆਂ-ਦੇਖਦਿਆਂ ਭਿਆਨਕ ਯੁਧ ਛਿੜ ਗਿਆ। ਬਾਣਾਂ ਦੀ ਬਰਖਾ ਤੇ ਤਿਖੇ ਸ਼ਸਤਰਾਂ ਤੇ ਦਾਰੁਣ ਅਸਤਰਾਂ ਦੇ ਪ੍ਰਹਾਰ ਕਾਰਣ ਉਨ੍ਹਾਂ ਦੋਹਾਂ ਦਾ ਯੁਧ ਸਭ ਲੋਕਾਂ ਲਈ ਬੜਾ ਭਿਆਨਕ ਪ੍ਰਤੀਤ ਹੋ ਰਿਹਾ ਸੀ। ਉਸ ਵੇਲੇ ਅੰਬਿਕਾ ਦੇਵੀ ਨੇ ਸੈਂਕੜੇ ਦਿਬ ਅਸਤਰ ਛਡੇ, ਉਨ੍ਹਾਂ ਨੂੰ ਦੈਂਤ ਰਾਜ ਸ਼ੁੰਭ ਨੇ ਉਨ੍ਹਾਂ ਦੇ ਨਿਵਾਰਕ ਅਸਤਰਾਂ ਰਾਹੀਂ ਕਟ ਦਿਤਾ। ਇਸੇ ਪ੍ਰਕਾਰ ਸ਼ੁੰਭ ਨੇ ਵੀ ਜਿਹੜੇ ਦਿਬ ਅਸਤਰ ਚਲਾਏ, ਉਨ੍ਹਾਂ ਨੂੰ ਪਰਮੇਸ਼ਵਰੀ ਨੇ ਭਯੰਕਰ "ਹੁੰਕਾਰ" ਸ਼ਬਦ ਦੇ ਉਚਾਰਣ ਨਾਲ ਖੇਡ-ਖੇਡ ਵਿਚ ਹੀ ਖਤਮ ਕਰ ਦਿਤਾ। ਤਦ ਉਸ ਅਸੁਰ ਨੇ ਸੈਂਕੜੇ ਬਾਣਾਂ ਨਾਲ ਦੇਵੀ ਨੂੰ ਅਛਾਦਿਤ ਕਰ ਦਿਤਾ। ਇਹ ਦੇਖ ਕ੍ਰੋਧ ਵਿਚ ਭਰੀ ਹੋਈ ਉਸ ਦੇਵੀ ਨੇ ਵੀ ਬਾਣ ਮਾਰ ਕੇ ਉਸ ਦਾ ਧਨੁਖ ਕੱਟ ਦਿਤਾ। ਧਨੁਖ ਕੱਟ ਜਾਣ ਤੇ ਫੇਰ ਦੈਂਤ ਰਾਜ ਨੇ ਸ਼ਕਤੀ ਹਥ ਵਿਚ ਲਈ, ਪਰ ਦੇਵੀ ਨੇ ਚਕਰ ਨਾਲ ਉਸ ਦੇ ਹਥ ਦੀ ਸ਼ਕਤੀ ਨੂੰ ਵੀ ਕਟ ਸੁਟਿਆ। ਇਸ ਪਿਛੋਂ ਦੈਂਤ-ਰਾਜ ਸ਼ੁੰਭ ਨੇ ਸੌ ਚੰਦਵਾਲੀ ਚਮਕਦੀ ਹੋਈ ਢਾਲ ਤੇ ਤਲਵਾਰ ਹਥ ਵਿਚ ਲੈ ਕੇ ਉਸ ਸਮੇਂ ਦੇਵੀ ਉਪਰ ਧਾਵਾ ਕੀਤਾ। ਉਸ ਦੇ ਆਉਂਦਿਆਂ ਹੀ ਚੰਡਿਕਾ ਨੇ ਆਪਣੇ ਧਨੁਖ ਨਾਲ ਛਡੇ ਹੋਏ ਤਿਖੇ ਤੀਰਾਂ ਨਾਲ ਉਸ ਦੀ ਸੂਰਜ-ਕਿਰਨ ਸਮਾਨ ਉਸ ਢਾਲ ਤੇ ਤਲਵਾਰ ਨੂੰ ਤੁਰੰਤ ਕੱਟ ਦਿਤਾ। ਫੇਰ ਉਸ ਦੈਂਤ ਦੇ ਘੋੜਿਆਂ ਤੇ ਸਾਰਥੀ ਨੂੰ ਮਾਰਿਆ, ਧਨੁਖ ਤੇ ਪਹਿਲੋਂ ਹੀ ਕੱਟ ਚੁਕਿਆ ਸੀ, ਹੁਣ ਉਸ ਨੇ

ਅੰਬਿਕਾ ਨੂੰ ਮਾਰਨ ਲਈ ਤਿਆਰ ਹੋ ਕੇ ਭਿਆਨਕ ਮੁਗਦਰ ਹਥ ਵਿਚ ਲਿਆ। ਉਸ ਨੂੰ ਆਉਂਦਿਆਂ ਦੇਖ ਕੇ ਆਪਣੇ ਤਿਖੇ ਬਾਣਾਂ ਨਾਲ ਦੇਵੀ ਨੇ ਉਸ ਦਾ ਮੁਗਦਰ ਵੀ ਟੋਟੇ-ਟੋਟੇ ਕਰ ਦਿਤਾ। ਏਨੀ ਹੋਣ ਤੇ ਵੀ ਰਾਖਸ਼ ਘਸੁੰਨ ਵਟ ਕੇ ਬੜੀ ਤੇਜ਼ੀ ਨਾਲ ਦੇਵੀ ਉਪਰ ਝਪਟਿਆ। ਉਸ ਦੈਂਤ-ਰਾਜ ਨੇ ਦੇਵੀ ਦੀ ਛਾਤੀ ਵਿਚ ਘਸੁੰਨ ਕਢ ਮਾਰਿਆ, ਤਦ ਦੇਵੀ ਨੇ ਉਸ ਦੀ ਛਾਤੀ ਉਪਰ ਕੱਸ ਕੇ ਥਪੜ ਮਾਰਿਆ। ਦੇਵੀ ਦਾ ਥਪੜ ਖਾ ਕੇ ਸ਼ੁੰਭ ਜ਼ਮੀਨ ਉਪਰ ਡਿਗ ਪਿਆ, ਪਰ ਫ਼ੇਰ ਪਹਿਲੋਂ ਵਾਂਗ ਉਠ ਕੇ ਖੜਾ ਹੋ ਗਿਆ। ਫੇਰ ਉਹ ਜ਼ਰਾ ਟਪਿਆ ਦੇਵੀ ਨੂੰ ਉਪਰ ਲੈਜਾ ਕੇ ਅਕਾਸ਼ ਵਿਚ ਖੜਾ ਹੋ ਗਿਆ, ਤਦ ਚੰਡਿਕਾ ਅਕਾਸ਼ ਵਿਚ ਵੀ ਬਿਨਾਂ ਕਿਸੇ ਅਧਾਰ ਦੇ ਹੀ ਸ਼ੁੰਭ ਦੇ ਨਾਲ ਯੁਧ ਕਰਨ ਲਗ ਪਈ। ਉਸ ਵੇਲੇ ਦੈਂਤ ਤੇ ਚੰਡਿਕਾ ਅਕਾਸ਼ ਵਿਚ ਇਕ ਦੂਜੇ ਨਾਲ ਲੜਨ ਲਗੇ। ਉਨ੍ਹਾਂ ਦਾ ਉਹ ਯੁਧ ਦੇਖਕੇ, ਪਹਿਲੋਂ ਸਿਧ ਲੋਕ ਅਤੇ ਮੁਨੀ ਜਨ ਹੈਰਾਨ ਹੋ ਗਏ। ਫੇਰ ਅੰਬਿਕਾ ਨੇ ਸ਼ੁੰਭ ਨਾਲ ਬਹੁਤ ਦੇਰ ਯੁਧ ਕਰਨ ਮਗਰੋਂ ਉਸ ਨੂੰ ਚੁਕ ਕੇ ਘੁਮਾਇਆ ਅਤੇ ਪ੍ਰਿਥਵੀ ਉਪਰ ਪਟਕਾ ਮਾਰਿਆ। ਪਟਕੇ ਜਾਣ ਪਿਛੋਂ, ਉਠ ਕੇ ਉਹ ਦੁਸ਼ਟਾਤਮਾ ਦੈਂਤ ਮੁੜ ਦੇਵੀ ਨੂੰ ਮਾਰਨ ਲਈ ਉਸ ਵਲ ਭਜ ਉਠਿਆ। ਤਦ ਦੈਂਤ ਰਾਜ ਸ਼ੁੰਭ ਨੂੰ ਆਪਣੀ ਵਲ ਆਉਂਦਿਆਂ ਦੇਖ ਕੇ ਦੇਵੀ ਨੇ ਤ੍ਰਿਸ਼ੂਲ ਨਾਲ ਉਸ ਦੀ ਛਾਤੀ ਘਾਇਲ ਕਰਕੇ ਉਸ ਨੂੰ ਜ਼ਮੀਨ ਉਪਰ ਡੇਗ ਦਿਤਾ। ਦੇਵੀ ਦੇ ਤ੍ਰਿਸ਼ੂਲ ਨਾਲ ਜ਼ਖਮੀ ਹੋਣ ਨਾਲ ਉਸ ਦੇ ਪ੍ਰਾਣ ਪੰਖੇਰੂ ਉਡ ਗਏ ਅਤੇ ਉਹ ਸਮੁਦਰਾਂ, ਦ੍ਵੀਪਾਂ ਅਤੇ ਪਰਬਤਾਂ ਤੇ ਪ੍ਰਿਥਵੀ ਨੂੰ ਕੰਬਾਉਂਦਾਂ ਹੋਇਆ ਭੂਮੀ ਉਪਰ ਡਿਗ ਪਿਆ। ਤਦ ਉਸ ਦੁਰਾਤਮਾ ਦੇ ਮਾਰੇ ਜਾਣ ਤੇ ਸੰਪੂਰਣ ਜਗਤ ਪ੍ਰਸੰਨ ਤੇ ਸੁਸਥ ਹੋ ਗਿਆ। ਆਕਾਸ਼ ਨਿਰਮਲ ਹੋ ਗਿਆ। ਪਹਿਲੋਂ ਜਿਹੜੇ ਉਤਪਾਤ ਸੂਚਕ ਮੇਘ ਤੇ ਉਲਕਾਪਾਤ ਹੁੰਦੇ ਸਨ, ਉਹ ਸਭ ਸ਼ਾਂਤ ਹੋ ਗਏ ਉਸ ਦੈਂਤ ਦੇ ਮਰ ਜਾਣ ਤੇ ਨਦੀਆਂ ਵੀ ਠੀਕ ਮਾਰਗ ਉਪਰ ਵਗ ਤੁਰੀਆਂ। ਉਸ ਵੇਲੇ ਸ਼ੁੰਭ ਦੀ ਮੌਤ ਪਿਛੋਂ ਸਾਰੇ ਦੇਵਤਿਆਂ ਦਾ ਹਿਰਦਾ ਖੁਸ਼ੀ ਨਾਲ ਭਰਪੂਰ ਹੋ ਗਿਆ ਤੇ ਗੰਧਰਬ ਗਣ ਮਧੁਰ ਗੀਤ ਗਾਉਣ ਲਗ ਪਏ। ਕੁਝ ਦੂਜੇ ਗੰਧਰਬ ਵਾਜੇ ਵਜਾਉਣ ਲਗੇ ਅਤੇ ਅਪਛਰਾਵਾਂ ਨਿਰਤ ਕਰਨ ਲਗੀਆਂ। ਅਗਨੀ ਸ਼ਾਲਾ ਦੀ ਬੁਝੀ ਹੋਈ ਅਗ ਆਪਣੇ ਆਪ ਜਾਗ ਉਠੀ ਅਤੇ ਸੰਪੂਰਣ ਦਿਸ਼ਾਵਾਂ ਦੇ ਭਿਆਨਕ ਸ਼ਬਦ ਸ਼ਾਂਤ ਹੋ ਗਏ।

**ਰਿਸ਼ੀ ਕਹਿੰਦੇ ਹਨ**—ਦੇਵੀ ਹਥੋਂ ਸ਼ੁੰਭ ਦੈਂਤ ਦੇ ਮਾਰੇ ਜਾਣ ਤੇ ਇੰਦਰ ਆਦਿ ਦੇਵਤੇ, ਅਗਨੀ ਨੂੰ ਅਗੇ ਕਰਕੇ ਕਾਤਯਾਨੀ ਦੇਵੀ ਦੀ ਉਸਤਤ ਕਰਨ ਲਗੇ। ਉਸ ਸਮੇਂ ਦੇਵਤੇ, ਅਗਨੀ ਨੂੰ ਅਗੇ ਕਰਕੇ ਕਾਤਯਾਨੀ ਦੇਵੀ ਦੀ ਉਸਤਤ ਕਰਨ ਲਗੇ। ਉਸ ਸਮੇਂ ਲਕਸ਼ ਪ੍ਰਾਪਤ ਹੋਣ ਤੇ ਉਨ੍ਹਾਂ ਦੇ ਚਿਹਰੇ ਚਮਕ ਉਠੇ ਜਿਨ੍ਹਾਂ ਦੇ ਪ੍ਰਕਾਸ਼ ਨਾਲ ਸਭ ਦਿਸ਼ਾਵਾਂ ਵੀ ਜਗਮਗਾ ਉਠੀਆਂ।

**ਦੇਵਤੇ ਬੋਲੇ**—ਹੇ ਸ਼ਰਣਗਤਾਂ ਦੀ ਪੀੜ ਹਰਨ ਵਾਲੀ ਦੇਵੀ! ਸਾਡੇ ਉਪਰ ਪ੍ਰਸੰਨ ਹੋਵੋ। ਹੇ ਸੰਪੂਰਣ ਜਗਤ ਦੀ ਮਾਤਾ! ਪ੍ਰਸੰਨ ਹੋਵੋ। ਹੇ ਵਿਸ਼ਵੇਸ਼ਰੀ! ਵਿਸ਼ਵ ਦੀ ਰਖਿਆ ਕਰੋ। ਹੇ ਦੇਵੀ! ਤੂੰ ਹੀ ਚਰਾਚਰ ਦੀ ਅਧੀਸ਼ਵਰੀ ਹੈਂ। ਤੂੰ ਹੀ ਇਸ ਜਗਤ ਦਾ ਅਧਾਰ ਮਾਤਰ ਹੈਂ, ਕਿਉਂਕਿ ਪ੍ਰਿਥਵੀ ਰੂਪ ਵਿਚ ਤੇਰੀ ਹੀ ਸਿਥਤੀ ਹੈ। ਹੇ ਦੇਵੀ! ਤੇਰਾ ਪ੍ਰਾਕਰਮ

ਬਹੁਤ ਵਡਾ ਹੈ । ਤੂੰ ਹੀ ਜਲ-ਰੂਪ ਵਿਚ ਸਿਥਤ ਹੋ ਕੇ ਸਾਰੇ ਸੰਸਾਰ ਨੂੰ ਤ੍ਰਿਪਤ ਕਰਦੀ ਹੈਂ। ਤੂੰ ਅਨੰਤ ਬਲ-ਸੰਪਨ ਵੈਸ਼ਣਵੀ ਸ਼ਕਤੀ ਹੈਂ ! ਇਸ ਸੰਸਾਰ ਦੀ ਕਾਰਣਭੂਤਾ ਪਰਾ ਮਾਯਾ ਹੋ । ਹੇ ਦੇਵੀ ! ਤੂੰ ਹੀ ਇਸ ਜਗਤ ਨੂੰ ਮੋਹਿਤ ਕਰ ਰਖਿਆ ਹੈ । ਤੂੰ ਹੀ ਪ੍ਰਸੰਨ ਹੋਣ ਤੇ ਇਸ ਮਾਤ ਲੋਕ ਉਪਰ ਮੋਖ ਦੀ ਪ੍ਰਾਪਤੀ ਕਰਾਉਂਦੀ ਹੈਂ । ਹੇ ਦੇਵੀ ! ਸਾਰੀਆਂ ਵਿਦਿਆਵਾਂ ਤੇਰੇ ਹੀ ਵਖ-ਵਖ ਰੂਪ ਹਨ । ਸੰਸਾਰ ਵਿਚ ਜਿੰਨੀਆਂ ਇਸਤ੍ਰੀਆਂ ਹਨ, ਉਹ ਸਭ ਤੇਰੀਆਂ ਹੀ ਮੂਰਤੀਆਂ ਹਨ । ਹੇ ਜਗਦੰਭਾ ! ਇਕ ਮਾਤ੍ਰ ਤੂੰ ਹੀ ਇਸ ਜਗਤ ਨੂੰ ਵਿਆਪਤ ਕਰ ਰਖਿਆ ਹੈ । ਤੇਰੀ ਉਸਤਤ ਸਾਥੋਂ ਕੀ ਹੋ ਸਕਦੀ ਹੈ । ਤੂੰ ਤੇ ਉਸਤਤ ਕਰਨ ਜੋਗ ਪਦਾਰਥਾਂ ਤੋਂ ਪਰੇ ਤੇ ਪਰਾ ਬਾਣੀ ਹੋ । ਜਦ ਤੂੰ ਸਰਬ-ਸਰੂਪਾ ਦੇਵੀ ਤੇ ਸੁਰਗ ਤੇ ਮੋਖ ਪ੍ਰਦਾਨ ਕਰਨ ਵਾਲੀ ਹੋ ਤਦ ਇਸੇ ਰੂਪ ਵਿਚ ਤੇਰੀ ਉਸਤਤ ਹੋ ਗਈ । ਤੇਰੀ ਉਸਤਤ ਲਈ ਇਸ ਤੋਂ ਵਧੀਆ ਉਕਤੀਆਂ ਹੋਰ ਕੀ ਹੋ ਸਕਦੀਆਂ ਹਨ । ਬੁਧ-ਰੂਪ ਨਾਲ ਸਭ ਲੋਕਾਂ ਦੇ ਹਿਰਦੇ ਵਿਚ ਨਿਵਾਸ ਕਰਨ ਵਾਲੀ ਅਤੇ ਸੁਰਗ ਤੇ ਮੋਖ ਪ੍ਰਦਾਨ ਕਰਨ ਵਾਲੀ ਨਾਰਾਯਣੀ ਦੇਵੀ ! ਆਪ ਜੀ ਨੂੰ ਨਮਸਕਾਰ ਹੋਵੇ । ਕਲਾ, ਕਾਸ਼ਠਾ ਆਦਿ ਦੇ ਰੂਪ ਨਾਲ ਤਰਤੀਬਵਾਰ ਪਰਿਣਾਮ ਵਲ ਲੈ ਜਾਣ ਵਾਲੀ ਤੇ ਵਿਸ਼ਵ ਦਾ ਉਪ ਸੰਘਾਰ ਕਰਨ ਵਿਚ ਸਮਰਥ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੋਵੇ । ਹੇ ਨਾਰਾਯਣੀ, ਆਪ ਸਭ ਪ੍ਰਕਾਰ ਦਾ ਮੰਗਲ ਪ੍ਰਦਾਨ ਕਰਨ ਵਾਲੀ ਮੰਗਲਮਈ ਹੋ । ਕਲਿਆਣਕਾਰੀ ਸ਼ਿਵਾ ਹੋ । ਸਭ ਪੁਰਸ਼ਾਰਥਾਂ ਨੂੰ ਸਿਧ ਕਰਨ ਵਾਲੀ, ਸ਼ਰਣਾਗਤਾਂ ਦੀ ਰਖਣ ਵਾਲੀ, ਤਿੰਨ ਨੇਤਰਾਂ ਵਾਲੀ ਅਤੇ ਗੌਰੀ ਹੋ । ਆਪ ਜੀ ਨੂੰ ਸਾਡਾ ਨਮਸਕਾਰ ਹੈ । ਤੂੰ ਸ੍ਰਿਸ਼ਟੀ, ਪਾਲਨ ਤੇ ਸੰਘਾਰ ਦੀ ਸ਼ਕਤੀਭੂਤਾ, ਸਨਾਤਨੀ ਦੇਵੀ, ਗੁਣਾਂ ਦਾ ਅਧਾਰ ਤੇ ਸਰਬ ਗੁਣਾਂ ਨਾਲ ਯੁਕਤ ਹੈਂ । ਹੇ ਨਾਰਾਯਣੀ ! ਤੈਨੂੰ ਨਮਸਕਾਰ ਹੈ । ਸ਼ਰਣ ਵਿਚ ਆਏ ਦੀਨ-ਦੁਖੀਆਂ ਦੀ ਰਖਿਆ ਵਿਚ ਸਲਗਨ ਰਹਿਣ ਵਾਲੀ ਤੇ ਸਭ ਦੀ ਪੀੜ ਦੂਰ ਕਰਨ ਵਾਲੀ ਨਾਰਾਯਣੀ ਦੇਵੀ ! ਆਪ ਜੀ ਨੂੰ ਨਮਸਕਾਰ ਹੈ । ਹੇ ਨਾਰਾਯਣੀ ! ਤੂੰ ਬ੍ਰਹਮਾਣੀ ਦਾ ਰੂਪ ਧਾਰਨ ਕਰਕੇ ਹੰਸਾਂ ਨਾਲ ਜੁਤੇ ਹੋਏ ਵਿਮਾਨ ਉਪਰ ਬੈਠਦੀ ਤੇ ਕੁਸ਼ਾ ਮਿਸ਼ਰਤ ਜਲ ਛਿਣਕਦੀ ਰਹਿੰਦੀ ਹੋ, ਆਪ ਜੀ ਨੂੰ ਨਮਸਕਾਰ ਹੈ। ਮਹੇਸ਼ਵਰੀ ਰੂਪ ਨਾਲ ਤ੍ਰਿਸੂਲ, ਚੰਦਰਮਾਂ ਤੇ ਸੱਪ ਨੂੰ ਧਾਰਨ ਕਰਨ ਵਾਲੀ ਤੇ ਮਹਾਨ ਬਲਦ ਉਪਰ ਬੈਠਣ ਵਾਲੀ ਨਾਰਾਯਣੀ ਦੇਵੀ ! ਆਪ ਜੀ ਨੂੰ ਨਮਸਕਾਰ ਹੈ । ਮੋਰਾਂ ਤੇ ਪੰਛੀਆਂ ਤੋਂ ਘਿਰੇ ਰਹਿਣ ਵਾਲੀ ਤੇ ਮਹਾਂ ਸ਼ਕਤੀ ਧਾਰਨ ਕਰਨ ਵਾਲੀ ਕੌਮਾਰੀ ਰੂਪ ਧਾਰਣੀ ਨਿਸ਼ਪਾਪ ਨਾਰਾਯਣੀ ! ਆਪ ਜੀ ਨੂੰ ਨਸਸਕਾਰ ਹੈ । ਸੰਖ, ਚੱਕਰ, ਗਦਾ ਤੇ ਸਾਰੰਗ ਧਨੁਖ ਰੂਪ ਉਤਮ ਹਥਿਆਰਾਂ ਨੂੰ ਧਾਰਨ ਕਰਨ ਵਾਲੀ ਵੈਸ਼ਣਵੀ ਸ਼ਕਤੀਰੂਪਾ ਨਾਰਾਯਣੀ ! ਆਪ ਪ੍ਰਸੰਨ ਹੋਵੋ । ਆਪ ਜੀ ਨੂੰ ਨਮਸਕਾਰ ਹੈ । ਹਥ ਵਿਚ ਭਿਆਨਕ ਚੱਕ੍ਰ ਲਏ ਹੋਏ ਅਤੇ ਦਾੜ੍ਹਾਂ ਉਪਰ ਧਰਤੀ ਨੂੰ ਚੁਕੇ ਹੋਏ ਵਾਰਾਹੀ ਰੂਪ ਧਾਰਣੀ ਕਲਿਆਣਮਈ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੈ । ਭਯੰਕਰ ਨਰਸਿੰਘ ਰੂਪ ਨਾਲ ਦੈਂਤਾਂ ਦੇ ਬਧ ਲਈ ਉਦਮ ਕਰਨ ਵਾਲੀ ਤੇ ਤਿੰਨਾਂ ਲੋਕਾਂ ਦੀ ਰਖਿਆ ਵਿਚ ਸਲਗਨ ਰਹਿਣ ਵਾਲੀ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੈ । ਮਸਤਕ ਉਪਰ ਕਿਰੀਟ ਤੇ ਹਥ ਵਿਚ ਮਹਾਂ ਵਜ੍ਰ ਧਾਰਨ ਕਰਨ ਵਾਲੀ ਹਜ਼ਾਰਾਂ ਨੇਤਰਾਂ ਦੇ ਕਾਰਣ, ਉਦੀਪਤ ਦਿਖਾਈ ਦੇਣ ਵਾਲੀ ਤੇ ਵਰਤ੍ਰਾਸੁਰ ਦੇ ਪ੍ਰਾਣ ਹਰਨ ਵਾਲੀ ਇੰਦਰ ਸ਼ਕਤੀ ਰੂਪਾ ਨਾਰਾਯਣੀ !

Sri Satguru Jagjit Singh Ji Elibrary NamdhariElibrary@gmail.com

ਆਪ ਜੀ ਨੂੰ ਨਮਸਕਾਰ ਹੈ। ਸ਼ਿਵਦੂਤੀ ਰੂਪ ਨਾਲ ਦੈਂਤਾਂ ਦੀ ਸੈਨਾਂ ਦਾ ਸੰਘਾਰ ਕਰਨ ਵਾਲੀ ਭਯੰਕਰ ਰੂਪ ਧਾਰਨ ਤੇ ਵਿਕਟ ਗਰਜ ਕਰਨ ਵਾਲੀ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੈ। ਦਾੜ੍ਹਾਂ ਦੇ ਕਾਰਣ ਵਿਕਰਾਲ ਮੂੰਹ ਵਾਲੀ, ਮੁੰਡਮਾਲਾ ਨਾਲ ਸਸ਼ੋਭਤ, ਮੁੰਡ ਮਰਦਨੀ ਚਾਮੁੰਡਾ ਰੂਪਾ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੈ। ਲਖਮੀ, ਲਜਿਆ, ਮਹਾਂ ਵਿਦਿਆ, ਸ਼ਰਧਾ, ਪੁਸ਼ਟੀ, ਸ੍ਵਧਾ, ਧਰੂਆ, ਮਹਾਰਾਤ੍ਰੀ ਨਾਰਾਯਣੀ, ਆਪ ਜੀ ਨੂੰ ਨਮਸਕਾਰ ਹੈ। ਮੇਧਾ, ਸਰਸ੍ਵਤੀ, ਸ੍ਰੇਸ਼ਠਾ ਭੂਤੀ, ਪਾਰਬਤੀ, ਤਾਮਸੀ, ਨਿਯਤਾ ਤੇ ਈਸ਼ਵਰੀ ਰੂਪਣੀ ਨਾਰਾਯਣੀ ! ਆਪ ਜੀ ਨੂੰ ਨਮਸਕਾਰ ਹੈ। ਸਰਬ ਸਰੂਪਾ, ਸਭ ਪ੍ਰਕਾਰ ਦੀਆਂ ਸ਼ਕਤੀਆਂ ਨਾਲ ਸੰਪਨ ਦੁਰਗਾ ਦੇਵੀ ਸਭ ਡਰਾਂ ਤੋਂ ਸਾਡੀ ਰਖਿਆ ਕਰੋ। ਆਪ ਜੀ ਨੂੰ ਨਮਸਕਾਰ ਹੈ। ਕਾਤਯਾਨੀ ! ਇਹ ਤਿੰਨ ਨੇਤਰਾਂ ਨਾਲ ਸਸ਼ੋਭਤ ਤੁਹਾਡਾ ਸੁੰਦਰ ਮੁਖ ਸਭ ਪ੍ਰਕਾਰ ਦੇ ਡਰਾਂ ਤੋਂ ਸਾਡੀ ਰਖਿਆ ਕਰੇ। ਆਪ ਜੀ ਨੂੰ ਨਮਸਕਾਰ ਹੈ। ਭਦ੍ਰਕਾਲੀ ! ਲਾਟਾਂ ਦੇ ਕਾਰਣ ਵਿਕਰਾਲ ਪ੍ਰਤੀਤ ਹੋਣ ਵਾਲਾ ਬਹੁਤ ਭਯੰਕਰ ਤੇ ਸਭ ਰਾਖਸ਼ਾਂ ਦਾ ਸੰਘਾਰ ਕਰਨ ਵਾਲਾ ਤੁਹਾਡਾ ਤ੍ਰਿਸੂਲ ਡਰ ਤੋਂ ਸਾਨੂੰ ਬਚਾਏ। ਆਪ ਜੀ ਨੂੰ ਨਮਸਕਾਰ ਹੈ। ਹੇ ਦੇਵੀ, ਜੋ ਆਪਣੀ ਧੁਨੀ ਨਾਲ ਸੰਸਾਰ ਨੂੰ ਭਰ ਕੇ ਦੈਂਤਾਂ ਦੇ ਤੇਜ ਨਸ਼ਟ ਕਰ ਦਿੰਦਾ ਹੈ, ਉਹ ਆਪ ਜੀ ਦਾ ਘੜਿਆਲ ਸਾਡੇ ਲੋਕਾਂ ਦੀ ਪਾਪਾਂ ਤੇ ਉਂਜ ਹੀ ਰਖਿਆ ਕਰੇ ਜਿਵੇਂ ਮਾਤਾ ਆਪਣੇ ਪੁਤਰਾਂ ਦੀ ਬੁਰੇ ਕੰਮਾਂ ਤੋਂ ਰਖਿਆ ਕਰਦੀ ਹੈ। ਹੇ ਚੰਡੀ ! ਤੁਹਾਡੇ ਹਥਾਂ ਵਿਚ ਸਸ਼ੋਭਤ ਖੜਗ, ਜਿਹੜਾ ਅਸੁਰਾਂ ਦੀ ਮਿਝ ਨਾਲ ਭਰਿਆ ਹੋਇਆ ਹੈ, ਸਾਡਾ ਮੰਗਲ ਕਰੇ। ਅਸੀਂ ਆਪ ਜੀ ਨੂੰ ਨਮਸਕਾਰ ਕਰਦੇ ਹਾਂ। ਹੇ ਦੇਵੀ ! ਆਪ ਪ੍ਰਸੰਨ ਹੋ ਕੇ ਸਭ ਰੋਗਾਂ ਨੂੰ ਨਸ਼ਟ ਕਰ ਦਿੰਦੇ ਹੋ ਅਤੇ ਗੁਸੇ ਹੋਣ ਤੇ ਸਭ ਕਾਮਨਾਵਾਂ ਨੂੰ ਨਸ਼ਟ ਕਰ ਦਿੰਦੇ ਹੋ। ਜੋ ਲੋਕ ਆਪ ਜੀ ਦੀ ਸ਼ਰਣ ਵਿਚ ਜਾ ਚੁਕੇ ਹਨ ਉਨ੍ਹਾਂ ਉਪਰ ਕੋਈ ਬਿਪਤਾ ਨਹੀਂ ਆਉਂਦੀ। ਆਪ ਜੀ ਦੀ ਸ਼ਰਣ ਵਿਚ ਆਏ ਲੋਕ ਦੂਜਿਆਂ ਨੂੰ ਸ਼ਰਣ ਦੇਣ ਜੋਗ ਹੋ ਜਾਂਦੇ ਹਨ। ਹੇ ਦੇਵੀ ! ਅੰਬਿਕਾ !! ਤੁਸਾਂ ਆਪਣੇ ਸਰੂਪ ਨੂੰ ਅਨੇਕ ਭਾਗਾਂ ਵਿਚ ਵੰਡ ਕੇ ਨਾਨਾ ਪ੍ਰਕਾਰ ਦੇ ਰੂਪਾਂ ਨਾਲ ਜੁ ਇਸ ਵੇਲੇ ਇਨ੍ਹਾਂ ਧਰਮ ਦ੍ਰੋਹੀ ਦੈਂਤਾਂ ਦਾ ਸੰਘਾਰ ਕੀਤਾ ਹੈ, ਉਹ ਸਭ ਹੋਰ ਕੌਣ ਧਾਰਨ ਕਰ ਸਕਦੀ ਸੀ। ਵਿਦਿਆਵਾਂ ਵਿਚ, ਗਿਆਨ ਨੂੰ ਪ੍ਰਕਾਸ਼ ਕਰਨ ਵਾਲੇ ਸ਼ਾਸਤਰਾਂ ਵਿਚ ਤੇ ਵੇਦਾਂ ਵਿਚ ਤੁਹਾਡੇ ਸਿਵਾ ਹੋਰ ਕਿਸ ਦਾ ਵਰਣਨ ਹੈ। ਤੇ ਆਪ ਜੀ ਨੂੰ ਛਡ ਕੇ ਦੂਜੀ ਹੋਰ ਕਿਹੜੀ ਸ਼ਕਤੀ ਹੈ, ਜਿਹੜੀ ਇਸ ਸੰਸਾਰ ਨੂੰ ਅਗਿਆਨਮਈ ਘੋਰ ਅੰਧਕਾਰ ਨਾਲ ਪਰਿਪੂਰਣ ਮਮਤਾ ਰੂਪੀ ਖੂਹ ਵਿਚ ਨਿਰੰਤਰ ਭਟਕਾ ਰਹੀ ਹੋਵੇ। ਜਿਥੇ ਰਾਖਸ਼, ਜਿਥੇ ਭਯੰਕਰ ਜ਼ਹਿਰ ਵਾਲੇ ਸੱਪ, ਜਿਥੇ ਸ਼ਤਰੂ, ਜਿਥੇ ਲੁਟੇਰਿਆਂ ਦੀ ਸੈਨਾਂ ਅਤੇ ਜਿਥੇ ਦਾਵਾ ਨਲ ਹੋਵੇ ਉਥੇ ਤੇ ਸਮੁੰਦਰ ਵਿਚ ਵੀ ਨਾਲ ਰਹਿ ਕੇ ਆਪ ਵਿਸ਼ਵ ਦੀ ਰਖਿਆ ਕਰਦੀ ਹੋ। ਹੇ ਵਿਸ਼ਵੇਸ਼ਰੀ ! ਤੁਸੀਂ ਵਿਸ਼ਵ ਦੀ ਪਾਲਣਾ ਕਰਦੇ ਹੋ। ਤੁਸੀਂ ਭਗਵਾਨ ਵਿਸ਼ਵਨਾਥ ਦੀ ਵੀ ਬੰਦਨੀਯਾ ਹੋ। ਜਿਹੜੇ ਲੋਕ ਭਗਤੀ ਪੂਰਵਕ ਤੁਹਾਡੇ ਸਾਹਮਣੇ ਸੀਸ ਝੁਕਾਉਂਦੇ ਹਨ, ਉਹ ਸਾਰੇ ਜਗਤ ਦੇ ਸਹਾਰੇ ਬਣ ਜਾਂਦੇ ਹਨ। ਹੇ ਦੇਵੀ ! ਪ੍ਰਸੰਨ ਹੋਵੋ। ਜਿਵੇਂ ਇਸ ਸਮੇਂ ਅਸੁਰਾਂ ਦਾ ਬਧ ਕਰਕੇ ਤੁਸਾਂ ਛੇਤੀ ਹੀ ਸਾਡੀ ਰਖਿਆ ਕੀਤੀ ਹੈ, ਉਸੇ ਪ੍ਰਕਾਰ ਸਦਾ ਸਾਨੂੰ ਸ਼ਤਰੂਆਂ ਦੇ ਡਰ ਤੋਂ ਬਚਾਉ। ਸਾਰੇ ਸੰਸਾਰ ਦਾ ਪਾਪ ਨਸ਼ਟ ਕਰ ਦੇਵੋ ਅਤੇ ਉਤਪਾਤ ਤੇ ਪਾਪਾਂ ਦੇ ਫਲ ਸਰੂਪ ਪ੍ਰਾਪਤ ਹੋਣ

Sri Satguru Jagjit Singh Ji Elibrary NamdhariElibrary@gmail.com

ਵਾਲੇ ਮਹਾਮਾਰੀ ਆਦਿ ਵਡੇ-ਵਡੇ ਉਪੱਦਰਾਂ ਨੂੰ ਛੇਤੀ ਦੂਰ ਕਰੋ। ਵਿਸ਼ਵ ਦੀ ਪੀੜ ਦੂਰ ਕਰਨ ਵਾਲੀ ਦੇਵੀ ! ਅਸੀਂ ਆਪ ਜੀ ਦੇ ਚਰਨ ਕਮਲਾਂ ਉਪਰ ਡਿਗੇ ਹੋਏ ਹਾਂ, ਸਾਡੇ ਉਪਰ ਪ੍ਰਸੰਨ ਹੋਵੋ। ਤਿੰਨਾਂ ਲੋਕਾਂ ਦੇ ਨਿਵਾਸੀਆਂ ਦੇ ਪੂਜਣ ਯੋਗ ਪ੍ਰਮੇਸ਼੍ਵਰੀ ! ਸਭ ਲੋਕਾਂ ਨੂੰ ਵਰਦਾਨ ਦਿਉ।

**ਦੇਵੀ ਬੋਲੀ**—ਹੇ ਦੇਵਤਿਓ ! ਮੈਂ ਵਰ ਦੇਣ ਨੂੰ ਤਿਆਰ ਹਾਂ। ਤੁਹਾਡੇ ਮਨ ਵਿਚ ਜਿਹੜੀ ਇਛਾ ਹੋਵੇ, ਉਹ ਵਰ ਮੰਗ ਲਵੋ। ਸੰਸਾਰ ਲਈ ਉਸ ਉਪਕਾਰਕ ਵਰ ਨੂੰ ਮੈਂ ਜ਼ਰੂਰ ਦਿਆਂਗੀ।

**ਦੇਵਤੇ ਬੋਲੇ**—ਹੇ ਦੇਵੀ ! ਆਪ ਜੀ ਇੰਜ ਹੀ ਤਿੰਨਾਂ ਲੋਕਾਂ ਦੇ ਦੁਖ-ਦਰਦਾਂ ਨੂੰ ਸ਼ਾਂਤ ਕਰੋ ਅਤੇ ਸਾਡੇ ਸ਼ਤਰੂਆਂ ਦਾ ਨਾਸ ਕਰਦੇ ਰਹੋ।

**ਦੇਵੀ ਬੋਲੀ**—ਹੇ ਦੇਵਤਿਓ ! ਵੈਵਸ੍ਵਤ ਮਨਵੰਤਰ ਦੇ ਅਠਾਈਵੇਂ ਯੁਗ ਵਿਚ [1]ਸ਼ੁੰਭ ਤੇ ਨਿਸ਼ੁੰਭ ਨਾਂ ਦੇ ਹੋਰ ਮਹਾਂ ਦੈਂਤ ਉਤਪਨ ਹੋਣਗੇ ਤਦ ਮੈਂ ਨੰਦ ਗੋਪ ਦੇ ਘਰ ਵਿਚ ਉਨ੍ਹਾਂ ਦੀ ਪਤਨੀ ਯਸ਼ੋਧਾ ਦੇ ਗਰਭ ਤੋਂ ਅਵਤੀਰਣ ਹੋ ਬਿੰਧੀਆਂਚਲ ਵਿਚ ਜਾ ਕੇ ਰਹਾਂਗੀ ਤੇ ਉਕਤ ਦੋਹਾਂ ਅਸੁਰਾਂ ਦਾ ਨਾਸ਼ ਕਰਾਂਗੀ। ਫੇਰ ਬਹੁਤ ਹੀ ਭਿਆਨਕ ਰੂਪ ਨਾਲ ਪ੍ਰਿਥਵੀ ਉਪਰ ਅਵਤਾਰ ਲੈ ਕੇ ਮੈਂ ਵੈਪ੍ਰਚਿਤ ਨਾਂ ਵਾਲੇ ਦਾਨਵਾਂ ਦਾ ਬਧ ਕਰਾਂਗੀ। ਉਨ੍ਹਾਂ ਮਹਾਂ ਦੈਂਤਾਂ ਦਾ ਭਖਣ ਕਰਦੇ ਸਮੇਂ ਮੇਰੇ ਦੰਦ ਅਨਾਰ ਦੇ ਫੁਲ ਵਾਂਗ ਲਾਲ ਹੋ ਜਾਣਗੇ। ਤਦ ਸੁਰਗ ਵਿਚ ਦੇਵਤੇ ਅਤੇ ਮਾਤ ਲੋਕ ਵਿਚ ਮਨੁਖ ਮੇਰੀ ਉਸਤਤ ਕਰਦੇ ਹੋਏ ਮੈਨੂੰ ਰਕਤਦੰਤਕਾ (ਲਾਲ ਦੰਦਾਂ ਵਾਲੀ) ਕਹਿਣਗੇ। ਫੇਰ ਜਦ ਪ੍ਰਿਥਵੀ ਉਪਰ ਸੌ ਸਾਲਾਂ ਲਈ ਵਰਖਾ ਰੁਕ ਜਾਵੇਗੀ ਅਤੇ ਪਾਣੀ ਦਾ ਅਭਾਵ ਹੋ ਜਾਵੇਗਾ, ਉਸ ਵੇਲੇ ਮੁਨੀਆਂ ਦੇ ਉਸਤਤ ਕਰਨ ਨਾਲ ਮੈਂ ਪ੍ਰਿਥਵੀ ਉਪਰ ਅਯੋਨਿਜਾ ਰੂਪ ਵਿਚ ਪਗਟ ਹੋਵਾਂਗੀ ਅਤੇ ਸੌ ਅਖਾਂ ਨਾਲ ਮੁਨੀਆਂ ਵਲ ਦੇਖਾਂਗੀ। ਇਸ ਲਈ ਮਨੁਖ (ਸਤਾਕਸ਼ੀ-ਸੌ ਅਖੀ) ਇਸ ਨਾਂ ਨਾਲ ਮੇਰਾ ਕੀਰਤਨ ਕਰਨਗੇ। ਹੇ ਦੇਵਤਿਓ ! ਉਸ ਵੇਲੇ ਮੈਂ ਆਪਣੇ ਸ਼ਰੀਰ ਤੋਂ ਉਤਪਨ ਹੋਏ ਸ਼ਾਕਾਂ ਦਵਾਰਾ ਸਾਰੇ ਸੰਸਾਰ ਦਾ ਭਰਣ ਪੋਸ਼ਣ ਕਰਾਂਗੀ। ਜਦ ਤਕ ਵਰਖਾ ਨਹੀਂ ਹੋਵੇਗੀ, ਤਦ ਤਕ ਉਹ ਸ਼ਾਕ ਹੀ ਸਭ ਦੇ ਪ੍ਰਾਣਾਂ ਦੀ ਰਖਿਆ ਕਰਨਗੇ। ਐਸਾ ਕਰਨ ਨਾਲ ਪ੍ਰਿਥਵੀ ਉਪਰ 'ਸ਼ਾਕੰਭਰੀ' ਦੇ ਨਾਂ ਨਾਲ ਮੇਰੀ ਪ੍ਰਸਿਧੀ ਹੋਵੇਗੀ। ਉਸੇ ਅਵਤਾਰ ਵਿਚ ਮੈਂ ਦੁਰਗਮ ਨਾਂ ਦੇ ਮਹਾਂ ਦੈਂਤ ਦਾ ਬਧ ਵੀ ਕਰਾਂਗੀ। ਇਸ ਕਾਰਣ ਮੇਰਾ ਨਾਂ ਦੁਰਗਾ ਦੇਵੀ ਦੇ ਰੂਪ ਨਾਲ ਪ੍ਰਸਿਧ ਹੋਵੇਗਾ। ਫੇਰ ਜਦ ਮੈਂ ਭੀਮ ਰੂਪ ਧਾਰਨ ਕਰਕੇ ਮੁਨੀਆਂ ਦੀ ਰਖਿਆ ਲਈ ਹਿਮਾਲੇ ਉਪਰ ਰਹਿਣ ਵਾਲੇ ਰਾਖਸ਼ਾਂ ਦਾ ਭਖਣ ਕਰਾਂਗੀ, ਉਸ ਵੇਲੇ ਭਗਤ ਜਨ ਝੁਕ ਕੇ ਮੇਰੀ ਉਸਤਤ ਕਰਨਗੇ। ਤਦ ਮੇਰਾ ਨਾਂ 'ਭੀਮਾਂ ਦੇਵੀ' ਦੇ ਰੂਪ ਵਿਚ ਪ੍ਰਸਿਧ ਹੋਵੇਗਾ। ਜਦ ਅਰੁਣ ਨਾਮੀ ਦੈਂਤ ਤਿੰਨਾਂ ਲੋਕਾਂ ਵਿਚ ਬਹਤ ਵਡਾ ਉਪੱਦਰ ਮਚਾਵੇਗਾ, ਤਦ ਮੈਂ ਤਿੰਨ ਲੋਕ ਦੇ

---

1 ਇਥੇ ਸ਼ੁੰਭ ਨਿਸ਼ੁੰਭ ਤੋਂ ਭਾਵ ਸ਼ਿਸ਼ਪਾਲ ਅਤੇ ਉਸ ਦੇ ਭਰਾ ਤੋਂ ਹੈ, ਜਿਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਮਾਰਿਆ ਸੀ, ਤੇ ਦੇਵੀ ਤੋਂ ਭਾਵ ਸ੍ਰੀ ਕ੍ਰਿਸ਼ਨ ਦੀ ਭੈਣ ਯੋਗ ਮਾਇਆ ਤੋਂ ਹੈ।

Sri Satguru Jagjit Singh Ji Elibrary NamdhariElibrary@gmail.com

ਹਿਤ ਲਈ ਛੇ ਪੈਰਾਂ ਵਾਲੇ ਅਸੰਖ ਭਰਮਰਾਂ (ਭੌਰਾਂ) ਦਾ ਰੂਪ ਧਾਰਨ ਕਰਕੇ ਉਸ ਦੈਂਤ ਦਾ ਬਧ ਕਰਾਂਗੀ। ਉਸ ਵੇਲੇ ਸਭ ਲੋਕ 'ਭ੍ਰਾਮਰੀ' ਦੇ ਨਾਂ ਨਾਲ ਉਸਤਤ ਕਰਨਗੇ। ਇੰਜ ਜਦ-ਜਦ ਸੰਸਾਰ ਵਿਚ ਦਾਨਵੀ ਪੀੜਾ ਪੈਦਾ ਹੋਵੇਗੀ, ਤਦ-ਤਦ ਅਵਤਾਰ ਲੈ ਕੇ ਮੈਂ ਸ਼ਤਰੂਆਂ ਦਾ ਸੰਘਾਰ ਕਰਾਂਗੀ।

**ਦੇਵੀ ਬੋਲੀ**—ਹੇ ਦੇਵਤਿਓ ! ਜਿਹੜਾ ਇਕਾਗ੍ਰਚਿਤ ਹੋ ਕੇ ਰੋਜ਼ਾਨਾ ਇਨ੍ਹਾਂ ਉਸਤਤੀਆਂ ਨਾਲ ਮੇਰੀ ਪ੍ਰਸ਼ੰਸਾ ਕਰੇਗਾ ਉਸ ਦੇ ਸਾਰੇ ਦੁਖਾਂ ਨੂੰ ਨਿਸ਼ਚਤ ਰੂਪ ਨਾਲ ਦੂਰ ਕਰ ਦੇਵਾਂਗੀ। ਜੋ ਮਧੁ ਕੈਟਭ ਦਾ ਨਾਸ਼, ਮਹਿਖਾਸੁਰ ਦਾ ਬਧ ਤੇ ਸੁੰਭ ਨਿਸੁੰਭ ਦੇ ਸੰਘਾਰ ਦੇ ਪ੍ਰਸੰਗ ਦਾ ਪਾਠ ਕਰਨਗੇ, ਤੇ ਅਸ਼ਟਮੀ, ਚੌਦੇਂ ਅਤੇ ਨੌਮੀ ਨੂੰ ਵੀ ਜੋ ਇਕ ਮਨ ਚਿਤ ਹੋ, ਭਗਤੀ ਪੂਰਵਕ ਮੇਰੇ ਉਤਮ ਮਹਾਤਮ ਸੁਣਨਗੇ, ਉਨ੍ਹਾਂ ਨੂੰ ਕੋਈ ਪਾਪ ਨਹੀਂ ਛੋਹ ਸਕੇਗਾ। ਉਨ੍ਹਾਂ ਉਪਰ ਪਾਪ ਜਨਿਤ ਬਿਪਤਾਵਾਂ ਵੀ ਨਹੀਂ ਆਉਣਗੀਆਂ। ਉਨ੍ਹਾਂ ਦੇ ਘਰ ਵਿਚ ਕਦੀਂ ਗਰੀਬੀ ਨਹੀਂ ਆਵੇਗੀ ਅਤੇ ਨਾਂ ਹੀ ਉਨ੍ਹਾਂ ਨੂੰ ਆਪਣੇ ਪਿਆਰੇ ਰਿਸ਼ਤੇਦਾਰਾਂ ਤੋਂ ਵਿਛੜਨਾ ਪਵੇਗਾ। ਇੰਨਾਂ ਹੀ ਨਹੀਂ ਉਨ੍ਹਾਂ ਨੂੰ ਸ਼ਤਰੂ ਤੋਂ, ਰਾਜਾ ਤੋਂ, ਅਸਤਰ ਤੋਂ ਅਗਨੀ ਤੋਂ ਤੇ ਜਲ ਤੋਂ ਵੀ ਕਦੀ ਨਹੀਂ ਭੈ ਹੋਵੇਗਾ। ਇਸ ਲਈ ਸਭ ਨੂੰ ਇਕਾਗਰ ਚਿਤ ਹੋ ਕੇ ਭਗਤੀ ਪੂਰਵਕ ਸਦਾ ਪੜ੍ਹਨਾ ਤੇ ਸੁਣਨਾ ਚਾਹੀਦਾ ਹੈ। ਇਹ ਪਰਮ ਕਲਿਆਣਕਾਰੀ ਹੈ। ਮੇਰਾ ਮਹਾਤਮ ਮਹਾਂਮਾਰੀ ਜਨਿਤ ਸਾਰੇ ਉਪੱਦਰਾਂ ਆਦਿ ਅਤੇ ਤਿੰਨ ਪ੍ਰਕਾਰ ਦੇ ਉਤਪਾਤਾਂ ਨੂੰ ਸ਼ਾਂਤ ਕਰਨ ਵਾਲਾ ਹੈ। ਮੇਰੇ ਜਿਸ ਮੰਦਰ ਵਿਚ ਰੋਜ਼ ਵਿਧੀ ਪੂਰਵਕ ਮੇਰੇ ਇਸ ਮਹਾਤਮ ਦਾ ਪਾਠ ਕੀਤਾ ਜਾਂਦਾ ਹੈ ਉਸ ਸਥਾਨ ਨੂੰ ਮੈਂ ਕਦੀ ਨਹੀਂ ਛਡਦੀ। ਮੈਂ ਸਦਾ ਹੀ ਉਥੇ ਨਿਵਾਸ ਕਰਦੀ ਹਾਂ। ਬਲੀਦਾਨ, ਪੂਜਾ, ਹੋਮ ਤੇ ਮਹਾ ਉਤਸਵ ਦੇ ਸਮੇਂ ਮੇਰੇ ਇਸ ਸਾਰੇ ਚਰਿਤ੍ਰ ਦਾ ਪੂਰਾ-ਪੂਰਾ ਪਾਠ ਅਤੇ ਸੁਣਨਾ ਚਾਹੀਦਾ ਹੈ। ਇੰਜ ਕਰਨ ਨਾਲ ਮਨੁਖ ਵਿਧੀ ਨੂੰ ਜਾਣ ਕੇ ਜਾਂ ਬਿਨਾਂ ਜਾਣੇਂ ਵੀ ਮੇਰੇ ਲਈ, ਜੋ ਬਲੀ, ਪੂਜਾ ਜਾਂ ਹੋਮ ਆਦਿ ਕਰੇਗਾ, ਉਸ ਨੂੰ ਮੈਂ ਬੜੀ ਪ੍ਰਸੰਨਤਾ ਨਾਲ ਗ੍ਰਹਿਣ ਕਰਾਂਗੀ। ਸ਼ਰਤਕਾਲ ਵਿਚ ਜਿਹੜੀ ਵਾਰਸ਼ਿਕ ਮਹਾ ਪੂਜਾ ਕੀਤੀ ਜਾਂਦੀ ਹੈ, ਉਸ ਵੇਲੇ ਜੋ ਇਸ ਮੇਰੇ ਮਹਾਤਮ ਨੂੰ ਭਗਤੀ ਪੂਰਵਕ ਸੁਣੇਗਾ, ਉਹ ਮਨੁਖ ਮੇਰੀ ਕਿਰਪਾ ਨਾਲ ਸਭ ਦੁਖਾਂ ਤੋਂ ਮੁਕਤ ਤੇ ਧਨ, ਮਾਲ ਅਤੇ ਪੁਤਰਾਂ ਆਦਿ ਨਾਲ ਸੰਪਨ ਹੋਵੇਗਾ—ਇਸ ਵਿਚ ਜ਼ਰਾ ਵੀ ਸ਼ਕ ਨਹੀਂ ਹੈ। ਮੇਰਾ ਇਹ ਮਹਾਤਮ ਮੇਰੇ ਬਾਰੇ ਸੁੰਦਰ ਕਥਾਵਾਂ ਤੇ ਯੁਧ ਵਿਚ ਕੀਤੇ ਹੋਏ ਮੇਰੇ ਪ੍ਰਾਕਰਮ ਸੁਣਨ ਨਾਲ ਮਨੁਖ ਨਿਰਭੈ ਹੋ ਜਾਂਦਾ ਹੈ। ਮੇਰੇ ਮਹਾਤਮ ਨੂੰ ਸੁਣਨ ਵਾਲੇ ਮਨੁਖਾਂ ਦੇ ਸ਼ਤਰੂ ਨਸ਼ਟ ਹੋ ਜਾਂਦੇ ਹਨ, ਉਨ੍ਹਾਂ ਨੂੰ ਕਲਿਆਣ ਦੀ ਪ੍ਰਾਪਤੀ ਹੁੰਦੀ ਹੈ ਤੇ ਉਨ੍ਹਾਂ ਦਾ ਵੰਸ ਅਨੰਦ-ਭਰਪੂਰ ਰਹਿੰਦਾ ਹੈ। ਸਾਰੇ ਸ਼ਾਂਤੀ ਕਰਮਾਂ ਵਿਚ, ਬੁਰੇ ਸੁਫਨੇ ਦਿਖਾਈ ਦੇਣ ਉਪਰ ਤੇ ਘਰੋਗੀ ਭਿਆਨਕ ਪੀੜ ਹੋਣ ਤੇ ਮੇਰਾ ਮਹਾਤਮ ਸੁਣਨਾ ਚਾਹੀਦਾ ਹੈ। ਇਸ ਨਾਲ ਸਭ ਵਿਘਨ ਤੇ ਭਯੰਕਰ ਗ੍ਰਹਿ-ਪੀੜਾਂ ਸ਼ਾਂਤ ਹੋ ਜਾਂਦੀਆਂ ਹਨ ਤੇ ਮਨੁਖਾਂ ਰਾਹੀਂ ਦੇਖਿਆ ਹੋਇਆ ਭੈੜਾ ਸੁਫਨਾ ਸ਼ੁਭ ਸੁਫਨਿਆਂ ਵਿਚ ਬਦਲ ਜਾਂਦਾ ਹੈ। ਬਾਲ ਪੀੜਾਂ ਵਿਚ ਫਸੇ ਬਾਲਕਾਂ ਲਈ ਇਹ ਮਹਾਤਮ ਸੁਖਦਾਈ ਹੈ ਤੇ ਮਨੁਖਾਂ ਦੇ ਸੰਗਠਨ ਵਿਚ ਫੁਟ ਹੋਣ ਉਪਰ ਇਹ ਹਛੀ ਤਰ੍ਹਾਂ ਮਿਤਰਤਾ ਕਰਾਉਣ ਵਾਲਾ ਹੁੰਦਾ ਹੈ। ਇਹ ਮਹਾਤਮ ਸਭ ਦੁਰਾਚਾਰੀਆਂ ਦੇ ਬਲ ਦਾ ਨਾਸ਼ ਕਰਨ ਵਾਲਾ ਹੈ। ਇਸ ਦੇ ਪਾਠ ਮਾਤਰ ਨਾਲ ਰਾਖਸ਼ਾਂ,

Sri Satguru Jagjit Singh Ji Elibrary NamdhariElibrary@gmail.com

ਭੂਤਾਂ ਤੇ ਪਿਸ਼ਾਚਾਂ ਦਾ ਨਾਸ਼ ਹੋ ਜਾਂਦਾ ਹੈ। ਮੇਰਾ ਇਹ ਸਭ ਮਹਾਤਮ ਮੇਰੇ ਨੇੜ ਦੀ ਪ੍ਰਾਪਤੀ ਕਰਾਉਣ ਵਾਲਾ ਹੈ। ਪਸ਼ੂ, ਪੁਸ਼ਪ (ਫੁਲ), ਧੂਪ, ਦੀਪ, ਗੰਧ ਆਦਿ ਉਤਮ ਸਾਮਗ੍ਰੀਆਂ ਰਾਹੀਂ ਪੂਜਨ ਕਰਨ ਨਾਲ, ਬ੍ਰਹਮਣਾਂ ਨੂੰ ਭੋਜਨ ਛਕਾਉਣ ਨਾਲ, ਹਰ ਰੋਜ਼ ਅਭਿਸ਼ੇਕ ਕਰਨ ਨਾਲ, ਨਾਨਾ ਪ੍ਰਕਾਰ ਦੇ ਦੂਜੇ ਭੋਗਾਂ ਦਾ ਅਰਪਣ ਕਰਨ ਨਾਲ ਤੇ ਦਾਨ ਪੁਨ ਕਰਨ ਤੇ ਇਕ ਸਾਲ ਤਕ ਜਿਹੜੀ ਮੇਰੀ ਅਰਾਧਨਾ ਕੀਤੀ ਜਾਂਦੀ ਹੈ ਅਤੇ ਉਸ ਨਾਲ ਜਿੰਨੀ ਮੈਨੂੰ ਪ੍ਰਸੰਨਤਾ ਹੁੰਦੀ ਹੈ, ਉਨੀ ਪ੍ਰਸੰਨਤਾ ਮੇਰੇ ਇਸ ਉਤਮ ਚਰਿਤ੍ਰ ਦਾ ਇਕ ਵਾਰ ਸੁਣਨ ਨਾਲ ਹੋ ਜਾਂਦੀ ਹੈ। ਇਹ ਮਹਾਤਮ, ਸ਼ਰਵਣ ਕਰਨ ਤੇ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ ਅਤੇ ਸੁਖ ਬਖਸ਼ਦਾ ਹੈ। ਮੇਰੇ ਪ੍ਰਾਦਰ ਭਾਵ ਦਾ ਕੀਰਤਨ ਸਾਰੇ ਭੂਤਾਂ ਤੋਂ ਰਖਿਆ ਕਰਦਾ ਹੈ ਤੇ ਮੇਰਾ ਯੁਧ-ਵਿਸ਼ਅਕ ਹਾਲ ਦੁਸ਼ਟ ਦੈਂਤਾਂ ਦਾ ਸੰਘਾਰ ਕਰਨ ਵਾਲਾ ਹੈ। ਇਸ ਦੇ ਸੁਣਨ ਨਾਲ ਮਨੁਖਾਂ ਨੂੰ ਸ਼ਤਰੂ ਦਾ ਭੈ ਨਹੀਂ ਰਹਿੰਦਾ। ਹੇ ਦੇਵਤਿਓ! ਤੁਸਾਂ ਤੇ ਮਹਾਂ ਰਿਖੀਆਂ ਨੇ ਜਿਹੜੀ ਮੇਰੀ ਉਸਤਤ ਕੀਤੀ ਹੈ ਤੇ ਬ੍ਰਹਮਾ ਜੀ ਨੇ ਜੋ ਉਸਤਤ ਕੀਤੀ ਹੈ, ਉਹ ਸਭ ਪ੍ਰਕਾਰ ਦੀ ਕਲਿਆਣਮਈ ਬੁਧੀ ਪ੍ਰਦਾਨ ਕਰਦੀ ਹੈ। ਬਨ ਵਿਚ, ਸੁੰਞੇ ਰਾਹ ਵਿਚ ਜਾਂ ਦਾਵਾਨਲ ਤੋਂ ਘਿਰਨ ਤੇ, ਨਿਰਜਨ ਸਥਾਨ ਵਿਚ ਲੁਟੇਰਿਆਂ ਦੇ ਦਾ ਵਿਚ ਫਸਣ ਤੇ, ਜਾਂ ਸ਼ਤਰੂਆਂ ਦੇ ਪੰਜੇ ਵਿਚ ਫਸ ਜਾਣ ਤੇ, ਜਾਂ ਜੰਗਲ ਵਿਚ ਸਿੰਘ, ਬਘਿਆੜ ਜਾਂ ਜੰਗਲੀ ਹਾਥੀਆਂ ਦੇ ਪਿਛਾ ਕਰਨ ਤੇ, ਕ੍ਰੋਧਮਈ ਰਾਜਾ ਦੇ ਆਦੇਸ਼ ਨਾਲ ਬਧ ਜਾਂ ਕੈਦ ਦੇ ਸਥਾਨ ਉਪਰ ਲੈ ਜਾਏ ਜਾਣ ਤੇ ਜਾਂ ਮਹਾਂ ਸਾਗਰ ਵਿਚ ਬੇੜੀ ਤੇ ਬੈਠਣ ਪਿਛੋਂ, ਤੂਫਾਨ ਨਾਲ ਬੇੜੀ ਦੇ ਡੋਲਣ ਤੇ, ਅਤੇ ਅਤਿਅੰਤ ਭਯੰਕਰ ਯੁਧ ਵਿਚ ਸ਼ਸਤਰਾਂ ਦੇ ਪ੍ਰਹਾਰ ਹੋਣ ਤੇ ਜਾਂ ਦੁਖ ਦਰਦ ਵਿਚ ਪੀੜਤ ਹੋਣ ਨਾਲ, ਸਭ ਪ੍ਰਕਾਰ ਦੀਆਂ ਤਕਲੀਫਾਂ ਵਿਚ ਫਸਣ ਤੇ, ਜੋ ਵੀ ਇਸ ਮੇਰੀ ਲੀਲਾ ਦਾ ਸਿਮਰਣ ਕਰਦਾ ਹੈ, ਉਹ ਮਨੁਖ ਸੰਕਟ ਤੋਂ ਮੁਕਤ ਹੋ ਜਾਂਦਾ ਹੈ। ਮੇਰੇ ਪ੍ਰਭਾਵ ਨਾਲ ਸਿੰਘ ਆਦਿ ਹਿੰਸਕ ਜੰਤੂ ਨਸ਼ਟ ਹੋ ਜਾਂਦੇ ਹਨ ਤੇ ਲੁਟੇਰੇ ਅਤੇ ਸ਼ਤਰੂ ਵੀ ਮੇਰੇ ਚਰਿਤ੍ਰ ਦਾ ਸਮਰਣ ਕਰਨ ਵਾਲੇ ਪੁਰਖ ਤੋਂ ਦੂਰ ਭਜ ਜਾਂਦੇ ਹਨ।

**ਰਿਸ਼ੀ ਕਹਿੰਦੇ ਹਨ**—ਇੰਜ ਕਹਿ ਕੇ ਪ੍ਰਚੰਡ ਪ੍ਰਾਕਰਮ ਵਾਲੀ ਭਗਵਤੀ ਚੰਡਿਕਾ ਸਭ ਦੇਵਤਿਆਂ ਦੇ ਦੇਖਦੇ-ਦੇਖਦੇ ਉਥੇ ਅੰਤਰ ਧਿਆਨ ਹੋ ਗਈ। ਫੇਰ ਸਾਰੇ ਦੇਵਤੇ ਵੀ ਸ਼ਤਰੂਆਂ ਦੇ ਮਾਰੇ ਜਾਣ ਤੇ ਨਿਰਭੈ ਹੋ ਕੇ ਪਹਿਲਾਂ ਵਾਂਗ ਯਗ ਭਾਗ ਦਾ ਉਪਭੋਗ ਕਰਦੇ ਹੋਏ ਆਪਣੇ-ਆਪਣੇ ਅਧਿਕਾਰ ਦਾ ਪਾਲਣ ਕਰਨ ਲਗੇ। ਸੰਸਾਰ ਦਾ ਸੰਘਾਰ ਕਰਨ ਵਾਲੇ ਮਹਾਂ ਭਯੰਕਰ ਅਤੁਲ ਪ੍ਰਾਕਰਮੀ ਦੇਵ-ਸ਼ਤਰੂ ਸ਼ੁੰਭ ਤੇ ਮਹਾਂ ਬਲੀ ਨਿਸ਼ੁੰਭ ਦੇ ਯੁਧ ਵਿਚ ਦੇਵੀ ਹਥੋਂ ਮਾਰੇ ਜਾਣ ਤੇ ਬਾਕੀ ਦੈਂਤ ਪਤਾਲ ਲੋਕ ਵਿਚ ਚਲੇ ਗਏ। ਹੇ ਰਾਜਨ! ਇਸ ਪ੍ਰਕਾਰ [1]ਭਗਵਤੀ ਅੰਬਿਕਾ ਦੇਵੀ ਨਿਤ ਹੁੰਦੀ ਹੋਈ ਵੀ ਬਾਰ-ਬਾਰ ਪ੍ਰਗਟ ਹੋ ਕੇ ਜਗਤ ਦੀ ਰਖਿਆ ਕਰਦੀ ਹੈ। ਉਹ ਹੀ ਇਸ ਵਿਸ਼ਵ ਨੂੰ ਮੋਹਿਤ ਕਰਦੀ, ਉਹ ਹੀ ਜਗਤ ਨੂੰ ਉਦਮ ਦਿੰਦੀ ਤੇ ਓਹ ਹੀ ਅਰਦਾਸ ਕਰਨ ਤੇ ਸੰਤੁਸ਼ਟ ਹੋ ਕੇ ਗਿਆਨ ਤੇ ਸਫਲਤਾ ਪ੍ਰਦਾਨ ਕਰਦੀ ਹੈ। ਹੇ

1 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਿਤ ਅਤੇ ਅਜਨਮਾ ਭਗਵਤੀ (Supreme Power) ਨੂੰ ਹੀ ਸਭ ਤੋਂ ਪਹਿਲਾਂ ਸਿਮਰਦੇ ਹਨ, ਪਰ ਇਸ ਪਰਸੰਗ ਵਿਚ ਮਾਰਕੰਡ ਜੀ ਦਾ ਭਾਵ ਅਵਤਾਰ ਵਾਦ ਤੋਂ ਹੈ।

Sri Satguru Jagjit Singh Ji Elibrary NamdhariElibrary@gmail.com

ਰਾਜਨ ! ਮਹਾਂ ਪਰਲੈ ਦੇ ਸਮੇਂ ਮਹਾਂਮਾਰੀ ਦਾ ਸਰੂਪ ਧਾਰਨ ਕਰਨ ਵਾਲੀ ਉਹ ਮਹਾਂ ਕਾਲੀ ਹੀ ਇਸ ਸਾਰੇ ਬ੍ਰਹਿਮੰਡ ਵਿਚ ਭਰਪੂਰ ਹੈ। ਉਹ ਹੀ ਸਮੇਂ-ਸਮੇਂ ਤੇ ਮਹਾਂਮਾਰੀ ਹੁੰਦੀ ਹੈ, ਤੇ ਉਹ ਹੀ ਖੁਦ ਅਜਨਮਾ ਹੁੰਦੀ ਹੋਈ ਵੀ ਸ੍ਰਿਸ਼ਟੀ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ। ਉਹ ਸਨਾਤਨੀ ਦੇਵੀ ਹੀ ਸਮੇਂ ਅਨੁਸਾਰ ਸੰਪੂਰਣ ਭੂਤਾਂ ਤੋਂ ਰਖਿਆ ਕਰਦੀ ਹੈ। ਮਨੁਖਾਂ ਨੂੰ ਅਭੈ ਕਰਨ ਲਈ ਯੁਧ ਦੇ ਸਮੇਂ ਉਹ ਹੀ ਘਰ ਵਿਚ ਲਛਮੀ ਦੇ ਰੂਪ ਵਿਚ ਸਥਿਤ ਹੋ ਕੇ ਉਨਤੀ ਪ੍ਰਦਾਨ ਕਰਦੀ ਹੈ ਅਤੇ ਉਹ ਹੀ ਅਭਾਵ ਦੇ ਸਮੇਂ ਦਰਿਦ੍ਰਤਾ ਬਣ ਕੇ ਵਿਨਾਸ਼ ਦਾ ਕਾਰਣ ਹੁੰਦੀ ਹੈ। ਪੁਸ਼ਪ, ਧੂਪ ਤੇ ਗੰਧ ਆਦ ਨਾਲ ਪੂਜਨ ਕਰਕੇ ਉਸ ਦੀ ਉਸਤਤ ਕਰਨ ਤੇ ਉਹ ਦੇਵੀ ਧਨ, ਪੁਤਰ, ਧਾਰਮਿਕ ਬੁਧੀ ਤੇ ਉਤਮ ਗਤੀ ਪ੍ਰਦਾਨ ਕਰਦੀ ਹੈ।

**ਰਿਸ਼ੀ ਕਹਿੰਦੇ ਹਨ**—ਹੇ ਰਾਜਨ ! ਇੰਜ ਮੈਂ ਤੁਹਾਨੂੰ ਦੇਵੀ ਦੇ ਉਤਮ ਮਹਾਤਮ ਨੂੰ ਸੁਣਾਇਆ ਹੈ। ਜੋ ਇਸ ਜਗਤ ਨੂੰ ਧਾਰਨ ਕਰਦੀ ਹੈ, ਉਸ ਦੇਵੀ ਦਾ ਐਸਾ ਹੀ ਪ੍ਰਭਾਵ ਹੈ। ਉਹ ਹੀ ਵਿਦਿਆ (ਗਿਆਨ) ਉਤਪਨ ਕਰਦੀ ਹੈ। ਭਗਵਾਨ ਵਿਸ਼ਨੂੰ ਦੀ ਮਾਯਾ ਸਰੂਪਾ ਉਸ ਭਗਵਤੀ ਰਾਹੀਂ ਹੀ ਤੁਸੀਂ ਤੇ ਇਹ ਵੈਸ਼ ਤੇ ਦੂਜੇ ਵਿਵੇਕੀ ਜਨ ਮੋਹਿਤ ਹੁੰਦੇ ਹਨ, ਤੇ ਅਗੇ ਵੀ ਮੋਹਿਤ ਹੋਣਗੇ। ਹੇ ਮਹਾਂਰਾਜ ! ਤੁਸੀਂ ਉਸੇ ਪ੍ਰਮੇਸ਼ੁਰੀ ਦੀ ਸ਼ਰਣ ਜਾਉ। ਅਰਾਧਨਾ ਕਰਨ ਤੇ ਉਹ ਹੀ ਮਨੁਖਾਂ ਨੂੰ ਭੋਗ, ਸੁਰਗ ਤੇ ਮੋਖ ਪ੍ਰਦਾਨ ਕਰਦੀ ਹੈ।

**ਮਾਰਕੰਡੇ ਜੀ ਕਹਿੰਦੇ ਹਨ**—ਹੇ ਕ੍ਰੌਸ਼ਟੁਕਿਜੀ ! ਮੇਧਾ ਮੁਨੀ ਦੇ ਇਹ ਬਚਨ ਸੁਣ ਕੇ ਰਾਜਾ ਸੁਰਥ ਨੇ ਉਤਮ ਬ੍ਰਤ ਦਾ ਪਾਲਣ ਕਰਨ ਵਾਲੇ ਉਸ ਮਹਾਂ ਰਿਸ਼ੀ ਨੂੰ ਪ੍ਰਣਾਮ ਕੀਤਾ। ਉਹ ਅਤਿਅੰਤ ਮਮਤਾ ਅਤੇ ਰਾਜ ਦੇ ਛਿਨ ਜਾਣ ਤੇ ਬਹੁਤ ਹੀ ਦੁਖੀ ਹੋ ਚੁਕਿਆ ਸੀ। ਹੇ ਮਹਾਂ ਮੁਨੀ ! ਇਸ ਲਈ ਵਿਰਕਤ ਹੋ ਕੇ ਉਹ ਰਾਜਾ ਤੇ ਵੈਸ਼ ਤਤਕਾਲ ਤਪਸਿਆ ਕਰਨ ਚਲੇ ਗਏ ਅਤੇ ਉਹ ਜਗਦੰਬਾ ਦੇ ਦਰਸ਼ਨ ਲਈ ਨਦੀ ਕਿਨਾਰੇ ਬੈਠ ਕੇ ਤਪਸਿਆ ਕਰਨ ਲਗੇ। ਉਹ ਉਤਮ ਦੇਵੀ-ਸੂਕਤ ਦਾ ਜਪ ਕਰਦੇ ਹੋਏ ਤਪਸਿਆ ਵਿਚ ਸਲਗਨ ਹੋ ਗਏ। ਉਹ ਦੋਵੇਂ ਨਦੀ ਕਿਨਾਰੇ ਦੇਵੀ ਦੀ ਮਿਟੀ ਦੀ ਮੂਰਤੀ ਬਣਾ ਕੇ ਪੁਸ਼ਪ, ਧੂਪ ਅਤੇ ਹਵਨ ਆਦਿ ਰਾਹੀਂ ਉਨ੍ਹਾਂ ਦੀ ਅਰਾਧਨਾ ਕਰਨ ਲਗੇ। ਉਨ੍ਹਾਂ ਨੇ ਪਹਿਲੋਂ ਤੇ ਅਹਾਰ ਨੂੰ ਸਹਿਜ-ਸਹਿਜੇ ਘਟ ਕੀਤਾ, ਫੇਰ ਬਿਲਕੁਲ ਨਿਰਾਹਾਰ ਰਹਿ ਕੇ ਦੇਵੀ ਵਿਚ ਹੀ ਮਨ ਲਗਾ, ਇਕਾਗ੍ਰਤਾ ਪੂਰਵਕ, ਉਸ ਦਾ ਚਿੰਤਨ ਆਰੰਭ ਕੀਤਾ। ਉਹ ਦੋਵੇਂ ਆਪਣੇ ਸ਼ਰੀਰ ਦੇ ਰਕਤ ਨਾਲ ਬਲੀ ਦਿੰਦੇ ਹੋਏ ਲਗਾਤਾਰ ਤਿੰਨ ਸਾਲਾਂ ਤਕ ਸੰਜਮ ਪੂਰਵਕ ਅਰਾਧਨਾ ਕਰਦੇ ਰਹੇ। ਇਸ ਉਪਰ ਪ੍ਰਸੰਨ ਹੋ ਕੇ ਜਗਤ ਨੂੰ ਧਾਰਨ ਕਰਨ ਵਾਲੀ ਚੰਡਿਕਾ ਦੇਵੀ ਨੇ ਪ੍ਰਤੱਖ ਦਰਸ਼ਨ ਦੇ ਕੇ ਕਿਹਾ।

**ਦੇਵੀ ਬੋਲੀ**—ਹੇ ਰਾਜਨ ! ਤੇ ਹੇ ਆਪਣੇ ਕੁਲ ਨੂੰ ਅਨੰਦਤ ਕਰਨ ਵਾਲੇ ਵੈਸ਼ !! ਤੁਸੀਂ ਲੋਕ ਜਿਸ ਵਸਤੂ ਦੀ ਅਭਿਲਾਖਾ ਰਖਦੇ ਹੋ ਉਹ ਮੈਥੋਂ ਮੰਗੋ। ਮੈਂ ਸੰਤੁਸ਼ਟ ਹਾਂ ਅਤੇ ਤੁਹਾਨੂੰ ਉਹ ਸਭ ਕੁਝ ਦੇਵਾਂਗੀ।

**ਮਾਰਕੰਡੇ ਜੀ ਕਹਿੰਦੇ ਹਨ**—ਤਦ ਰਾਜਾ ਨੇ ਦੂਜੇ ਜਨਮ ਵਿਚ ਨਸ਼ਟ ਨਾ ਹੋਣ ਵਾਲਾ ਰਾਜ ਮੰਗਿਆ ਤੇ ਇਸ ਜਨਮ ਵਿਚ ਵੀ ਸ਼ਤਰੂਆਂ ਦੀ ਸੈਨਾਂ ਨੂੰ ਬਲ ਪੂਰਵਕ ਨਸ਼ਟ ਕਰਕੇ ਫੇਰ ਆਪਣਾ ਰਾਜ ਪ੍ਰਾਪਤ ਕਰ ਲੈਣ ਦਾ ਵਰਦਾਨ ਮੰਗਿਆ। ਵੈਸ਼ ਦਾ ਚਿਤ ਸੰਸਾਰ

Sri Satguru Jagjit Singh Ji Elibrary NamdhariElibrary@gmail.com

ਵਲੋਂ ਉਕਤਾਇਆ ਹੋਇਆ ਤੇ ਵਿਰਕਤ ਹੋ ਚੁਕਿਆ ਸੀ ਅਤੇ ਉਹ ਬੜਾ ਬੁਧੀਮਾਨ ਸੀ, ਇਸ ਲਈ ਉਸ ਨੇ ਕੇਵਲ ਗਿਆਨ ਪ੍ਰਾਪਤੀ ਦਾ ਵਰ ਮੰਗਿਆ।

**ਦੇਵੀ ਬੋਲੀ**—ਹੇ ਰਾਜਨ ! ਤੁਸੀਂ ਥੋੜੇ ਹੀ ਦਿਨਾਂ ਵਿਚ ਸ਼ਤਰੂਆਂ ਨੂੰ ਮਾਰ ਕੇ ਆਪਣਾ ਰਾਜ ਪ੍ਰਾਪਤ ਕਰ ਲਵੋਂਗੇ। ਹੁਣ ਤੁਹਾਡਾ ਰਾਜ ਸਿਥਰ ਰਹੇਗਾ। ਫੇਰ ਮੌਤ ਪਿਛੋਂ ਤੁਸੀਂ ਭਗਵਾਨ ਸੂਰਜ ਦੇ ਅੰਸ ਤੋਂ ਜਨਮ ਲੈ ਕੇ ਇਸ ਪ੍ਰਿਥਵੀ ਉਪਰ ਸਾਵਰਣਿਕ ਮਨੂ ਦੇ ਨਾਂ ਨਾਲ ਪ੍ਰਸਿਧ ਹੋਵੋਗੇ। ਹੇ ਵੈਸ਼ ! ਤੁਸਾਂ ਵੀ ਜਿਸ ਵਰ ਨੂੰ ਮੈਥੋਂ ਪ੍ਰਾਪਤ ਕਰਨ ਦੀ ਇਛਾ ਕੀਤੀ ਹੈ, ਉਸ ਨੂੰ ਦਿੰਦੀ ਹਾਂ। ਤੁਹਾਨੂੰ ਮੋਖ ਲਈ ਗਿਆਨ ਪ੍ਰਾਪਤ ਹੋਵੇਗਾ।

**ਮਾਰਕੰਡੇ ਜੀ ਕਹਿੰਦੇ ਹਨ**—ਇੰਜ ਉਨ੍ਹਾਂ ਦੋਹਾਂ ਨੂੰ ਮਨੋਵਾਂਛਤ ਵਰ ਦੇ ਕੇ ਤੇ ਉਨ੍ਹਾਂ ਰਾਹੀਂ ਭਗਤੀ ਪੂਰਵਕ ਆਪਣੀ ਉਸਤਤ ਸੁਣ ਕੇ ਦੇਵੀ ਅੰਬਿਕਾ ਤਤਕਾਲ ਅੰਤਰ ਧਿਆਨ ਹੋ ਗਈ। ਇਸ ਤਰ੍ਹਾਂ ਦੇਵੀ ਤੋਂ ਵਰ ਦਾਨ ਪਾ ਕੇ, ਛਤ੍ਰੀਆਂ (ਖਤ੍ਰੀਆਂ) ਵਿਚ ਸ੍ਰੇਸ਼ਠ ਸੁਰਥ ਸੂਰਜ ਤੋਂ ਜਨਮ ਲੈ ਕੇ ਸਾਵਰਣਿਕ ਨਾਮੀ ਮਨੂ ਹੋਣਗੇ।

ਉਪਰੋਕਤ ਕਥਾ ਜਾਂ ਪ੍ਰਸੰਗ ਮਾਰਕੰਡੇ ਪੁਰਾਣ ਵਿਚੋਂ ਲਿਆ ਗਿਆ ਹੈ, ਜਿਸ ਦਾ ਅਨੁਵਾਦ ਕਲਗੀਧਰ ਨੇ ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—2 ਅਤੇ ਚੰਡੀ ਦੀ ਵਾਰ 'ਸ੍ਰੀ ਭਗਉਤੀ ਜੀ ਕੀ' ਵਿਚ ਕੀਤਾ ਹੈ। ਮਾਰਕੰਡੇ ਪੁਰਾਣ ਸੰਸਕ੍ਰਿਤ ਵਿਚ ਹੈ, ਦੋਵੇਂ ਚੰਡੀ ਚਰਿਤ੍ਰ ਸਾਹਿਤਕ ਬ੍ਰਿਜਭਾਸ਼ਾ ਤੇ ਉਚ ਕੋਟੀ ਦੀ ਕਾਵਿ ਕਲਾ ਨਾਲ ਪਰਿਪੂਰਣ ਹਨ। ਚੰਡੀ—3 ਪੰਜਾਬੀ ਭਾਸ਼ਾ ਵਿਚ ਜਨ ਸਮੂਹ ਲਈ ਹੈ, ਜਿਸ ਬਾਰੇ ਅਗੇ ਅਸੀਂ ਵਿਚਾਰ ਪੇਸ਼ ਕਰਾਂਗੇ।

Sri Satguru Jagjit Singh Ji Elibrary NamdhariElibrary@gmail.com

# ਕਥਾ--ਵਸਤੂ

ਪਹਿਲੋਂ ਅਪਾਰ ਅਤੇ ਅਸੀਮ ਅਨੰਤਰੂਪਾ ਸ਼ਕਤੀ ਨੂੰ ਸਿਮਰ ਕੇ ਗੁਰੂ ਨਾਨਕ ਅਤੇ ਦੂਜੇ ਗੁਰੂ ਸਾਹਿਬਾਨ ਨੂੰ ਧਿਆਕੇ, (ਮੈਂ,–ਸ੍ਰੀ ਗੁਰੂ ਗੋਬਿੰਦ ਸਿੰਘ) ਉਨ੍ਹਾਂ ਦੀ ਸਹਾਇਤਾਂ ਮੰਗਦਾ ਹਾਂ ਤਾਂਕਿ ਇਸ ਕਾਵਿ (ਵਾਰ ਸ੍ਰੀ ਭਗਉਤੀ ਜੀ ਕੀ) ਨੂੰ ਪੂਰਾ ਕਰ ਸਕਾਂ।

ਉਸ ਅਪਾਰ ਸ਼ਕਤੀ ਨੇ ਪਹਿਲੋਂ ਮਾਇਆ ਉਤਪਨ ਕੀਤੀ ਤੇ ਫੇਰ ਸਾਰਾ ਸੰਸਾਰ ਪੈਦਾ ਕੀਤਾ। ਇਸ ਅਸੀਮ ਅਨੰਤ ਰੂਪਾ ਸ਼ਕਤੀ ਤੋਂ ਹੀ ਬਲ ਪ੍ਰਾਪਤ ਕਰਕੇ ਦੇਵੀ ਅਤੇ ਦੇਵਤਿਆਂ ਨੇ ਦੈਂਤਾਂ ਦਾ ਨਾਸ ਕੀਤਾ। ਉਹ ਸ਼ਕਤੀ ਇਤਨੀ ਅਨੰਤ ਹੈ ਕਿ ਜਿਸ ਦਾ ਥਾਹ ਵਡੇ ਮੁਨੀ ਰਿਸ਼ੀ, ਸਾਧੂ ਅਤੇ ਅਵਤਾਰ ਵੀ ਨਹੀਂ ਪਾ ਸਕੇ।

ਸੰਸਾਰ ਦਾ ਸਿਲਸਿਲਾ ਜਾਰੀ ਹੋਇਆ। ਕਾਲੰਤਰ ਦੇਵਤਿਆਂ ਨੂੰ ਆਪਣੀ ਸ਼ਕਤੀ ਉਪਰ ਅਭਿਮਾਨ ਹੋ ਗਿਆ। ਉਨ੍ਹਾਂ ਦੇ ਘਮੰਡ ਨੂੰ ਚੂਰ-ਚੂਰ ਕਰਨ ਲਈ ਪ੍ਰਮਾਤਮਾ ਨੇ ਦੈਂਤ ਪੈਦਾ ਕੀਤੇ।

ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ।

ਦੈਂਤਾਂ ਨੇ ਇੰਦਰ ਪਾਸੋਂ ਅਮਰਾਵਤੀ ਖੋਹ ਲਈ ਅਤੇ ਉਸ ਉਪਰ ਆਪਣਾ ਰਾਜ ਸਥਾਪਤ ਕਰ ਲਿਆ। ਇੰਦਰ ਡਰਦਾ ਹੋਇਆ ਪਹਿਲੋਂ ਕੈਲਾਸ਼ ਪਰਬਤ ਵਿਚ ਜਾ ਲੁਕਿਆ। ਮਗਰੋਂ ਮੌਕਿਆ ਪਾਕੇ ਦੁਰਗਾ ਦੀ ਸ਼ਰਣ ਵਿਚ ਗਿਆ ਅਤੇ ਆਪਣੀ ਤਕਲੀਫ ਅਤੇ ਦੁਖ ਨੂੰ, ਦੁਰਗਾ ਪਾਸ, ਜਦ ਕਿ ਉਹ ਨਦੀ ਵਲ ਅਸ਼ਨਾਨ ਕਰਨ ਜਾ ਰਹੀ ਸੀ, ਫੋਲ ਕੇ ਦਸਿਆ। ਅਰਜ਼ ਕੀਤੀ ਕਿ ਹੇ ਜਗਤ ਮਾਤਾ ਮਹਿਖਾਸੁਰ ਬਹੁਤ ਹੀ ਬਲਵਾਨ ਰਾਖਸ਼ ਹੈ, ਜਿਸ ਨੂੰ ਅਜ ਤਕ ਕੋਈ ਨਹੀਂ ਜਿਤ ਸਕਿਆ। ਉਸ ਨੇ ਸਾਡਾ ਕਾਫੀਆ ਤੰਗ ਕਰ ਦਿਤਾ ਹੈ।

ਇਹ ਸੁਣ ਕੇ ਦੇਵੀ ਹਸ ਪਈ ਤੇ ਉਸ ਨੇ ਉਸੇ ਵੇਲੇ ਆਪਣੀ ਸਵਾਰੀ ਦਾ ਸ਼ੇਰ ਮੰਗਵਾਇਆ ਅਤੇ ਇੰਦਰ ਦੀ ਧੀਰਜ ਬੰਨ੍ਹਵਾਈ। ਯੁਧ ਦੀ ਤਿਆਰੀ ਕਰਕੇ ਦੇਵੀ ਰਣ ਭੂਮੀ ਵਲ ਚਲ ਪਈ, ਜਿਸ ਨੂੰ ਦੇਖ ਕੇ ਰਾਖਸ਼ ਗੁਸੇ ਵਿਚ ਭਰ ਗਏ, ਯੁਧ ਕਰਨ ਦੇ ਚਾ ਵਿਚ ਹਥਿਆਰਾਂ ਨੂੰ ਫੜ, ਸਫ ਬੰਨ੍ਹ ਕੇ ਤਿਆਰ ਹੋ ਗਏ। ਜੰਗ ਦਾ ਨਗਾਰਾ ਵਜਿਆ ਤੇ ਲੜਾਈ ਸ਼ੁਰੂ ਹੋ ਗਈ। ਘਮਸਾਣ ਦੀ ਲੜਾਈ ਹੋਈ। ਵਡੇ-ਵਡੇ ਸੂਰਮੇ ਮਾਰੇ ਗਏ। ਦੁਰਗਾ ਨੇ ਸੂਰਮਿਆਂ ਦੇ ਦੰਦ ਖਟੇ ਕਰ ਦਿਤੇ। ਇਹ ਦੇਖ ਮਹਿਖਾਸੁਰ ਆਪ ਲੜਨ ਲਈ ਦੁਰਗਾ ਦਾ ਮੁਕਾਬਲਾ ਕਰਦਾ ਹੈ। ਦੇਵੀ ਨੇ ਮਹਿਖਾਸੁਰ ਨੂੰ ਉਸ ਦੀਆਂ ਫੌਜਾਂ ਸਹਿਤ ਜਮ ਧਾਮ ਨੂੰ ਪਹੁੰਚਾ ਦਿਤਾ ਅਤੇ ਰਣ ਭੂਮੀ ਵਿਚ ਉਹ ਮਾਰ ਮਾਰੀ ਕਿ ਰਾਖਸ਼ਾਂ ਲਈ ਮਾਨੋਂ ਉਸ ਦਿਨ

Sri Satguru Jagjit Singh Ji Elibrary NamdhariElibrary@gmail.com

ਮੁਸੀਬਤਾਂ ਦਾ ਸਿਤਾਰਾ ਧੂਮ ਕੇਤ ਚੜ੍ਹ ਆਇਆ ਸੀ—

ਦੇਵੀ ਦਸਤ ਨਚਾਈ ਸੀਹਣ ਸਾਰ ਦੀ ॥
ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ ॥
ਗੁਰਦੇ ਆਦਾਂ ਖਾਈ ਨਾਲੇ ਰੁਕੜੇ ॥
ਚੋਟੀ ਜਾਣ ਦਿਖਾਈ ਤਾਰੇ ਧੂਮ ਕੇਤ ॥

ਮਹਿਖਾਸੁਰ ਅਤੇ ਉਸ ਦੇ ਪਰਬਤ ਜਿਡੇ ਵਡੇ-ਵਡੇ ਸੂਰਮਿਆਂ ਦਾ ਘਾਣ ਲਾਕੇ ਦੇਵੀ ਨੇ ਜਿਤ ਪ੍ਰਾਪਤ ਕੀਤੀ। ਨੇਕੀ ਖਾਤਰ ਬਦੀ ਦਾ ਟਾਕਰਾ ਕੀਤਾ, ਜ਼ੁਲਮ ਵਿਰੁਧ ਦੇਵੀ ਨੇ ਤਲਵਾਰ ਉਠਾਈ ਅਤੇ ਜਿਤ ਪ੍ਰਾਪਤ ਕਰਕੇ ਦੇਵਤਿਆਂ ਨੂੰ ਦੈਂਤਾਂ ਦੇ ਪੰਜੇ ਤੋਂ ਸੁਤੰਤਰ ਕਰਕੇ, ਰਾਜ-ਸਿੰਘਾਸਨ ਉਪਰ ਬਿਠਾ ਕੇ ਦੇਵੀ ਅੰਤਰ ਧਿਆਨ ਹੋ ਗਈ।

ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜੁ ਦੇ।

ਇੰਦਰ ਅਤੇ ਦੇਵਤੇ ਆਪਣੇ ਅਸਲੀ ਵਤਨ ਸ੍ਵਰਗ ਵਿਚ ਬੜੇ ਅਮਨ ਤੇ ਸ਼ਾਂਤੀ ਨਾਲ ਦਿਨ ਬਤੀਤ ਕਰਦੇ ਰਹੇ, ਪਰ ਕਾਲੰਤਰ, ਸ਼ਿਵਜੀ ਦੇ ਵਰਦਾਨ ਅਨੁਸਾਰ **ਸੁੰਭ** ਅਤੇ **ਨਿਸੁੰਭ** ਦੋ ਸੂਰਮੇ ਰਾਖਸ਼, ਸਕੇ ਭਰਾ, ਪੈਦਾ ਹੋ ਗਏ, ਜੋ ਆਪਣੇ ਬਲ ਕਾਰਨ. ਹੰਕਾਰ ਵਿਚ ਚੂਰ-ਚੂਰ ਹੋਏ ਹੋਏ ਸਨ। ਇਨ੍ਹਾਂ ਰਾਕਸ਼ਾਂ ਨੇ ਇੰਦਰ ਪੁਰੀ ਨੂੰ ਜਿਤਣ ਦਾ ਮਤਾ ਪਕਾਇਆ ਅਤੇ ਹਥਿਆਰ ਬੰਦ ਫੌਜਾਂ ਨਾਲ ਚੜ੍ਹਾਈ ਕਰ ਦਿਤੀ—

ਇੰਦਰ ਪੁਰੀ ਤੇ ਧਾਂਵਣਾ ਵਡ ਜੋਧੀ ਮਤਾ ਪਕਾਇਆ ॥
ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ॥

ਦੈਂਤਾਂ ਦੀਆਂ ਫੌਜਾਂ ਦੇਖ ਕੇ ਦੇਵਤੇ ਵੀ ਲੜਨ ਵਾਸਤੇ ਆ ਗਏ। ਬੜੀ ਸਖਤ ਲੜਾਈ ਹੋਈ, ਦੇਵਤੇ ਦੈਂਤਾਂ ਦਾ ਮੁਕਾਬਲਾ ਨਾ ਕਰ ਸਕੇ ਅਤੇ ਮੈਦਾਨ ਛਡ ਕੇ ਭਜ ਗਏ। ਤਿੰਨਾਂ ਲੋਕਾਂ ਤੇ ਦੈਂਤਾਂ ਦਾ ਰਾਜ ਸਥਾਪਤ ਹੋ ਗਿਆ। ਦੇਵਤੇ ਮੁੜ ਰਾਜ ਪ੍ਰਾਪਤੀ ਲਈ ਦੁਰਗਾ ਦੀ ਸ਼ਰਣ ਵਿਚ ਆਏ ਅਤੇ ਭਵਾਨੀ ਨੂੰ ਦੈਂਤਾਂ ਦੇ ਵਿਰੁਧ ਚੜ੍ਹਾਈ ਕਰਨ ਲਈ ਲੈ ਆਏ।

ਦਿਤੇ ਦੇਉ ਭਜਾਈ ਮਿਲਕੇ ਰਾਕਸੀਂ ॥
ਲੋਕੀ ਤਿਹੀਂ ਫਿਰਾਈ ਦੋਹੀ ਆਪਣੀ ॥
ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ ॥
ਆਂਦੀ ਚੰਡ ਚੜ੍ਹਾਈ ਉਤੇ ਰਾਕਸ਼ਾਂ ॥

ਚੰਡੀ ਦੇ ਹੱਲਾ ਕਰਨ ਦੀ ਜਦ ਖਬਰ ਰਾਕਸ਼ਾਂ ਨੂੰ ਮਿਲੀ, ਤਦ ਉਹ ਬੜੇ ਹੰਕਾਰ ਨਾਲ **ਧੂਮਰ ਲੋਚਨ** ਨੂੰ ਸੈਨਾਪਤੀ ਬਣਾ ਕੇ ਦੁਰਗਾ ਨਾਲ ਲੜਨ ਲਈ ਤਿਆਰ ਬਰ ਤਿਆਰ ਹੋ ਗਏ। ਧੂਮਰ ਲੋਚਨ ਨੇ ਯੁਧ ਦਾ ਬੀੜਾ ਚਬਾਇਆ ਅਤੇ ਪ੍ਰਣ ਕੀਤਾ ਕਿ ਮੈਂ ਸੁੰਭ ਲਈ ਦੁਰਗਾ ਨੂੰ ਰਣ ਵਿਚ ਜਿਤ ਕੇ ਜੀਉਂਦੀ ਜਾਗਦੀ ਨੂੰ ਹੀ ਲੈ ਆਵਾਂਗਾ—

ਆਈ ਫੇਰ ਭਵਾਨੀ ਖਬਰੀ ਪਾਈਆਂ ॥
ਦੈਤ ਵਡੇ ਅਭਿਮਾਨੀ ਹੋਏ ਇਕਠੇ ॥

ਲੋਚਨ ਧੂਮ ਗੁਮਾਨੀ ਰਾਇ ਬੁਲਾਇਆ ।
ਜਗ ਵਿਚ ਵਡਾ ਦਾਨੋ ਆਪ ਕਹਾਇਆ ॥
ਸਟ ਪਈ ਖਰਚਾਮੀ ਦੁਰਗਾ ਲਿਆਵਣੀ ॥

ਦੁਰਗਾ ਧੂਮਰ ਲੋਚਣ ਦੀਆਂ ਫੌਜਾਂ ਨੂੰ ਦੇਖ ਕੇ ਸ਼ੇਰ ਵਾਂਗ ਬੁਕੀ ਅਤੇ ਆਪਣੇ ਖਬੇ ਹਥ ਵਿਚ ਤਲਵਾਰ ਸੂਤ ਕੇ ਇੰਜ ਸੂਰਮਿਆਂ ਨੂੰ ਖਤਮ ਕਰ ਦਿਤਾ ਜਿਵੇਂ ਜਟ ਕਣਕ ਵਢ ਕੇ ਖੇਤ ਵਿਚ ਸੁਟ ਦਿੰਦਾ ਹੈ । ਅੰਤ ਨੂੰ ਲੋਚਨ ਧੂਮ ਦਾ ਵੀ ਉਹੋ ਹਾਲ ਹੋਇਆ ਜੋ ਕਿਸੇ ਵੇਲੇ ਮਹਿਖਾਸੁਰ ਦਾ ਹੋਇਆ ਸੀ । ਧੂਮਰ ਲੋਚਨ ਦਾ ਮਾਰੇ ਜਾਣਾ ਇਕ ਪ੍ਰਕਾਰ ਦਾ ਸੁੰਭ ਦੀ ਮੌਤ ਦਾ ਸੰਕੇਤ ਸੀ । ਸੈਨਾਪਤੀ ਅਤੇ ਫੌਜ ਦੀ ਦੁਰਗਤੀ ਨੂੰ ਕੁਝ ਬਚੇ ਹੋਏ ਭਗੌੜਿਆਂ ਨੇ ਸੁੰਭ ਨੂੰ ਜਾ ਸੁਣਾਇਆ—

ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ ॥
ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥
ਭੰਨੇ ਦੈਂਤ ਪੁਕਾਰੇ ਰਾਜੇ ਸੁੰਭ ਥੇ ॥
ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆ ॥

ਇਹ ਭੈੜੀ ਖਬਰ ਸੁਣ ਕੇ ਸੁੰਭ ਹਕਾ ਬਕਾ ਰਹਿ ਗਿਆ ਅਤੇ ਉਸ ਨੂੰ ਬਹੁਤ ਹੀ ਗੁਸਾ ਚੜ੍ਹ ਗਿਆ । ਬਦਲਾ ਲੈਣ ਲਈ ਉਸ ਨੇ ਆਪਣੇ ਚੁਣੇ ਹੋਏ ਬਲਕਾਰੀ ਸੂਰਮੇ ਚੰਡ ਅਤੇ ਮੁੰਡ ਨੂੰ ਸੈਨਾਪਤੀ ਥਾਪ ਕੇ ਇਕ ਅਪਾਰ ਜੋਧਿਆਂ ਦੀ ਸੈਨਾ ਨਾਲ ਦੁਰਗਾ ਨੂੰ ਬੰਨ੍ਹ ਕੇ ਲਿਆਉਣ ਲਈ ਭੇਜਿਆ—

ਚੰਡ ਅਰੁ ਮੁੰਡ ਪਠਾਏ ਬਹੁਤਾ ਕਟੱਕ ਦੈ ।

ਚੰਡ ਅਤੇ ਮੁੰਡ ਦੀ ਸੈਨਾ, ਮਾਨੋ ਮੌਤ ਦੇ ਮੂੰਹ ਵਿਚ ਜਾ ਰਹੀ ਸੀ । ਇਸ ਅਪਾਰ ਸੈਨਾ ਨੂੰ ਦੇਖ ਕੇ ਦੁਰਗਾ ਨੇ ਆਪਣਾ ਧਨੁਖ ਚੜ੍ਹਾਇਆ ਅਤੇ ਕੰਨਾਂ ਤਕ ਖਿਚ ਕੇ ਤੀਰਾਂ ਦੀ ਉਹ ਝੜੀ ਲਾਈ ਕਿ ਥੋੜੇ ਜਿਹੇ ਸਮੇਂ ਵਿਚ ਚੰਡ-ਮੁੰਡ ਅਤੇ ਉਸ ਦੀ ਸੈਨਾਂ,ਨੂੰ ਧੂੜ ਦੇ ਬੱਦਲਾਂ ਵਾਂਗ ਉਡਾ ਦਿਤਾ ।

ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ ॥
ਜਿਨੀ ਦਸਤ ਉਠਾਏ ਰਹੇ, ਨ ਜੀਂਵਦੇ ॥
ਚੰਡ ਅਰੁ ਮੁੰਡ ਖਪਾਏ ਦੋਨੋਂ ਦੇਵਤਾ ॥

ਚੰਡ ਅਤੇ ਮੁੰਡ ਦੇ ਮਾਰਨ ਕਾਰਨ ਕਾਲੀ ਦਾ ਨਾਂ ਚਾਮੁੰਡਾ ਪ੍ਰਸਿਧ ਹੋਇਆ । ਸੁੰਭ ਨੂੰ ਇਸ ਖਬਰ ਦੇ ਮਿਲਦਿਆਂ ਵਟ ਚੜ੍ਹ ਗਿਆ । ਉਸਨੇ ਆਪਣੇ ਜੰਗੀ ਮਸ਼ੀਰ (ਸਲਾਹਕਾਰ) ਬੁਲਾਏ । ਚੋਣਵੇਂ ਸੂਰਬੀਰਾਂ ਦੀ ਫੌਜ, ਸੈਨਾਪਤੀ ਸ੍ਰਣਵਤ ਬੀਜ ਦੇ ਅਧੀਨ ਰਣ ਭੂਮੀ ਵਿਚ ਘਲੀ । ਦੇਵੀ ਨੇ ਇਨ੍ਹਾਂ ਪਰਬਤ ਜਿਡੇ ਦੈਂਤਾ ਨੂੰ ਆਪਣੇ ਗੁਰਜ ਨਾਲ ਮਾਰ ਮਾਰ ਕੇ ਲੰਮੇ ਪਾ ਦਿਤਾ । ਇਹ ਭੋਂ ਉਪਰ ਨੌਲ ਨਿਸਲ ਲੰਮੇ ਪਏ ਹੋਏ ਰਾਕਸ਼ ਇੰਜ ਜਾਪਦੇ ਸਨ, ਜਿਵੇਂ ਹੋਲੀ ਖੇਡ ਕੇ ਖਿਡਾਰੀ ਥਕ ਟੁਟ ਕੇ ਸੌਂ ਰਹੇ ਹੋਣ ।

ਅਗਿਣਤ ਪਾਂਉ ਪਸਾਰੀ ਰੁਲੇ ਅਹਾੜ (ਰਣ ਭੂਮੀ) ਵਿਚ ॥
ਜਾਪੇ ਖੇਡ ਖਿਡਾਰੀ ਸੁਤੇ ਫਾਗ ਨੂੰ ॥

ਸੂਰਮਿਆਂ ਦੀ ਇਸ ਦੁਰਗਤੀ ਨੂੰ ਦੇਖ ਕੇ ਸ੍ਰਣਵਤ ਬੀਜ ਨੇ ਆਪਣੀਆਂ ਫੌਜਾਂ ਨੂੰ ਲਲਕਾਰਿਆ ਅਤੇ ਮੜ ਲੜਾਈ ਚਮਕ ਉਠੀ। ਦੁਰਗਾ ਬਿਜਲੀ ਵਤ ਤੇਜ਼ੀ ਨਾਲ ਮਾਰੋ ਮਾਰ ਕਰਨ ਲਗ ਪਈ। ਦੈਂਤਾਂ ਦੇ ਮੌਛੇ ਲਾਹ ਦਿਤੇ ਅਤੇ ਸ੍ਰਣਵਤ ਦੇ ਸਿਰ ਤੇ ਤਲਵਾਰ ਦੀ ਚੋਟ ਮਾਰੀ। ਉਸ ਦੇ ਸਿਰ ਵਿਚੋਂ ਲਹੂ ਦੀਆਂ ਬੂੰਦਾਂ ਧਰਤੀ ਉਪਰ ਡਿਗੀਆਂ, ਉਸੇ ਗਿਣਤੀ ਵਿਚ ਉਤਨੇ ਹੀ ਹੋਰ ਸ੍ਰਣਵਤ ਬੀਜ ਪੈਦਾ ਹੋ ਗਏ। ਇਨ੍ਹਾਂ ਸਭ ਰਾਖਸ਼ਾਂ ਨੇ ਮੁੜ ਹੱਲਾ ਬੋਲ ਦਿਤਾ। ਦੇਵੀ ਨੇ ਫੇਰ ਮਾਰਿਆ, ਪਰ ਸ੍ਰਣਵਤ ਬੀਜ ਦੀਆਂ ਸ਼ਕਲਾਂ ਵਧਦੀਆਂ ਹੀ ਜਾਂਦੀਆਂ ਸਨ। ਦੁਰਗਾ ਨੂੰ ਬਹੁਤ ਹੀ ਕ੍ਰੋਧ ਚੜ੍ਹਿਆ ਅਤੇ ਉਸ ਦੇ ਮਥੇ ਵਿਚੋਂ ਸ਼ਿਵਜੀ ਦੇ ਬੀਰ ਭਦ੍ਰ ਵਤ, ਸੂਰਬੀਰ ਕਾਲਿਕਾ ਪੈਦਾ ਹੋ ਗਈ। ਹੁਣ ਇਨ੍ਹਾਂ ਦੇਵੀਆਂ ਨੇ ਸ੍ਰਣਵਤ ਬੀਜ ਦੀ ਅਲਖ ਮੁਕਾਉਣ ਦੀ ਤਜਵੀਜ਼ ਸੋਚ ਲਈ। ਦੁਰਗਾ ਸ੍ਰਣਵਤ ਬੀਜ ਦੀਆਂ ਸੂਰਤਾਂ ਨੂੰ ਮਾਰੀ ਜਾਂਦੀ ਸੀ ਅਤੇ ਕਾਲਿਕਾ ਧਰਤੀ ਉਪਰ ਡਿਗਣ ਤੋਂ ਪਹਿਲਾਂ ਹੀ ਉਸ ਲਹੂ ਨੂੰ ਪੀ ਜਾਂਦੀ ਸੀ। ਇੰਜ ਥੋੜੇ ਜਿਹੇ ਸਮੇਂ ਵਿਚ ਸ੍ਰਣਵਤ ਬੀਜ ਦਾ ਅੰਤ ਹੋ ਗਿਆ। ਇਸ ਯੁਧ ਦੀ ਹਾਰ ਬਾਰੇ, ਭਜੇ ਹੋਏ ਸਿਪਾਹੀਆਂ ਨੇ ਸੁੰਭ ਨੂੰ ਜਾ ਖਬਰ ਦਿਤੀ।

ਜੋਗਣੀਆਂ ਮਿਲ ਧਾਈਆਂ ਲੋਹੂ ਭਖਣਾ ॥
ਫਉਜਾਂ ਮਾਰ ਹਟਾਈਆਂ ਦੇਵਾ ਦਾਨਵਾਂ ॥
ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥
ਭੁਈ ਨ ਪਉਣੇ ਪਾਈਆਂ ਬੂੰਦਾਂ ਰਕਤ ਦੀਆਂ ॥
ਕਾਲੀ ਖੇਤ ਖਪਾਈਆਂ ਸਭੇ ਸੂਰਤਾਂ ॥

ਸੁੰਭ ਨੇ ਹੁਣ ਖੁਦ ਰਣ ਭੂਮੀ ਵਿਚ ਜਾਣ ਦਾ ਮਤਾ ਪਕਾਇਆ। ਸੁੰਭ ਨਿਸੁੰਭ ਦੋਵੇਂ ਭਰਾ ਇਕ ਬਹੁਤ ਵਡੀ ਸੈਨਾਂ ਲੈਕੇ ਦੇਵੀ ਨੂੰ ਫੜਨ ਲਈ ਚਲ ਪਏ। ਦੁਰਗਾ ਵੀ ਪੂਰੀ ਤਾਕਤ ਨਾਲ ਯੁਧ ਵਿਚ ਜੁਟ ਗਈ ਅਤੇ ਸੂਰਮਿਆਂ ਦੇ ਕਖਾਂ ਕਾਨਾਂ ਵਾਂਗ ਤੂੰਬੇ ਉਡਾਉਣ ਲਗ ਪਈ। ਦੈਂਤਾਂ ਨੇ ਵੀ ਤਲਵਾਰਾਂ ਧੂ ਲਈਆਂ। ਲੜਾਈ ਮਚ ਗਈ ਜਿਸ ਦਾ ਨਕਸ਼ਾ ਇਹ ਸੀ—

ਸੜਕ ਮਿਆਨੋਂ ਕਢੀਆਂ ਤਿਖੀਆਂ ਤਰਵਾਰੀ ॥
ਕੜਕਿ ਉਠੇ ਰਣ ਮਚਿਆ ਵਡੇ ਹੰਕਾਰੀ ॥
ਸਿਰ ਧੜ ਬਾਹਾਂ ਗੰਨਲੇ, ਫੁਲ ਜੇਹੇ ਬਾੜੀ ॥
ਜਾਪੇ ਕਟੇ ਬਾਢੀਆਂ ਚੰਦਨ ਆਰੀ ॥

ਦੋਹਾਂ ਧਿਰਾਂ ਦੀਆਂ ਕਤਾਰਾਂ ਲੜਨ ਵਾਸਤੇ ਜੁਟ ਗਈਆਂ। ਦੁਰਗਾ ਨੇ ਬੜੇ ਜ਼ੋਰ ਸ਼ੋਰ ਨਾਲ ਹਥਿਆਰ ਚਲਾਉਣੇ ਸ਼ੁਰੂ ਕਰ ਦਿਤੇ, ਰਥ, ਸਵਾਰ, ਹਾਥੀ ਅਤੇ ਘੋੜਿਆਂ ਨੂੰ ਮਾਰ ਮਾਰ ਕੇ ਵਿਛਾ ਦਿਤਾ। ਸੁੰਭ ਨੇ ਆਪਣਾ ਨੁਕਰਾ ਘੋੜਾ ਲਿਆ ਅਤੇ ਉਸ ਉਪਰ ਜੰਗੀ ਪਾਖਰ ਪਾ ਕੇ, ਸਵਾਰ ਹੋ ਕੇ ਦੇਵੀ ਦੇ ਮੁਕਾਬਲੇ ਲਈ ਆ ਗਿਆ। ਨਿਸੁੰਭ ਨੇ ਪਹਿਲੋਂ ਲੜਨਾ ਸ਼ੁਰੂ ਕੀਤਾ ਅਤੇ ਬਹੁਤ ਹੀ ਜ਼ਬਰਦਸਤ ਯੁਧ ਕੀਤਾ, ਪਰ ਅੰਤ ਵਿਚ ਬੀਰਾਂ ਦੀ ਮੌਤ ਮਰ ਗਿਆ।

Sri Satguru Jagjit Singh Ji Elibrary NamdhariElibrary@gmail.com

ਬੀਰ ਪਲਾਣੋ ਡਿਗਿਆ ਕਰਿ ਸਿਜਦਾ ਸੁੰਭ ਸਜਾਣ ਕਉ ॥
ਸ਼ਾਬਾਸ ਸਲੋਣੇ ਖਾਨ ਕਉ ॥
ਸਦ ਸ਼ਾਬਾਸ ਤੇਰੇ ਤਾਣ ਕਉ ॥

ਹੁਣ ਸੁੰਭ ਦੀ ਵਾਰੀ ਆਈ । ਬੜਾ ਘੋਰ ਯੁਧ ਸ਼ੁਰੂ ਹੋ ਗਿਆ । ਦੁਰਗਾ ਨੇ ਬੀਰ ਯੋਧਿਆਂ ਨੂੰ ਆਪਣੀ ਬਰਛੀ ਵਿਚ ਇੰਜ ਟੰਗ ਲਿਆ ਜਿਵੇਂ ਕਿਸ ਹਲਵਾਈ ਨੇ ਲੋਹੇ ਦੀ ਸੀਖ ਨਾਲ ਵੜੇ ਵਿਨੇ ਹੋਣ ,

ਜ਼ਾਣ ਹਲਵਾਈ ਸੀਖ ਨਾਲ ਵਿੰਨ ਵੜੇ ਉਤਾਰੇ ॥

ਦੁਰਗਾ ਫੌਜਾਂ ਸੰਘਾਰ ਕੇ ਸੁੰਭ ਵਲ ਵਧੀ ਅਤੇ ਉਸ ਦੇ ਸਿਰ ਉਪਰ ਤਲਵਾਰ ਚਲਾਈ ਤੇ ਮਗਰੋਂ ਬਰਛੀ ਦਾ ਵਾਰ ਕੀਤਾ, ਬਰਛੀ ਸੁੰਭ ਦੇ ਸ਼ਰੀਰ ਨੂੰ ਚੀਰਦੀ ਲਹੂ ਲੁਹਾਨ ਹੋਕੇ ਬਾਹਰ ਨਿਕਲ ਆਈ, ਉਸ ਵੇਲੇ ਉਹ ਬਰਛੀ ਲਹੂ ਕਾਰਨ ਇਕ ਸੂਹੀ ਸਾੜ੍ਹੀ ਪਹਿਨੇ ਹੋਈ ਸ਼ਾਹਜ਼ਾਦੀ ਵਾਂਗ ਨਜ਼ਰ ਆ ਰਹੀ ਸੀ ।

ਲਈ ਭਗਉਤੀ ਦੁਰਗਸਾਹ ਵਰਜਾਗਨਿ ਭਾਰੀ ॥
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥
ਸੁੰਭ ਪਲਾਣੋਂ ਡਿਗਿਆ ਉਪਮਾ ਬੀਚਾਰੀ ॥
ਡੁਬ ਰਤੂ ਨਾਲਹੁ ਨਿਕਲੀ ਬਰਛੀ ਦੋਧਾਰੀ ॥
ਜਾਣ ਰਜਾਦੀ ਉਤਰੀ ਪੈਨ ਸੂਹੀ ਸਾਰੀ ॥

ਦੁਰਗਾ ਨੇ ਦੈਂਤ ਅਤੇ ਸੁੰਭ ਨਿਸੁੰਭ ਨੂੰ ਖਤਮ ਕਰਕੇ ਇੰਦਰ ਨੂੰ ਅਮਰਾਵਤੀ ਦਾ ਰਾਜਾ ਥਾਪਿਆ । ਬਦੀ ਉਪਰ ਜਿਤ ਕਾਰਣ ਦੁਰਗਾ ਦਾ ਜਸ਼ ਸਾਰੇ ਸੰਸਾਰ ਵਿਚ ਛਾ ਗਿਆ। ਸਤਗੁਰੂ ਦਸਦੇ ਹਨ ਕਿ ਅਸਾਂ ਇਹ ਦੁਰਗਾ ਪਾਠ ਦੁਰਗਾਸਪਤਸ਼ਤੀ ਦਾ ਅਨਵਾਦ ਰੂਪ ਬਣਾਇਆ ਹੈ ।

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
ਫੇਰ ਨ ਜੂਨੀ ਆਇਆ, ਜਿਨੀ ਇਹ ਗਾਇਆ ॥

੪

# ਯੁਧਾਂ ਦਾ ਵੇਰਵਾ

ਫ਼ਾਰਸੀ ਸਾਹਿਤ ਅਨੁਸਾਰ ਕਾਵਿ ਦੋ ਪ੍ਰਕਾਰ ਦਾ ਹੈ—ਇਕ ਕਲਪਨਾਤਮਕ ਅਤੇ ਦੂਜਾ ਚਿਤ੍ਰਾਤਮਕ (ਤਖੀਯਲੀ ਅਤੇ ਮਹਾਕਾਤੀ)। ਚਿਤ੍ਰਾਤਮਕ ਕਾਵਿ ਤੋਂ ਭਾਵ ਇਹ ਹੈ ਕਿ ਕਵੀ ਕਿਸੇ ਘਟਨਾ ਜਾਂ ਪ੍ਰਾਕ੍ਰਿਤੀ ਦਾ ਚਿਤ੍ਰ ਇੰਜ ਖਿਚੇ ਕਿ ਉਹ ਨਕਸ਼ਾ ਅਸਲ ਨਾਲੋਂ ਵਧ ਜਾਵੇ। ਉਦਾਹਰਣ ਲਈ ਛਿਪਕਲੀ (ਕੋੜ ਕਿਰਲੀ) ਦੇਖਣ ਵਿਚ ਇਕ ਬਹੁਤ ਹੀ ਬਦਸੂਰਤ ਅਤੇ ਭੱਦਾ ਜੀਵ ਹੈ, ਪਰ ਜੇ ਕਵੀ (ਸ਼ਾਇਰ) ਇਸ ਛਿਪਕਲੀ ਦੀ ਲਫਜ਼ੀ ਤਸਵੀਰ ਕਲਾਤਮਕ ਢੰਗ ਨਾਲ ਖਿਚੇ, ਤਦ ਉਹ ਇਸ ਕਾਰਜ ਵਿਚ ਇਤਨਾ ਸਫਲ ਹੋਵੇਗਾ ਕਿ ਜਿਨ੍ਹਾਂ ਨੇ ਛਿਪਕਲੀ ਨ ਦੇਖੀ ਹੋਵੇ, ਉਹ ਵੀ ਇਸ ਜੀਵ ਦੇ ਦਰਸ਼ਨ ਲਈ ਤਿਆਰ ਹੋ ਜਾਣਗੇ। ਜੇ ਇਕ ਮਹਾਨ ਕਵੀ ਕਿਸੇ ਨਦੀ ਦਾ ਨਜ਼ਾਰਾ ਕਵਿਤਾ ਬਧ ਕਰਦਾ ਹੈ, ਤਦ ਪਾਠਕ ਦੀਆਂ ਅਖਾਂ ਅਗੇ ਨਦੀ ਦਾ ਪਹਾੜੋਂ ਨਿਕਲਣਾ, ਜਲ ਪਰਪਾਂਤ (ਆਬਸ਼ਾਰ) ਦੀ ਸ਼ਕਲ ਵਿਚ ਮਿਠੀ ਮਿਠੀ ਧਨੀ ਪੈਦਾ ਕਰਦਿਆਂ ਹੋਇਆਂ ਥਲੇ ਡਿਗਣਾ, ਪਹਾੜਾਂ ਦੀਆਂ ਚਟਾਨਾਂ ਨਾਲ ਟਕਰਾਉਣਾ, ਉਛਲਦਿਆਂ ਕਦਦਿਆਂ, ਸੰਗੀਤਮਈ ਧੁਨੀਆਂ ਨਾਲ ਮੈਦਾਨ ਵਿਚ ਸ਼ਾਂਤਮਈ ਢੰਗ ਨਾਲ ਵਗਣ ਆਦਿ ਦੇ ਸਾਰੇ ਨਜ਼ਾਰੇ ਚਲਦੀ ਫਿਰਦੀ, ਮੂੰਹ ਬੋਲਦੀ ਤਸਵੀਰ ਵਾਂਗ ਅਖਾਂ ਅਗੇ ਫਿਰ ਜਾਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਮਹਾਨ ਕਵੀਆਂ ਵਿਚੋਂ ਸ਼੍ਰੋਮਣੀ ਕਵੀ ਹਨ ਅਤੇ ਉਨ੍ਹਾਂ ਦੀ ਕਲਾਤਮਕ ਮਹਾਨਤਾ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਬਿਆਨ ਕੀਤੇ ਯੁਧਾਂ ਤੋਂ ਸਪਸ਼ਟ ਹੋ ਜਾਂਦੀ ਹੈ। ਆਪ ਜੀ ਨੇ ਇਤਨੀ ਸੁਚੱਜੀ ਸ਼ਬਦ ਚੋਣ ਕੀਤੀ ਹੈ ਕਿ ਯੁਧ ਵਿਚ ਤਲਵਾਰਾਂ ਦੇ ਵਾਰ, ਸੂਰਮਿਆਂ ਦਾ ਚਕਰ ਖਾ ਕੇ ਡਿਗਣਾ, ਲਹੂ ਮਿਝ ਦੀ ਘਾਣੀ, ਯੋਧਿਆਂ ਦੇ ਸੁਕੇ ਬੁਲ, ਲੜਾਈ ਦੇ ਨਗਾਰਿਆਂ ਦੀ ਗੜਗਜ, ਤੀਰਾਂ ਦੀ ਝੜੀ, ਨੇਜ਼ਿਆਂ ਦੀ ਚੋਭ, ਦੇ ਨਕਸ਼ੇ ਇਨ ਬਿਨ ਹੂ ਬਹੂ ਸਾਹਮਣੇ ਆ ਜਾਂਦੇ ਹਨ ਤੇ ਸ਼ੋਰ ਦੀ ਅਵਾਜ਼ ਕੰਨਾਂ ਵਿਚ ਗੂੰਜ ਉਠਦੀ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਘਮਸਾਣ ਦਾ ਯੁਧ ਹੋ ਰਿਹਾ ਹੈ, ਤੇ ਪਾਠਕ ਦੇ ਡੌਲੇ ਫਰਕਣ ਲਗ ਜਾਂਦੇ ਹਨ ਅਤੇ ਉਹ ਧਰਮ ਯੁਧ ਵਾਸਤੇ ਬਦੋ ਬਦੀ ਤਿਆਰ ਹੁੰਦਾ ਜਾਂਦਾ ਹੈ। ਇਨ੍ਹਾਂ ਯੁਧਾਂ ਨੂੰ ਕਾਲਪਨਿਕ ਨਹੀਂ ਰਹਿਣ ਦਿਤਾ ਗਿਆ ਸਗੋਂ ਇਸ ਵਿਚ ਗੁਰੂ ਸਾਹਿਬ ਨੇ ਇਕ ਨਵੀਂ ਰੂਹ ਫੂਕ ਕੇ ਜਾਨ ਪਾ ਦਿਤੀ ਹੈ। ਕੁਝ ਸ਼ਬਦਾਂ ਨੂੰ ਆਪਣੀ ਦਿਮਾਗ਼ੀ ਤੇ ਅਨੁਭਵੀ ਘਾੜ ਵਿਚ ਇਸ ਤਰ੍ਹਾਂ ਘੜਿਆ ਹੈ ਕਿ ਉਹ ਆਪ ਜੀ ਦੀ ਮੋਹਰ ਲਗਣ ਨਾਲ ਬੀਰ ਸਿਪਾਹੀ ਬਣ ਗਏ ਹਨ, ਜੋ ਆਪ ਜੀ ਦੀ ਆਗਿਆ ਦੇ ਇੰਤਜ਼ਾਰ ਵਿਚ ਫੌਜ ਉਪਰ ਹੱਲਾ ਕਰਨ ਲਈ ਤਿਆਰ ਬਰ ਤਿਆਰ ਹਨ। ਇਸ ਵਾਰ ਵਿਚ ਜਿੰਨੇ ਯੁਧ ਆਏ ਹਨ ਉਨ੍ਹਾਂ ਦਾ ਸੰਖੇਪ ਵੇਰਵਾ ਇਹ ਹੈ—

1. ਪਹਿਲਾ ਯੁਧ ਇੰਦਰ ਅਤੇ ਮਹਿਖਾਸੁਰ ਦਾ ਸੰਕੇਤ ਰੂਪ ਵਿਚ ਬਿਆਨਿਆ ਹੈ,

Sri Satguru Jagjit Singh Ji Elibrary NamdhariElibrary@gmail.com

ਜੋ ਇਥੇ ਚੰਡੀ ਦੇ ਯੁਧ ਦੀ ਭੂਮਕਾ ਰੂਪ ਵਿਚ ਆਇਆ ਹੈ। ਇੰਦਰ ਅਮਰਾਵਤੀ ਵਿਚ ਰਾਜ ਕਰਦਾ ਹੈ, ਪਰ ਉਹ ਐਸ਼ਪ੍ਰਸਤ ਹੋ ਜਾਂਦਾ ਹੈ, ਆਪਣਾ ਕਰਤਵ ਭੁਲ ਜਾਂਦਾ ਹੈ। ਦੇਵਤਿਆਂ ਵਿਚ ਅਭਿਮਾਨ ਵਧ ਜਾਂਦਾ ਹੈ, ਉਹ ਆਪਣੇ ਕਰਤਾ (ਪਰਮਾਤਮਾਂ) ਨੂੰ ਭੁਲ ਜਾਂਦੇ ਹਨ। ਉਨ੍ਹਾਂ ਦਾ ਅਭਿਮਾਨ ਚੂਰ ਕਰਨ ਵਾਸਤੇ ਮਹਿਖਾਸੁਰ ਪੈਦਾ ਕੀਤਾ ਹੈ। ਉਹ ਦੇਵਤਿਆਂ ਤੇ ਉਪਰ ਚੜ੍ਹਾਈ ਕਰਦਾ ਹੈ ਅਤੇ ਇੰਦਰ ਸਹਿਤ ਉਹਨਾਂ ਨੂੰ ਹਰਾ ਦਿੰਦਾ ਹੈ, ਇੰਦਰ ਡਰਦਾ ਹੋਇਆ ਕੈਲਾਸ਼ ਪਰਬਤ ਵਿਚ ਜਾ ਲੁਕਦਾ ਹੈ ਤੇ ਉਥੇ ਇਕ ਦਿਨ ਗੰਗਾ ਵਿਚ ਅਸ਼ਨਾਨ ਕਰਦੀ ਦੇਵੀ ਪਾਸ ਪੁਜਦਾ ਹੈ।

ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥
ਜੀਤ ਲੀਏ ਤਿਨ ਦੇਵਤੇ, ਤਿਹ ਲੋਕ ਰਾਜ ਕਮਾਇਆ ॥
ਵਡਾ ਬੀਰ ਅਖਾਇਕੈ ਸਿਰ ਉਪਰਿ ਛਤ੍ਰ ਫਿਰਾਇਆ ॥
ਦਿਤਾ ਇੰਦਰ ਨਿਕਾਲਕੈ ਤਿਨ ਗਿਰ ਕੈਲਾਸ਼ ਤਕਾਇਆ ॥
ਡਰ ਕੇ ਹਥੋਂ ਦਾਨਵੀ, ਦਿਲ ਅੰਦ੍ਰ ਤ੍ਰਾਸ ਵਧਾਇਆ ॥
ਪਾਸ ਦੁਰਗਾ ਦੇ ਇੰਦਰ ਆਇਆ ॥

2. ਇੰਦਰ ਨੇ ਆਪਣੇ ਦੁਖ ਅਤੇ ਦਰਦ ਨੂੰ ਦੁਰਗਾ ਨੂੰ ਜਾ ਸੁਣਾਇਆ। ਦੁਰਗਾ ਮਹਿਖਾਸੁਰ ਦੇ ਹੰਕਾਰ ਨੂੰ ਸੁਣ ਕੇ ਅਤੇ ਦੇਵਤਿਆਂ ਦੇ ਡਰ ਨੂੰ ਦੇਖ ਕੇ ਹਸੀ ਅਤੇ ਇੰਦਰ ਦੀ ਧੀਰਜ ਬੰਨ੍ਹਵਾਈ। ਹੁਣ ਦੁਰਗਾ ਰਾਖਸ਼ਾਂ ਨੂੰ ਮਾਰਨ ਲਈ ਗੁਸੇ ਵਿਚ ਭਰ ਗਈ।

ਢੋਲ, ਨਗਾਰੇ, ਜੰਗ-ਮੁਸਾਫੇ, ਸੰਖ, ਭੇਰੀਆਂ ਆਦਿ ਲੜਾਈ ਦੇ ਬਿਗਲ ਵਜੇ ਅਤੇ ਦੁਰਗਾ ਅਤੇ ਮਹਿਖਾਸੁਰ ਦਾ ਯੁਧ ਹੁੰਦਾ ਹੈ। ਮਹਿਖਾਸੁਰ ਦੀਆਂ ਫੌਜਾਂ ਹਥਿਆਰਾਂ ਨਾਲ ਲੈਸ ਸਨ। ਘਮਸਾਣ ਦਾ ਯੁਧ ਹੋਇਆ। ਮਹਿਖਾਸੁਰ ਨੇ ਆਪਣਾ ਸਾਰਾ ਟਿਲ ਲਾ ਦਿਤਾ ਪਰ ਅੰਤ ਦੁਰਗਾ ਦੇ ਹਥੋਂ ਹਾਰਨਾ ਪਿਆ ਤੇ ਨਾਲ ਹੀ ਪਿਆਰੀ ਜਾਨ ਤੋਂ ਹਥ ਧੋਣੇ ਪਏ। ਦੇਵੀ ਨੇ ਅਮਰਾਵਤੀ ਦਾ ਰਾਜ ਇੰਦਰ ਨੂੰ ਦਿਤਾ ਤੇ ਆਪ ਲੋਪ ਹੋ ਗਈ।

ਦੁਹਾਂ ਕੰਧਾਰਾਂ ਮੂੰਹ ਜੁੜੇ ਢੋਲ ਸੰਖ ਨਗਾਰੇ ਵਜੇ ॥
ਰਾਕਸ਼ ਆਏ ਰੋਹਲੇ ਤਰਵਾਰੀ ਬਖਤਰ ਸਜੇ ॥

... ... ... ...

ਜੰਗ-ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ ॥
ਝੂਲਨ ਨੇਜ਼ੇ ਬੈਰਕਾਂ ਨੀਸਾਣ ਲਸਨਿ ਲਸਾਵਲੇ ॥
ਬੀਰ ਪਰੋਤੇ ਬਰਛੀਏਂ ਜਣ ਡਾਲਿ ਚਮੁਟੇ ਆਵਲੇ ॥
ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ ਉਤਾਵਲੇ ॥
ਜਣ ਡਸੇ ਭੁਜੰਗਮ ਸਾਂਵਲੇ, ਮਰ ਜਾਵਨ ਬੀਰ ਰੁਹਾਵਲੇ ॥

... ... ... ...

ਮਾਰੇ ਚੰਡ ਪ੍ਰਚੰਡ ਨੇ ਬੀਰ ਖੇਤ ਉਤਾਰੇ ॥
ਮਾਰੇ ਜਾਪਨ ਬਿਜਲੀ ਸਿਰ ਭਾਰ ਮੁਨਾਰੇ ॥

... ...

ਦੇਵੀ ਦਸਤ ਨਚਾਈ ਸੀਹਣ ਸਾਰ ਦੀ ॥
ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ ॥
ਗੁਰਦੇ ਆਂਦਾ ਖਾਈ ਨਾਲੇ ਰੁਕੜੇ ॥

... ... ... ...

ਧੂਹ ਲਈਆਂ ਤਲਵਾਰੀ ਦੇਵਾਂ ਦਾਨਵੀ ॥
ਵਾਹਨ ਵਾਰੋ ਵਾਰੀ ਸੂਰੇ ਸੰਘਰੇ ॥

... ... ...

ਸੀਹਾਂ ਵਾਂਗੂੰ ਗਜਨ ਸਭੇ ਸੂਰਮੇ ॥
ਤਣਿ ਤਣਿ ਕੈਬਰ ਛਡਨ ਦੁਰਗਾ ਸਾਮੁਣੇ ॥

... ... ... ...

ਰਾਕਸ ਵਡੇ ਅਲਾਮੀ ਭੱਜਨ ਜਾਣਦੇ ॥
ਅੰਤ ਹੋਏ ਸੁਰ ਗਾਮੀ ਮਾਰੇ ਦੇਵਤਾ ॥

ਜਦ ਦੇਵੀ ਮਹਿਖਾਸੁਰ ਦੀ ਫੌਜ ਦਾ ਸਫਾਇਆ ਕਰ ਚੁਕੀ ਤਦ ਮਹਿਖਾ ਦੈਂਤ ਭਿੜਨ ਲਈ ਆਉਂਦਾ ਹੈ :—

ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗਜਿਆ ॥
ਇੰਦਰ ਜੇਹਾ ਜੋਧਾ ਮੈਥਉ ਭਜਿਆ ॥
ਕਉਣ ਵਿਚਾਰੀ ਦੁਰਗਾ ਜਿਨ ਰਣ ਸਜਿਆ ॥

ਦੁਰਗਾ ਇਸ ਗਿਦੜ ਭਬਕੀ ਤੋਂ ਡਰੀ ਨਹੀਂ, ਸਗੋਂ ਰੋਹ ਵਿਚ ਆਈ ਅਤੇ ਮਹਿਖਾਸੁਰ ਦਾ ਯੁਧ ਸ਼ੁਰੂ ਹੋਇਆ।

ਕੜਕ ਉਠਿਆ ਫੌਜ ਤੇ ਵਡਾ ਅਹੰਕਾਰੀ ॥
ਲੈਕੇ ਚਲਿਆ ਸੂਰਮੇ ਨਾਲ ਵਡੇ ਹਜਾਰੀ ॥
ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ ॥
ਉਮਲ ਲਥੇ ਸੂਰਮੇ ਮਾਰ ਮਚੀ ਕਰਾਰੀ ॥

... ... ... ...

ਧੂਹ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
ਚੰਡੀ ਰਾਖਸ ਖਾਣੀ ਵਾਹੀ ਦੈਂਤ ਨੂੰ ॥
ਕੋਪਰ ਚੂਰ ਚਵਾਣੀ ਲਥੀ ਕਰਗਲੇ ॥
ਚਾਰੇ ਜੁਗ ਕਹਾਣੀ ਚਲਗ ਤੇਗ ਦੀ ॥
ਬਿੱਧਣ ਖੇਤ ਵਿਹਾਣੀ ਮਹਿਖੇ ਦੈਂਤ ਨੂੰ ॥

3. ਇੰਦਰ ਕਾਫੀ ਅਰਸੇ ਤਕ ਅਮਨ ਅਮਾਨ ਨਾਲ ਅਮਰਾ ਵਤੀ ਤੇ ਰਾਜ ਕਰਦਾ ਰਿਹਾ, ਪਰ ਫੇਰ ਦੋ ਹੋਰ ਸੂਰਮੇ ਰਾਖਸ਼ (ਕਸ਼ਪ ਦੇ ਪੁਤ੍ਰ) ਸੁੰਭ ਨਿਸੁੰਭ ਪੈਦਾ ਹੋ ਗਏ ਅਤੇ ਉਨ੍ਹਾਂ ਨੇ ਇੰਦਰ ਪੁਰੀ ਉਪਰ ਧਾਵਾ ਬੋਲ ਦਿਤਾ ਅਤੇ ਉਹ ਮਾਰ ਦੇਵਤਿਆਂ ਨੂੰ ਮਾਰੀ ਕਿ

ਉਹ ਵਿਚਾਰੇ ਅਮਰਾ ਵਤੀ ਛਡ ਕੇ ਭਜ ਗਏ। ਇੰਦਰ ਨੂੰ ਫੇਰ ਵਖਤ ਪੈ ਗਿਆ ਤੇ ਉਹ ਮੁੜ ਦੁਰਗਾ ਦੀ ਸ਼ਰਨ ਵਿਚ ਗਿਆ।

ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇਂ ॥
ਇੰਦ੍ਰ ਦੀ ਰਾਜਧਾਨੀ ਤੱਕੀ ਜਿਤਨੀ ॥

... ... ... ...

ਇੰਦ੍ਰ ਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ ॥
ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜ ਬਣਾਇਆ ॥

... ... ... ...

ਭੂਤਾਂ ਇਲਾਂ ਕਾਗੀ ਗੋਸ਼ਤ ਭਖਿਆ ॥
ਹੁਮੜ ਧੁਮੜ ਜਾਗੀ ਘਤੀ ਸੂਰਿਆ ॥

... ... ... ...

ਦਿਤੇ ਦੇਉ ਭਜਾਈ ਮਿਲਕੈ ਰਾਕਸੀ ॥
ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥
ਦੁਰਗਾ ਦੀ ਸਾਮ ਤਕਾਈ ਦੇਵਾਂ ਡਰਿਆਂ ॥
ਆਂਦੀ ਚੰਡ ਚੜਾਈ ਉਤੇ ਰਾਕਸਾਂ ॥

4. ਜਦ ਸੁੰਭ ਨੂੰ ਪਤਾ ਚਲਿਆ ਕਿ ਰਾਕਸਾਂ ਦੀ ਜਾਨੀ ਦੁਸ਼ਮਨ, ਦੁਰਗਾ ਚੜ੍ਹਾਈ ਕਰਕੇ ਆ ਰਹੀ ਹੈ ਤਦ ਉਸ ਨੇ ਆਪਣੇ ਸੈਨਾਪਤੀ ਧੂਮਰ ਲੋਚਨ ਨੂੰ ਦੁਰਗਾ ਦਾ ਮੁਕਾਬਲਾ ਕਰਨ ਲਈ ਭੇਜਿਆ ਅਤੇ ਉਸ ਰਾਖਸ਼ ਨੇ ਦੁਰਗਾ ਨੂੰ ਜੀਉਂਦੇ ਜੀ ਫੜ ਕੇ ਲੈ ਆਉਣ ਦਾ ਪ੍ਰਣ ਕੀਤਾ। ਪਰ ਜਦ ਉਹ ਚੰਡੀ ਦੇ ਮੁਕਾਬਲੇ ਵਿਚ ਆਇਆ ਚੰਡੀ ਨੇ ਉਸ ਦੇ ਸਿਪਾ-ਹੀਆਂ ਨੂੰ ਤਰਖਾਣ ਦੇ ਦਰਖਤ ਵਢਣ ਵਾਂਗ, ਘੜੀਆਂ ਵਿਚ ਖਤਮ ਕਰਕੇ ਧੂਮਰ ਲੋਚਨ ਦਾ ਵੀ ਨਾਸ ਕਰ ਦਿਤਾ।

ਕੜਕ ਉਠੀ ਰਣ ਚੰਡੀ ਫਉਜਾਂ ਦੇਖ ਕੇ ॥
ਧੂਹ ਮਿਆਨੋਂ ਖੰਡਾ ਹੋਈ ਸਾਹਮਣੇ ॥
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ ॥
ਜਣ ਲੈ ਕਟੇ ਆਰੇ ਦਰਖਤ ਬਾਢੀਆਂ ॥

... ... ... ...

ਰੋਹ ਭਵਾਨੀ ਆਈ ਉਤੇ ਰਾਕਸਾਂ ॥
ਖਬੇ ਦਸਤ ਨਚਾਈ ਸੀਹਣ ਸਾਰ ਦੀ ॥
ਰੋਹ ਹੋਇ ਚਲਾਈ ਰਾਕਸ ਰਾਇ ਨੂੰ ॥
ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ ॥
ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥

5. ਬਚੇ ਹੋਏ ਦੈਂਤਾਂ ਨੇ ਸੁੰਭ ਨੂੰ ਇਸ ਦੁਰਗਤੀ ਨੂੰ ਦਸਿਆ, ਜਿਸ ਨੂੰ ਸੁਣ ਕੇ ਉਹ ਤਿਲਮਿਲਾ ਉਠਿਆ ਅਤੇ ਆਪਣੇ ਮਹਾ ਬਲੀ ਦੋ ਸੈਨਾਪਤੀਆਂ ਚੰਡ ਤੇ ਮੁੰਡ ਨੂੰ ਦੇਵੀ ਨੂੰ

Sri Satguru Jagjit Singh Ji Elibrary NamdhariElibrary@gmail.com

ਲੜਨ ਵਾਸਤੇ ਘਲਿਆ, ਪਰ ਉਹ ਵੀ ਦੁਰਗਾ ਦੀ ਚੋਟ ਨਾ ਸੰਭਾਲ ਸਕੇ ਅਤੇ ਮਾਰੇ ਗਏ।

ਬੈਠੇ ਮਤਾ ਪਕਾਇ ਦੁਰਗਾ ਲਿਆਵਣੀ॥
ਚੰਡ ਅਰੁ ਮੁੰਡੁ ਪਠਾਏ ਬਹੁਤਾ ਕਟਕੁ ਦੇ॥

.. ... ...

ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ॥
ਜਿਨੀ ਦਸਤ ਉਠਾਏ ਰਹੇ ਨ ਜੀਂਵਦੇ॥
ਚੰਡ ਅਰੁ ਮੁੰਡ ਖਪਾਏ ਦੋਨੋਂ ਦੇਵਤਾ॥

6. ਚੰਡ ਮੁੰਡ ਦੀ ਮੌਤ ਸੁਣ ਕੇ ਸੁੰਭ ਗੁਸੇ ਨਾਲ ਕੰਬ ਉਠਿਆ। ਜੰਗੀ ਮਸ਼ਵਰਾ ਕੀਤਾ ਗਿਆ ਅਤੇ ਰਕਤ ਬੀਜ ਨੂੰ ਸੈਨਾਪਤੀ ਥਾਪ ਕੇ ਯੁਧ ਲਈ ਭੇਜਿਆ ਗਿਆ। ਰਕਤ ਬੀਜ ਉਹ ਸੂਰਮਾ ਸੀ ਕਿ ਜਿਸ ਦੀ ਇਕ ਬੂੰਦ ਲਹੂ ਦੀ ਜੇ ਧਰਤੀ ਉਪਰ ਡਿਗ ਪਵੇ ਤਦ ਉਹ ਰਾਖਸ਼ (ਰਕਤ ਬੀਜ) ਦਾ ਰੂਪ ਧਾਰਨ ਕਰ ਲੈਂਦੀ ਸੀ, ਇਸ ਲਈ ਉਸ ਦਾ ਮਾਰਨਾ ਬਹੁਤ ਕਠਨ ਸੀ। ਦੇਵੀ ਨੇ ਪਹਿਲੋਂ ਉਸ ਨੂੰ ਮਾਰ ਮਾਰ ਕੇ ਲਹੂ ਲੁਹਾਨ ਕਰ ਦਿਤਾ, ਪਰ ਜਿੰਨੀਆਂ ਲਹੂ ਦੀਆਂ ਬੂੰਦਾਂ ਡਿਗੀਆਂ, ਉਹ ਹਜ਼ਾਰਾਂ ਰਾਖਸ਼ਾਂ ਦੀਆਂ ਸ਼ਕਲਾਂ ਵਿਚ ਪੈਦਾ ਹੋ ਗਈਆਂ ਅਤੇ ਉਨ੍ਹਾਂ ਦੁਰਗਾ ਉਪਰ ਹਮਲਾ ਕਰ ਦਿਤਾ। ਦੇਵੀ ਨੇ ਆਪਣੇ ਮਥੇ ਵਿਚੋਂ ਬੀਰ ਭਦਰ ਦੇ ਤੁਲ ਕਾਲੀ ਨੂੰ ਜਨਮ ਦਿਤਾ, ਜਿਸ ਨੇ ਰਕਤ ਬੀਜ (ਸ੍ਰਣਵਤ ਬੀਜ) ਦੇ ਲਹੂ ਦੀ ਬੂੰਦ ਧਰਤੀ ਉਪਰ ਡਿਗਣ ਹੀ ਨਹੀਂ ਦਿਤੀ ਅਤੇ ਇਸ ਤਰ੍ਹਾਂ ਉਸ ਨੂੰ ਵੀ ਜਮਪੁਰੀ ਨੂੰ ਰਵਾਨਾ ਕਰ ਦਿਤਾ—

ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ॥
ਲੁਝਣ ਨੂੰ ਅਰੜਾਏ ਰਾਕਸ ਰੋਹਲੇ॥

... ... ... ...

ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ॥
ਖਬੇ ਦਸਤ ਉਭਾਰੀ ਗਦਾ ਫਿਰਾਇਕੈ॥
ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ॥

... ... ... ...

ਸ੍ਰਣਵਤ ਬੀਜ ਬਧਾਈਆਂ ਅਗਣਤ ਸੂਰਤਾਂ॥
ਦੁਰਗਾ ਸਉਹ ਆਈਆਂ ਰੋਹ ਬਢਾਇਕੈ॥

... ... ... ...

ਚੰਡ ਚਿਤਾਰੀ ਕਾਲਿਕਾ ਮਨਿ ਬਹਲਾ ਰੋਸ ਬਢਾਇਕੈ॥
ਨਿਕਲੀ ਮਥਾ ਫੋੜ ਕੈ ਜਣ ਫਤੇ ਨੀਸਾਨ ਬਜਾਇਕੈ॥
ਰੋਸ ਸਿਧਾਈਆ ਚਕ੍ਰ ਪਾਣ ਕਰ ਨੰਦਾ ਖੜਗ ਉਠਾਇਕੈ॥

... ... ... ...

Sri Satguru Jagjit Singh Ji Elibrary NamdhariElibrary@gmail.com

ਭੁਈ ਨ ਪਉਣੇ ਪਾਈਆਂ ਬੂੰਦਾਂ ਰਕਤ ਦੀਆਂ ॥
ਕਾਲੀ ਖੇਤ ਖਪਾਈਆਂ ਸਭੇ ਸੂਰਤਾਂ ॥

7. ਸੁੰਭ ਨੇ ਸ੍ਰਣਵਤ ਬੀਜ ਦੀ ਮੌਤ ਬਾਰੇ ਸੁਣਿਆ ਤੇ ਉਹ ਆਪਣੇ ਭਰਾ ਨਿਸੁੰਭ ਨੂੰ ਨਾਲ ਲੈ ਕੇ ਯੁਧ ਕਰਨ ਲਈ ਚਲ ਪਿਆ ਤੇ ਅੰਤ ਵਿਚ ਦੁਰਗਾ ਇਨ੍ਹਾਂ ਦੋਹਾਂ ਸੂਰਮਿਆਂ ਨੂੰ ਮਾਰ, ਇੰਦਰ ਨੂੰ ਰਾਜ ਤਿਲਕ ਦਿੰਦੀ ਹੈ।

ਤਦ ਖਿੰਗ ਨਸੁੰਭ ਨਚਾਇਆ ਡਾਲਿ ਉਪਰ ਬਰਗਸਤਾਣ ਕਉ ॥
ਅਗੇ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਬਹੀ ਪਲਾਣ ਕਉ ॥
ਬੀਰ ਪਲਾਣੋ ਡਿਗਿਆ ਕਰ ਸਿਜਦਾ ਸੁੰਭ ਸੁਜਾਣ ਕਉ ॥
ਸ਼ਾਬਾਸ਼ ਸਲੋਣੇ ਖਾਣ ਕਉ, ਸਦ ਸ਼ਾਬਾਸ ਤੇਰੇ ਤਾਣ ਕਉ ॥

... ... ...

ਦੋਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ ॥
ਲਈ ਭਗਉਤੀ ਦੁਰਗ ਸਾਹ ਵਰ ਜਾਗਨਿ ਭਾਰੀ ॥
ਲਾਈ ਰਾਜੇ ਸੁੰਭ ਨੂੰ ਰਤ ਪੀਐ ਪਿਆਰੀ ॥
ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ ॥

... ... ... ...

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥
ਇੰਦ੍ਰ ਸਦ ਬੁਲਾਇਆ ਰਾਜ ਅਭਿਖੇਖ ਨੋ ॥

ਇਹ ਸੀ ਦੇਵਤਿਆਂ, ਭਵਾਨੀ ਅਤੇ ਰਾਖਸ਼ਾਂ ਦੇ [1]ਜੁਧ ਦਾ ਸੰਖੇਪ ਵੇਰਵਾ ਜੋ ਚਿਤ੍ਰ ਕਾਵਿ ਦਾ ਉਚ ਕੋਟੀ ਦਾ ਨਮੂਨਾ ਹੈ।

---

1 ਮਾਰਕੰਡੇ ਪੁਰਾਣ ਵਿਚ ਇਹ ਯੁਧ ਬੜੀ ਲੰਮੀ ਚੌੜੀ ਵਿਆਖਿਆ ਨਾਲ ਲਿਖੇ ਗਏ ਹਨ, ਪਰ 'ਵਾਰ ਸ੍ਰੀ ਭਗੌਤੀ ਜੀ ਕੀ' ਵਿਚ ਇਹ ਯੁਧ ਬਹੁਤ ਹੀ ਸੰਖੇਪ ਪਰ ਕਲਾ ਤੇ ਮੌਲਕਤਾ ਭਰਪੂਰ ਢੰਗ ਨਾਲ ਪੇਸ਼ ਕੀਤੇ ਗਏ ਹਨ।

Sri Satguru Jagjit Singh Ji Elibrary NamdhariElibrary@gmail.com

੫

# ਭਗਉਤੀ

## ਜਾਂ

# ਭਗੌਤੀ

ਵਿਦਵਾਨਾਂ ਨੇ ਭਗਉਤੀ ਦੇ ਦੋ ਅਰਥ—ਤਲਵਾਰ ਜਾਂ ਸ਼ਕਤੀ (ਭਵਾਨੀ-ਦੇਵੀ)—ਕੀਤੇ ਹਨ ਅਤੇ ਇਸ ਤੋਂ ਇਹ ਭਾਵ ਲਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਕਤੀ ਪੂਜਕ ਸਨ। ਦੂਜਾ ਪ੍ਰਮਾਣ ਇਸ ਦੀ ਪੁਸ਼ਟੀ ਵਿਚ ਦਿਤਾ ਜਾਂਦਾ ਹੈ ਕਿ ਗੁਰੂ ਜੀ ਨੇ ਇਕ ਬਹੁਤ ਵਡਾ ਚੰਡੀ ਦਾ ਹਵਨ ਵੀ ਤੇ ਕੀਤਾ ਸੀ। "ਵਾਰ ਸ੍ਰੀ ਭਗਉਤੀ ਜੀ ਕੀ" ਤੋਂ ਇਲਾਵਾ ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—2 ਵੀ ਲਿਖੇ ਹਨ। ਸਾਡੇ ਵਿਚਾਰ ਵਿਚ ਦੇਵੀ ਪੂਜਾ ਦਾ ਖਿਆਲ ਇਕ ਭ੍ਰਾਂਤੀ ਹੈ ਅਤੇ ਇਸ ਵਿਚ ਕੋਈ ਸਚਾਈ ਨਹੀਂ ਹੈ।

ਦਬਸਤਾਨ-ਏ-ਮਜ਼ਹਬ ਦੇ ਲੇਖਕ ਨੇ ਸਪਸ਼ਟ ਸ਼ਬਦਾਂ ਵਿਚ ਲਿਖਿਆ ਹੈ ਕਿ ਗੁਰੂ ਸਾਹਿਬਾਨ ਪ੍ਰਮਾਤਮਾ ਦੀ ਏਕਤਾ (ਅਦ੍ਵੈਤ-ਤੌਹੀਦ) ਵਿਚ ਵਿਸ਼ਵਾਸ ਰਖਦੇ ਹਨ, ਪਰ ਹਿੰਦੂਆਂ ਦੇ ਦੇਵੀ ਦੇਵਤਿਆਂ ਦਾ ਨਾਂ ਬੜੇ ਆਦਰ ਅਤੇ ਸਤਕਾਰ ਨਾਲ ਲੈਂਦੇ ਹਨ। ਇਸ ਦਾ ਇਹ ਮਤਲਬ ਹੈ ਕਿ ਪ੍ਰਮਾਤਮਾ ਬਾਰੇ ਸਾਰੇ ਗੁਰੂਆਂ ਦੇ ਵਿਚਾਰ ਉਹੀ ਸਨ ਜੋ ਸਤਗੁਰੂ ਨਾਨਕ ਦੇਵ ਜੀ ਨੇ 'ਨਿਰੰਕਾਰ' ਬਾਰੇ ਮੂਲ ਸਿਧਾਂਤ ਸਥਾਪਤ ਕੀਤੇ ਸਨ।

ਸ਼ੁਰੂ ਤੋਂ ਲੈ ਕੇ ਆਖਰ ਤਕ ਜੇ ਅਸੀਂ ਗੁਰ ਗੱਦੀ ਦਾ ਅਧਿਐਨ ਕਰੀਏ ਤਦ ਅਸੀਂ ਇਸ ਸਿਟੇ ਉਪਰ ਪੁਜਦੇ ਹਾਂ—ਕਿ ਜਿਸ ਧਰਮ ਦੀ ਸਥਾਪਨਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ, ਪਰਮਾਤਮਾ, ਮਨੁਖ, ਪ੍ਰਾਕ੍ਰਿਤੀ ਅਤੇ ਸੰਸਾਰ ਬਾਰੇ ਜੋ ਮੂਲ ਸਿਧਾਂਤ ਬੰਨ੍ਹੇ ਸਨ, ਬਾਕੀ ਗੁਰੂ ਸਾਹਿਬਾਨ ਨੇ ਪੂਰੀ ਤਰ੍ਹਾਂ ਉਸ ਉਪਰ ਆਪਣੀ ਆਸਥਾ (ਯਕੀਨ) ਬਣਾਈ ਰਖਿਆ ਅਤੇ ਉਨ੍ਹਾਂ ਹੀ ਮੂਲ ਸਿਧਾਂਤਾਂ ਦੀ ਵਿਆਖਿਆ ਆਪਣੇ ਕਾਵਿ ਵਿਚ ਕੀਤੀ ਹੈ। ਪਰ ਬਾਹਰੀ ਤੌਰ ਤੇ ਜਿਨ੍ਹਾਂ ਸਿਧਾਂਤਾਂ ਨੂੰ ਬਦਲਣ ਦੀ ਜ਼ਰੂਰਤ ਪਈ, ਉਥੇ ਪਰਿਵਰਤਨ ਲਿਆਉਣ ਤੋਂ ਸੰਕੋਚ ਨਹੀਂ ਕੀਤਾ। ਉਦਾਹਰਣ ਲਈ ਚਰਨਾਮ੍ਰਤ ਦੀ ਥਾ ਅੰਮ੍ਰਤ ਦੀ ਰਸਮ ਜਾਰੀ ਕੀਤੀ। ਗੁਰੂ ਅਰਜਨ ਦੇਵ ਜੀ ਨੇ ਮਸੰਦਾਂ ਦੀ ਸਥਾਪਨਾ ਕੀਤੀ। ਸ੍ਰੀ ਗੁਰੂ ਗਬਿੰਦ ਸਿੰਘ ਜੀ ਨੇ ਖਾਲਸਾ ਸਾਜਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਪਹਿਲੇ ਸਮਿਆਂ ਨਾਲੋਂ ਬਹੁਤ ਹੀ ਕਰੜਾ ਹੋ ਗਿਆ ਸੀ। ਹਕੂਮਤ ਦੀ ਧਾਰਮਿਕ ਨੀਤੀ ਅਕਬਰ ਦੀ ਨੀਤੀ ਨ ਲੋਂ ਬਿਲਕੁਲ ਵਖ ਹੋ ਗਈ ਸੀ। ਸਮਾਜ ਦੀ ਸਿਥਤੀ ਬਹੁਤ ਵਿਗੜ ਗਈ ਸੀ। ਦਾਸਤਾ ਨੇ ਸਮਾਜ ਵਿਚੋਂ ਸੰਗਠਨ ਅਤੇ ਸਦਾਚਾਰ ਨੂੰ ਖਤਮ ਕਰ ਦਿਤੀ ਸੀ। ਸੂਰਬੀਰਤਾ ਪਰ ਲਾ ਕੇ ਉਡ ਗਈ ਸੀ। ਦੇਸ਼-ਭਗਤੀ ਤੇ ਅਣਖ ਸੌਂ ਚੁਕੀਆਂ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਮੇਂ ਦਾ ਜਾਇਜ਼ਾ ਡੂੰਘੀ

ਅਤੇ ਐਕਸਰੇ ਦੀ ਨਜ਼ਰ ਨਾਲ ਲਿਆ ਅਤੇ ਇਸ ਨਿਸਚੇ ਤੇ ਪਹੁੰਚੇ ਕਿ ਸਮਾਜ ਦੀ ਸੁਤੀ ਹੋਈ ਅਣਖ ਨੂੰ ਟੁੰਬਣਾ ਚਾਹੀਦਾ ਹੈ, ਕਾਇਰਤਾ ਦਾ ਨਾਸ਼ ਕਰਨਾ ਅਤੀ ਜ਼ਰੂਰੀ ਹੈ, ਹੁਬੇਵਤਨ (ਦੇਸ਼ ਪ੍ਰੇਮ) ਦੇ ਜਜ਼ਬੇ ਨੂੰ ਪੈਦਾ ਕਰਨਾ ਵੀ ਜ਼ਰੂਰੀ ਹੈ ਇਸ ਕਾਰਜ ਲਈ ਉਨ੍ਹਾਂ ਬੀਰ-ਰਸੀ ਸਾਹਿਤ ਨੂੰ ਮਾਧਿਮ ਬਣਾਇਆ ।

ਸਤਗੁਰੂ ਜਿਥੇ ਮਹਾਨ ਵਿਦਵਾਨ, ਮਹਾਨ ਸਾਹਿਤਕਾਰ ਅਤੇ ਮਹਾਨ ਸੂਰਬੀਰ ਸਨ, ਉਥੇ ਮਨੋਵਿਗਿਆਨ ਤੋਂ ਵੀ ਪੂਰੀ ਤਰ੍ਹਾਂ ਜਾਣੂ ਸਨ । ਆਪ ਜੀ ਨੇ ਮਨੋਵਿਗਿਆਨ ਨੂੰ ਦ੍ਰਿਸ਼ਟੀ ਕੋਣ ਵਿਚ ਰਖਦਿਆਂ, ਪਰਮਾਤਮਾ ਨੂੰ ਹਥਿਆਰਾਂ, ਤਲਵਾਰ, ਖੜਗ ਆਦਿ ਦੇ ਰੂਪਕ ਨਾਲ ਸੰਬੋਧਨ ਕੀਤਾ ਹੈ, ਤਾਕਿ ਜਨ-ਸਮੂਹ ਨੂੰ ਹਥਿਆਰਾਂ ਤੋਂ ਕਿਸੇ ਪ੍ਰਕਾਰ ਦਾ ਡਰ ਨਾ ਰਹਿ ਜਾਵੇ । ਪਰ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤ ਤੋਂ ਕੋਈ ਵਖ 'ਨਿਰੰਕਾਰ' ਨੂੰ ਨਹੀਂ ਮੰਨਿਆ । ਆਪ ਜੀ ਨੇ ਪਰਮਾਤਮਾ ਨੂੰ ਸਰਬ ਸ਼ਕਤੀਮਾਨ, ਰੰਗ ਰੂਪ ਅਤੇ ਰੇਖ ਦੀਆਂ ਸੀਮਾਵਾਂ ਤੋਂ ਪਰੇ, ਅਨੰਤ ਤੇ ਅਸੀਮ [1]ਸ਼ਕਤੀ ਦੇ ਰੂਪ ਵਿਚ ਮੰਨਿਆ ਹੈ । ਆਪ ਜੀ ਨੇ ਸਪਸ਼ਟ ਤੌਰ ਤੇ ਸ਼ਕਤੀ, ਸ਼ਿਵਾ ਨਾਵਾਂ ਨਾਲ ਮਹਾਂ ਕਾਲ ਨੂੰ ਸੰਬੋਧਨ ਕੀਤਾ ਹੈ—

ਨਮਸਕਾਰ ਸ੍ਰੀ ਖੜਗ ਕਉ ਕਰੌ ਸੁ ਹਿਤ ਚਿਤੁ ਲਾਇ ॥
ਪੂਰਨ ਕਰੋ ਗ੍ਰੰਥ ਇਹ ਤੁਮ ਮੁਹਿ ਕਰਹੁ ਸਹਾਇ ॥ (ਬਚਿਤ੍ਰ ਨਾਟਕ)

... ... ... ...

---

1 ਵੇਖੋ "The Cultural Heritage of India," Vol III ਸਫਾ 447 —
The Precise nature of the identity of Siva-Sakti has been a matter of Considerable metaphysical discussion. Bhaskar araya, Ramlsbvara, Laksmidhara, and other writers and Commentators have stoutly defended the non-duality of Siva and Sakti Vis-a-Vis the Mayavada Position as regards Brahman and its Maya. Sakti is distinguishable from Siva only in theoretical and Conventional analysis, but in realization, She is identical with Siva. Hence if Siva is Sat (Beinc in itself). Sakti is Sat (Being in itself as power to be such), if Siva is Cit (Pure and perfect Conseiousness), Sakti is Cit (Consciousness as Power), and if Siva is Ananda (Perfect Bliss) Sakti is Parmananda Sandoha-Rupa and Parmananda-lahari (The verysoul of Anand and its 'wave' of absolute play). If Siva is Brahman; She is Brahmayi. Should this relation be Called Advaita (Non-daulity) or not ? ਵਾਸਤਵ ਵਿਚ ਸਤਗੁਰੂ ਨੇ ਪਰਮਾਤਮਾ ਤੇ ਉਸ ਦੀ ਸ਼ਕਤੀ ਨੂੰ ਇਕ ਰੂਪ ਮੰਨਿਆ ਹੈ । ਉਹ ਪਰਮਾਤਮਾ ਵੀ ਹੈ ਅਤੇ ਸ਼ਕਤੀ ਵੀ ਹੈ .ਉਹ ਪਿਤਾ ਵੀ ਹੈ, ਉਹ ਮਾਤਾ ਵੀ ਹੈ, ਉਹ ਸਭ ਕੁਝ ਹੈ । [illegible] ?

ਪਰਮਾਤਮਾ ਬਾਰੇ ਆਪ ਜੀ ਦੇ ਇਹ ਵਿਚਾਰ ਹਨ—

ਨ ਰੂਪੰ ਨ ਰੇਖੰ ਨ ਰੰਗੰ ਨ ਰਾਗੰ ॥
ਨ ਨਾਮੰ ਨ ਠਾਮੰ ਮਹਾ ਜੋਤਿ ਜਾਗੰ ॥
ਨ ਦ੍ਵੈਖੰ ਨ ਭੇਖੰ ਨਿਰੰਕਾਰ ਨਿਤਿਯੰ ॥
ਸਹਾਂ ਜੋਗ ਜੋਗੰ ਸੁਪਰਮੰ ਪਵਿਤ੍ਰਯੰ ॥ — (ਬਚਿਤ੍ਰ ਨਾਟਕ)

ਅਲਖ ਰੂਪ ਅਛੈ ਅਨ ਭੇਖਾ । ਰਾਗ ਰੰਗ ਜਿਹ ਰੂਪ ਨ ਰੇਖਾ ॥
ਬਰਨ ਚਿਹਨ ਸਭ ਹੂੰ ਤੇ ਨਿਆਰਾ । ਆਦ ਪੁਰਖ ਅਦ੍ਵੈ ਅਬਿਕਾਰਾ ॥
ਬਰਣ ਚਿਹਨ ਜਿਹ ਜਾਤ ਨ ਪਾਤਾ । ਸਤ੍ਰ ਮਿਤ੍ਰ ਜਿਹ ਤਾਤ ਨ ਮਾਤਾ ॥
ਸਭਨ ਤੇ ਦੂਰ ਸਭਨ ਤੇ ਨੇਰਾ । ਜਲ ਥਲ ਮਹੀਅਲ ਜਾਹੇ ਬਸੇਰਾ ॥
(ਸ੍ਰੀ ਗੁਰੂ ਗੋਬਿੰਦ ਸਿੰਘ)

... ... ... ...

ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੇ ਪਚਹਾਰੇ ॥
ਭੇਦ ਨ ਪਾਇ ਸਕਿਓਂ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ ॥
ਰਾਗ ਨ ਰੂਪ ਨ ਰੇਖ ਨ ਰੰਗ ਨ ਸਾਕ ਨ ਸੋਗ ਨ ਸੰਗ ਤਿਹਾਰੇ ॥
ਆਦਿ ਅਨਾਦਿ ਅਗਾਧ ਅਭੇਖ ਅਦ੍ਵੈਖ ਜਪਿਓ ਤਿਨ ਹੀ ਕੁਲਤਾਰੇ ॥ (ਸਵੱਯੇ)

... ... ... ...

ਸ੍ਰੀ ਰਾਮ ਚੰਦ੍ਰ ਜੀ, ਸ੍ਰੀ ਕ੍ਰਿਸ਼ਨ ਜੀ ਅਤੇ ਹੋਰ ਅਵਤਾਰਾਂ ਬਾਰੇ ਆਪ ਜੀ ਦੇ ਇਹ ਵਿਚਾਰ ਹਨ :—

ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥

... ... ... ...

ਜਿਤੇ ਅਉਲੀਆ ਅੰਬੀਆ ਹੋਏ ਬੀਤੇ ॥
ਤਿਤਯੋ ਕਾਲ ਨ ਜੀਤਾ ਤੇ ਕਾਲ ਜੀਤੇ ॥
ਜਿਤੇ ਰਾਮ ਸੇ ਕ੍ਰਿਸਨ ਹੋਏ ਬਿਸਨ ਆਏ ॥
ਤਿਤਯੋ ਕਾਲ ਖਾਪਿਓਂ ਨ ਤੇ ਕਾਲ ਘਾਏ ॥

... ... ... ...

ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥
ਤਿਪਤਿਓ ਕਾਲ ਖਾਪਾ ਨ ਤੇ ਕਾਲ ਘਾਏ ॥
ਜਿਤੇ ਅਉਲੀਆ ਅੰਬੀਆ ਗਊਸ ਹੁਵੈ ਹੈ ॥
ਸਭੈ ਕਾਲ ਕੇ ਅੰਤ ਦਾੜ੍ਹਾ ਤਲੇ ਹੈ ॥

... ... ... ...

ਜਿਤੇ ਰਾਮ ਹੂਏ । ਸਭੈ ਅੰਤਿ ਮੂਏ ॥
ਜਿਤੇ ਕ੍ਰਿਸ਼ਨ ਹੂਇ ਹੈ । ਸਭੈ ਅੰਤ ਜੈਹੈ ॥

... ... ... ...

ਜਿਤੇ ਦੇਵ ਹੋਸੀ । ਸਭੈ ਅੰਤ ਜਾਸੀ ॥
ਜਿਤੇ ਬੋਧ ਹੁਇ ਹੈ । ਸਭੈ ਅੰਤ ਛੈਹੈ ॥

ਮੂਰਤੀ ਪੂਜਾ ਬਾਰੇ ਗੁਰੂ ਜੀ ਦਾ ਵਿਚਾਰ ਵੀ ਦੇਖਣਾ ਚਾਹੀਦਾ ਹੈ :—

ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ ॥ (ਬਚਿਤ੍ਰ ਨਾਟਕ)

ਉਪਰੋਕਤ ਗੁਰੂ ਦੇਵ ਦੇ ਮੂਲ ਸਿਧਾਂਤਾਂ ਨੂੰ ਪੜ੍ਹ ਕੇ ਇਹ ਸਚਾਈ ਸਪਸ਼ਟ ਹੋ ਜਾਂਦੀ ਹੈ ਕਿ ਕਲਗੀਧਰ ਕਿਸੇ ਦੇਵੀ ਜਾਂ ਦੇਵਤੇ ਜਾਂ ਅਵਤਾਰ ਵਿਚ, ਸਰਗੁਣ ਭਗਤੀ ਅਨੁਸਾਰ, ਵਿਸ਼ਵਾਸ ਨਹੀਂ ਰਖਦੇ ਹਾਂ ਇਨ੍ਹਾਂ ਸਭਨਾਂ ਨੂੰ ਪਰਮਾਤਮਾ ਦੀ ਰਚਨਾ, ਮਹਾਨ ਆਗੂ, ਮਹਾਨ ਹਸਤੀਆਂ ਮੰਨਦੇ ਹਨ, ਜੋ ਬਾਕੀ ਸੰਸਾਰ ਵਾਂਗ ਨਾਸ਼ਵਾਨ ਹਨ। ਗੁਰੂ ਪਰੰਪਰਾ ਅਤੇ ਭਾਰਤੀ ਸੰਸਕ੍ਰਿਤੀ ਅਨੁਸਾਰ ਹਰ ਭਾਰਤੀ ਦੇਵਤੇ ਅਤੇ ਅਵਤਾਰਾਂ ਦਾ ਨਾਂ ਜ਼ਰੂਰ ਸਤਕਾਰ ਨਾਲ ਲੈਂਦੇ ਹਨ ਅਤੇ ਇਹੋ ਨੀਤੀ ਆਪ ਨੂੰ ਸ਼ੋਭਾ ਵੀ ਦਿੰਦੀ ਹੈ ।

ਮੂਰਤੀ ਪੂਜਾ ਵਿਚ ਆਪ ਜੀ ਦੀ ਕੋਈ ਆਸਥਾ ਨਹੀਂ ਸੀ ਅਤੇ ਆਪ ਜੀ ਸਤਗੁਰੂ ਦੇ ਸਥਾਪਤ ਕੀਤੇ ਹੇਠਲੇ ਅਸੂਲ (ਸਿਧਾਂਤ) ਨਾਲ ਪੂਰੀ ਤਰ੍ਹਾਂ ਸਹਿਮਤ ਸਨ—

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥

ਪੰਜਾਬੀ ਸਾਹਿਤ ਦੇ ਅਧਿਐਨ ਤੋਂ ਸਾਨੂੰ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇ ਸਿਧਾਂਤਾਂ (ਗੁਰਮਤ ਸਿਧਾਂਤਾਂ) ਦਾ ਪ੍ਰਭਾਵ ਪੰਜਾਬ ਦੇ ਲੋਕ ਜੀਵਨ ਉਪਰ ਬਹੁਤ ਹੀ ਡੂੰਘਾ ਪਿਆ, ਇਥੋਂ ਤਕ ਕਿ ਅਕਬਰ ਦੇ ਵੇਲੇ ਹੀ ਸਾਹਿਤਕਾਰਾਂ ਨੇ ਦੇਵੀ, ਗਣੇਸ਼ ਜਾਂ ਕਿਸੇ ਹੋਰ ਦੇਵਤੇ ਦੀ ਥਾਂ, ਪਰਮਾਤਮਾ ਨੂੰ ਹੀ ਸਿਮਰਿਆ ਹੈ । ਜਿਵੇਂ ਦਮੋਦਰ ਲਿਖਦਾ ਹੈ—

ਅੱਵਲ ਨਾਮ ਸਾਹਿਬ ਦਾ ਲਈਏ ਜਿਨ ਇਹ ਜਗਤ ਉਪਾਯਾ ॥
ਜਿਨੀ ਅਸਮਾਨ ਪਲਕ ਦਰੁਸਤੀ ਕੁਦਰਤ ਨਾਲ ਟਿਕਾਯਾ ॥
ਦੌਰ ਕਮਰ ਖੁਰਸ਼ੈਦੋਂ ਸੀਤੇ ਕੇ ਹਰ ਜਾ ਇਕੁ ਸਾਇਆ ॥

(ਹੀਰ ਦਮੋਦਰ)

ਗੁਰਮਤ ਦਾ ਅਸਰ ਦੂਜਿਆਂ ਕਵੀਆਂ ਉਪਰ ਡੂੰਘਾ ਪੈ ਰਿਹਾ ਸੀ ਫੇਰ ਭਲਾ ਇਹ ਕਿਵੇਂ ਹੋ ਸਕਦਾ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਦਸਵੀਂ ਜੋਤ ਗੁਰੂ ਨਾਨਕ) ਪਰਮਾਤਮਾ ਨੂੰ ਸਿਮਰਨ ਦੀ ਥਾਂ ਕਿਸੇ ਦੇਵੀ ਜਾਂ ਦੇਵਤੇ ਦੀ ਅਰਾਧਨਾ ਕਰਦੇ । ਆਪ ਜੀ ਨੇ ਸ੍ਰੀ ਗੁਰੂ ਨਾਨਕ ਤੋਂ ਪਹਿਲੋਂ 'ਭਗਉਤੀ' ਨੂੰ ਸਿਮਰਿਆ ਹੈ, ਤੇ ਮਗਰੋਂ ਸ੍ਰੀ ਗੁਰੂ ਨਾਨਕ ਤੇ ਇਸ ਪਿਛੋਂ ਬਾਕੀ ਗੁਰੂ ਸਾਹਿਬਾਨ ਨੂੰ ਸਹਾਇਤਾ ਲਈ ਯਾਦ ਕੀਤਾ ਹੈ ਅਤੇ ਗੁਰੂ ਨਾਨਕ ਦੇਵ ਦੇ ਧਰਮ ਦੀ ਇਹੋ ਨੀਂਹ ਤੇ ਪਰੰਪਰਾ ਸੀ । ਕਲਗੀਧਰ ਨੇ ਇਸ ਵਾਰ ਵਿਚ ਖੁਦ ਹੀ ਇਹ

Sri Satguru Jagjit Singh Ji Elibrary NamdhariElibrary@gmail.com

ਸਪਸ਼ਟ ਕਰ ਦਿਤਾ ਹੈ ਕਿ 'ਭਗਉਤੀ' ਤੋਂ ਭਾਵ ਆਪ ਜੀ ਦਾ ਅਕਾਲ-ਸ਼ਕਤੀ, ਪ੍ਰਭੂ-ਸਤਾ Suprem Power—੧ ਓ ਤੋਂ ਹੈ ਅਤੇ ਇਹ ਅਨੰਤ ਰੂਪਾ, ਅਸੀਮ ਸ਼ਕਤੀ ਹੀ ਸਾਰੇ ਸੰਸਾਰ ਨੂੰ ਬਲ ਦਿਦੀ ਹੈ। ਨਾ ਇਹ ਸ਼ਕਤੀ ਇਸਤ੍ਰੀ ਹੈ ਅਤੇ ਨਾ ਹੀ ਪੁਰਖ, ਬਸ ਇਹ ਤੇ ਇਕ ਮੂਲ ਸ਼ਕਤੀ ਹੈ ਜੋ ਸਭ ਜੀਵਾਂ, ਚਾਰੇ ਖਾਣੀਆਂ, ਦੇਵੀਆਂ ਦੇਵਤਿਆਂ ਨੂੰ ਆਪਣੀ ਸ਼ਕਤੀ ਨਾਲ ਕਾਇਮ ਰਖਦੀ ਹੈ, ਉਸੇ ਮਹਾਨ ਸ਼ਕਤੀ ਦੇ ਸਹਾਰੇ, ਅਵਤਾਰ, ਦੇਵਤੇ, ਅਉਲੀਆ ਅੰਬੀਆ, ਸੰਸਾਰ ਵਿਚ ਆਪਣੇ-ਆਪਣੇ ਕਰਤਵ ਦਾ ਪਾਲਣ ਕਰਕੇ ਸੰਸਾਰ ਤੋਂ ਚਲੇ ਜਾਂਦੇ ਹਨ। ਇਸ ਵਿਚਾਰ ਧਾਰਾ ਅਤੇ ਆਪਣੇ ਵਿਸ਼ਵਾਸ ਦੀ ਵਿਆਖਿਆ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ—

ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ॥
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰ ਬਾਦ ਰਚਾਇਆ ॥

ਉਪਰੋਕਤ ਪੰਕਤੀ ਤੋਂ ਇਹ ਤਥ ਸਪਸ਼ਟ ਹੋ ਰਿਹਾ ਹੈ ਕਿ ਮੇਰਾ ਇਸ਼ਟ ਦੇਵ ਉਹ **ਸ਼ਕਤੀ** ਹੈ ਜਿਸ਼ ਨੇ ਮਾਇਆ ਸੰਸਾਰ, ਬ੍ਰਹਮਾ ਬਿਸ਼ਨ, ਮਹੇਸ਼, ਦੇਵੀ, ਦੇਵਤੇ ਅਤੇ ਰਾਖਸ਼ ਆਦ ਨੂੰ ਜਨਮ ਦਿਤਾ ਹੈ। ਹੁਣ ਵਿਚਾਰ ਕਰਨ ਦੀ ਇਹ ਗਲ ਹੈ ਕਿ ਸਤਗੁਰੂ ਇਸ ਸਥਲ ਉਪਰ ਦਸਦੇ ਹਨ ਕਿ ਦੇਵਤੇ ਤੇ ਦਾਨੋ ਜਦ ਪਰਮਾਤਮਾ ਨੇ ਪੈਦਾ ਕਰ ਦਿਤੇ ਤਦ ਉਹਨਾਂ ਵਿਚ ਝਗੜਾ ਪੈਦਾ ਹੋ ਗਿਆ। ਰਾਖਸ਼ਾਂ ਨੇ ਦੇਵਤਿਆਂ ਨੂੰ ਜਿਤ ਕੇ ਸੁਰਗ ਵਿਚੋਂ ਕਢ ਦਿਤਾ। ਦੇਵਤੇ ਆਪਣੇ ਰਾਜਾ ਇੰਦਰ ਸਹਿਤ ਦੁਰਗਾ ਦੀ ਸ਼ਰਣ ਵਿਚ ਗਏ। ਦੁਰਗਾ ਨੇ ਦੇਵਤਿਆਂ ਦੀ ਅਰਦਾਸ ਤੇ ਦੈਂਤਾਂ ਨਾਲ ਯੁਧ ਕੀਤਾ ਅਤੇ ਉਨ੍ਹਾਂ ਨੂੰ ਜਿਤ ਕੇ ਮੁੜ ਦੇਵਤਿਆਂ ਨੂੰ ਰਾਜ ਬਖਸ਼ਿਆ। ਦੁਰਗਾ ਦੀ ਸ਼ਕਤੀ ਆਪਣੀ ਨਹੀਂ ਸੀ ਬਲਕਿ ਇਹ ਸ਼ਕਤੀ ਵੀ ਮੇਰੇ ਇਸ਼ਟ ਦੇਵ ਮਹਾਨ ਸ਼ਕਤੀ (ਪਰਮਾਤਮਾ) ਪਾਸੋਂ ਦੁਰਗਾ ਨੂੰ ਮਿਲੀ ਸੀ। ਦੁਰਗਾ ਉਹ 'ਭਗਉਤੀ' ਨਹੀਂ, ਸਗੋਂ ਦੁਰਗਾ 'ਭਗਉਤੀ' ਪਾਸੋਂ ਦੈਂਤਾਂ ਨੂੰ ਮਾਰਨ ਲਈ ਤਾਕਤ ਪ੍ਰਾਪਤ ਕਰਦੀ ਹੈ।

ਤੈਂਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸ ਕਰਾਇਆ ॥

ਇਸ ਪੰਕਤੀ ਤੋਂ ਸਾਫ ਪ੍ਰਗਟ ਹੈ ਕਿ ਕਲਗ਼ੀਧਰ ਦੁਰਗਾ ਨੂੰ 'ਭਗਉਤੀ' ਦੀ ਰਚਨਾ ਦਸਦੇ ਹਨ, ਇਸ ਲਈ ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਗੁਰੂ ਜੀ ਦਾ ਵਿਸ਼ਵਾਸ ਦੁਰਗਾ ਪੂਜਾ ਵਿਚ ਸੀ, ਆਪ ਜੀ ਤੇ ਦੁਰਗਾ ਨੂੰ ਇਕ ਰਚਨਾ ਮੰਨਦੇ ਹਨ। ਇਥੋਂ ਤਕ ਹੀ ਨਹੀਂ, ਸਗੋਂ ਹੋਰ ਇਸ ਤੋਂ ਅਗੇ ਵਧ ਕੇ ਕਲਗ਼ੀਧਰ ਇਸ **'ਅਸੀਮ ਸ਼ਕਤੀ'** ਦੀ ਵਿਆਖਿਆ ਸਪਸ਼ਟ ਰੂਪ ਵਿਚ ਕਰ ਦਿੰਦੇ ਹਨ, ਜਿਸ ਪਿਛੋਂ ਕਿਸੇ ਸ਼ਕ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ। ਪ੍ਰਾਚੀਨ ਸਮਿਆਂ ਤੋਂ ਲੈ ਕੇ ਅਜ ਤਕ, ਸਰਗੁਣ ਭਗਤੀ ਦੇ ਖੇਤਰ ਵਿਚ, ਸ੍ਰੀ ਰਾਮ ਅਤੇ ਕ੍ਰਿਸ਼ਨ ਚੰਦ੍ਰ ਨੂੰ, ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਤੁਲਸੀ ਦਾਸ ਜੀ ਨੇ ਤੇ ਰਾਮ ਨੂੰ, ਪਰਮਾਤਮਾ ਮੰਨਿਆ ਹੈ। ਇੰਜ ਹੀ ਭਾਗਵਤ ਪਰਾਣ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਸੋਲ੍ਹਾਂ ਕਲਾ ਸੰਪੂਰਨ ਪ੍ਰਮਾਤਮਾ ਸਿਧ ਕਰਨ ਦਾ ਜਤਨ ਕੀਤਾ ਹੈ, ਪਰ ਸਤਗੁਰੂ ਨੇ

'ਭਗਉਤੀ' ਨੂੰ ਰਾਮ ਅਤੇ ਕ੍ਰਿਸ਼ਨ ਦਾ ਮੂਲ ਸੋਮਾਂ ਮੰਨਿਆ ਹੈ। ਰਾਮ ਅਤੇ ਕ੍ਰਿਸ਼ਨ ਦੀ ਸੰਸਾਰਕ ਸ਼ਕਤੀ, ਇਸ ਮਹਾਨ ਸ਼ਕਤੀ ਪਾਸੋਂ ਹੀ ਪ੍ਰਾਪਤ ਹੋਦੀ ਸੀ।

ਫੁਰਮਾਉਂਦੇ ਹਨ—

ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥

ਉਪਰੋਕਤ ਵਿਚਾਰ ਧਾਰਾ ਤੋਂ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਕਲਗੀਧਰ, ਪਰਮਾਤਮਾ ਵਿਚ ਵਿਸ਼ਵਾਸ ਰਖਦੇ ਹਨ ਅਤੇ ਉਸ ਪਾਰ ਬ੍ਰਹਮ ਦੇ ਹੀ ਉਪਾਸ਼ਕ ਹਨ। ਹਾਂ ਇਹ ਗਲ ਠੀਕ ਹੈ ਕਿ ਉਹ ਕੌਮ ਨੂੰ ਆਪਣੇ ਸਾਹਿਤ ਰਾਹੀਂ ਉਚਾ ਲੈ ਜਾਣਾ ਚਾਹੁੰਦੇ ਸਨ। ਸਮੇਂ ਦੀ ਬਦੀ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ, ਕੌਮ ਨੂੰ ਬੀਰ ਰਸੀ ਸਾਹਿਤ ਰਾਹੀਂ ਆਪਣੇ ਪੈਰਾਂ ਤੇ ਖੜਾ ਕਰਨ ਲਈ, ਗੁਰੂ ਜੀ ਨੇ ਇਹ ਜਤਨ ਕੀਤਾ। 'ਵਾਰ ਸ੍ਰੀ ਭਗਉਤੀ ਜੀ ਕੀ' ਰਚਨਾ ਆਮ ਲੋਕਾਂ ਲਈ ਸੀ, ਜਿਸ ਰਾਹੀਂ ਆਪ ਨੇ ਇਕ ਬੰਨੇ ਆਤਮਕ ਬਲ, ਤੇ ਦੂਜੇ ਬੰਨੇ ਸ਼ਰੀਰਕ ਬਲ ਨੂੰ ਉਤਸ਼ਾਹ ਦਿਤਾ ਹੈ। ਆਪ ਕੇਵਲ ਕਵੀ ਨਹੀਂ ਸਨ, ਸਗੋਂ ਮਹਾਨ ਬਲਵਾਨ, ਯੁਧ ਵਿਦਿਆ ਵਿਚ ਨਿਪੁੰਨ, ਸ਼ਸਤਰਾਂ ਦੇ ਪ੍ਰੇਮੀ ਸਨ, ਇਸ ਲਈ ਉਨ੍ਹਾ ਨੇ ਇਕ ਸੂਰਬੀਰ ਦੀ ਹੈਸੀਅਤ ਵਿਚ ਪਰਮਾਤਮਾ ਨੂੰ ਖੜਗ, ਤਲਵਾਰ, ਤੇ ਭਗਉਤੀ ਆਦਿ ਨਾਵਾਂ ਨਾਲ ਯਾਦ ਕੀਤਾ ਹੈ—

ਨਮੋ ਖੜਗ ਖੰਡੰ ਕ੍ਰਿਪਾਣੰ ਕਟਾਰੰ ॥
ਸਦਾ ਏਕ ਰੂਪੰ ਸਦਾ ਨਿਰਬਿਕਾਰੰ ॥
ਨਮੋ ਬਾਣ ਪਾਣੰ ਨਮੋ ਦੰਡ ਧਾਰਿਯੰ ॥
ਜਿਨੇ ਚੌਦਹੂੰ ਲੋਕ ਜੋਤੰ ਬਿਥਾਰਿਯੰ ॥

ਕੁਝ ਵਿਦਵਾਨ ਹੇਠ ਲਿਖੀਆਂ ਪੰਕਤੀਆਂ ਨੂੰ ਗੁਰੂ ਜੀ ਦੀ ਸ਼ਕਤੀ (ਦੇਵੀ ਪੂਜਾ) ਪੂਜਾ ਬਾਰੇ, ਉਦਾਹਰਣ ਵਜੋਂ ਪੇਸ਼ ਕਰਕੇ ਇਹ ਸਿਧ ਕਰਨ ਦਾ ਜਤਨ ਕਰਦੇ ਹਨ ਕਿ ਇਹ ਪੰਕਤੀਆਂ ਸਾਫ ਦਸ ਰਹੀਆ ਹਨ ਕਿ ਕਲਗੀਧਰ ਦੀ ਪੂਰੀ ਪੂਰੀ ਆਸਥਾ 'ਦੇਵੀ' ਵਿਚ ਸੀ—

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
ਫੇਰ ਨ ਜੂਨੀ ਆਇਆ ਜਿਨੀ ਇਹ ਗਾਇਆ ॥

ਇਨ੍ਹਾਂ ਦੋਹਾਂ ਪੰਕਤੀਆ ਬਾਰੇ ਸਾਡੀ ਨਿਜੀ ਰਾਇ ਇਹ ਹੈ ਕਿ ਗੁਰੂ ਦੇਵ ਇਕ ਇਨਸਾਫ ਪਸੰਦ ਕਵੀ ਤੇ ਅਨੁਵਾਦਕ ਸਨ। ਆਪ ਜੀ ਨੇ ਚੰਡੀ ਚਾਰਤ੍ਰ ਦੇ ਸ਼ੁਰੂ ਬਾਰੇ ਸਪਸ਼ਟ ਕਰ ਦਿਤਾ ਹੈ ਕਿ ਇਹ ਕਥਾ ਮਾਰਕੰਡੇ ਪੁਰਾਣ ਵਿਚੋਂ ਲਈ ਗਈ ਹੈ, ਇਸ ਲਈ ਇਕ ਸਚੇ ਤੇ ਸੁਚੇ ਅਨੁਵਾਦਕ ਦੇ ਰੂਪ ਵਿਚ ਆਪ ਜੀ ਨੇ ਪੁਰਾਣਕ ਕਥਾ ਦਾ ਮਹਾਤਮ ਦੁਰਗਾ ਸਪਤਸ਼ਤੀ ਦੇ ਅਧਾਰ ਉਪਰ ਅਨੁਵਾਦਕ ਰੂਪ ਵਿਚ ਪੇਸ਼ ਕੀਤਾ ਹੈ, ਇਸ ਵਿਚ ਉਨ੍ਹਾਂ ਦੀ ਸ਼ਰਧਾ ਨਹੀਂ ਕਿ ਕਿਸ ਦੇਵੀ ਜਾ ਦੇਵਤਾ ਦੀ ਪੂਜਾ ਨਾਲ ਮਨੁਖ ਮੁਕਤੀ ਪਾ

Sri Satguru Jagjit Singh Ji Elibrary NamdhariElibrary@gmail.com

ਸਕਦਾ ਹੈ, ਇਥੇ ਕੇਵਲ ਸ਼ਾਕਤ ਭਗਤਾਂ ਦੇ ਵਿਸ਼ਵਾਸ ਨੂੰ ਅਨੁਵਾਦ ਕਰ ਦਿਤਾ ਹੈ। ਆਪ ਜੀ ਦੇ ਸੁਭਾ ਵਿਚ ਸੂਰਬੀਰਤਾ, ਸਚਾਈ, ਨੇਕੀ ਆਦਿ ਗੁਣ ਕੁਟ ਕੁਟ ਕੇ ਭਰੇ ਹੋਏ ਸਨ। ਆਪ ਜੀ ਨੇ ਦੁਰਗਾ ਦੀਆਂ ਲੜਾਈਆਂ ਦੀ ਵਧ ਚੜ੍ਹ ਕੇ ਪ੍ਰਸੰਸਾ ਕੀਤੀ ਪਰ ਦੈਂਤਾਂ ਦੀ ਬਹਾਦਰੀ ਨੂੰ ਵੀ ਸਲਾਹਿਆ ਹੈ—

ਸ਼ਾਬਾਸ ਸਲੋਣੇ ਖਾਣ ਕਉ, ਸਦ ਸ਼ਾਬਾਸ ਤੇਰੇ ਤਾਣ ਕਉ ॥
ਤਾਰੀਫਾਂ ਪਾਨ ਚਬਾਨ ਕਉ, ਸਦ ਰਹਮਤ ਕੈਫਾ ਖਾਨ ਕਉ ॥

ਕਿਸੇ ਦਾ ਸਤਕਾਰ ਕਰਨਾ, ਮਹਾ ਪੁਰਖਾਂ ਲਈ ਜਾਇਜ਼ ਹੈ, ਪਰ ਇਸ ਦਾ ਇਹ ਭਾਵ ਨਹੀਂ ਕਿ ਜਿਸ ਦਾ ਉਹ ਸਤਕਾਰ ਕਰਦੇ ਹਨ ਉਹ ਉਸ ਦਾ ਇਸਟ ਹੈ। ਇਥੇ ਗੁਰੂ ਜੀ ਦਾ [1] 'ਭਗਉਤੀ' ਤੋਂ ਭਾਵ—ਈਸਵਰ, ਕਰਤਾ ਪੁਰਖ, ੧ ਓ, ਜਿਸ ਨੇ ਸਾਰੇ ਸੰਸਾਰ, ਜੀਵ, ਪਾਤਾਲ, ਅਕਾਸ਼ ਪੈਦਾ ਕੀਤੇ ਹਨ—ਹੈ। ਕਿਸੇ ਦੇਵੀ ਦੇਵਤੇ ਤੋਂ ਭਾਵ ਨਹੀਂ ਹੈ।

ਸਾਡੇ ਵਿਚਾਰ ਵਿਚ ਇਹ ਇਕ ਬੜੀ ਭੁਲ ਹੈ, ਜੋ ਅਸੀਂ ਗੁਰੂ ਦੇਵ ਨੂੰ ਸ਼ਕਤੀ ਪੂਜਕ ਸਿਧ ਕਰੀਏ। ਮਿਥਿਹਾਸ ਸਾਡਾ ਪ੍ਰਾਚੀਨ ਵਿਰਸਾ ਹੈ। ਗੁਰੂ ਨਾਨਕ ਦੇਵ ਤੇ ਦੂਜੇ ਗੁਰੂ ਸਹਿਬਾਨ ਨੇ ਮਿਥਿਹਾਸ ਨੂੰ ਆਪਣੀਆਂ ਰਚਨਾਵਾਂ ਵਿਚ ਵਰਤ ਕੇ ਅਧਿਆਤਮਕ ਸਿਧਾਂਤਾਂ ਨੂੰ ਸਪਸ਼ਟ ਕੀਤਾ ਹੈ। ਕਲਗ਼ੀਧਰ ਨੇ ਉਸ ਮਿਥਿਹਾਸ ਰਾਹੀਂ ਜਨਤਾ ਨੂੰ ਬੀਰ ਰਸ ਦੀ ਪ੍ਰੇਰਣਾ ਦਿਤੀ ਹੈ, ਪਰ ਉਪਾਸ਼ਨਾ ਨਿਰੰਕਾਰ ਦੀ ਹੀ ਕਾਇਮ ਕੀਤੀ ਹੈ।

---

1 ਮੌਲਾਨਾ ਰੂਮ ਲਿਖਦੇ ਹਨ :—

ਖ਼ੁਸ਼ਤਰ ਆਂ ਬਾਸ਼ਦ ਕਿ ਸੱਰੇ ਦਿਲਬਰਾਂ
ਗੁਫਤਾ ਆਇਦ ਦਰ ਹਦੀਸੇ ਦੀਗਰਾਂ

(ਪ੍ਰੀਤਮ ਦੀ ਯਾਦ ਦੂਜਿਆਂ ਦੀਆਂ ਗੱਲਾ ਵਿਚ ਗੱਲਾਂ ਪਾ ਕੇ ਕਰਨੀ ਠੀਕ ਹੈ) ਸਤਗੁਰੂ ਗੋਬਿੰਦ ਸਿੰਘ ਜੀ ਨੇ 'ਦੁਰਗਾ' ਦੇ ਪ੍ਰਾਕਰਮ ਅਤੇ ਯੁਧਾਂ ਦੀ ਚਰਚਾ ਰਾਹੀਂ ਆਪਣੇ ਪ੍ਰੀਤਮ ਨੂੰ ਚੇਤੇ ਕੀਤਾ ਹੈ।

ਕਲਗ਼ੀਧਰ ਨੇ ਅੰਤਲੀਆਂ ਤੁਕਾਂ ਵਿਚ "ਦੁਰਗਾ" ਨੂੰ ਦੇਵਤਿਆਂ, ਦੈਂਤਾਂ ਤੇ ਹੋਰ ਸੰਸਾਰਕ ਜੀਵ-ਜੰਤੂਆਂ ਨਾਲੋਂ ਪ੍ਰਾਕਰਮੀ ਅਤੇ ਬਲਵਾਨ ਦਸਿਆ ਹੈ ਅਤੇ ਜ਼ੁਲਮ ਦੇ ਟਾਕਰੇ ਵਿਚ ਅਟੱਲ ਤੇ ਦ੍ਰਿੜ ਦਿਖਾਇਆ ਹੈ. ਪਰ ਇਸ ਵਿਚ ਇਕ ਰਹਿਸਵਾਦੀ ਸੰਕੇਤ ਕੀਤਾ ਹੈ ਕਿ ਇਸ ਦੁਰਗਾ ਪਾਠ ਪੜ੍ਹਨ ਤੋਂ ਸਾਨੂੰ "ਭਗਉਤੀ" ਦੀ ਯਾਦ ਆਵੇਗੀ ਜਿਸ ਨੇ ਇਸ ਮਹਾਂ ਬਲਵਾਨ ਦੁਰਗਾ ਨੂੰ ਸਾਜਿਆ ਹੈ। ਇਹ ਈਸ਼ਵਰੀ ਗਿਆਨ ਜਾਂ ਪ੍ਰਭੂ-ਯਾਦ ਹੀ ਮੁਕਤੀ ਦਾ ਕਾਰਨ ਬਣ ਜਾਵੇਗੀ।

Sri Satguru Jagjit Singh Ji Elibrary NamdhariElibrary@gmail.com

## ੬

# "ਵਾਰ ਸ੍ਰੀ ਭਗਉਤੀ ਜੀ ਕੀ"

## ਵਿਚ

# ਨਿਰਗੁਣ ਭਗਤੀ ਦੀ ਪ੍ਰੇਰਨਾ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਭਾਰਤ ਦੀ ਧਾਰਮਿਕ ਸਿਥਤੀ ਆਪਣੀ ਵੈਦਿਕ ਕਾਲ ਦੀ ਸਿਥਤੀ ਤੇ ਧਰਮ ਤੋਂ ਬਹੁਤ ਦੂਰ ਜਾ ਚੁਕੀ ਸੀ। ਝੂਠੇ ਅਡੰਬਰ, ਪਖੰਡ, ਭੈੜੀਆਂ ਤੇ ਕੋਝੀਆਂ ਰਸਮਾਂ ਧਰਮ ਦਾ ਅੰਗ ਬਣ ਚੁਕੀਆਂ ਸਨ। ਅਨੇਕ ਦੇਵੀ ਦੇਵਤਿਆਂ ਦੀ ਉਪਾਸ਼ਨਾ ਸ਼ੁਰੂ ਹੋ ਚੁਕੀ ਸੀ। ਸ਼ੰਕਰਾਚਾਰੀਆ ਦਾ ਅਦ੍ਵੈਤਵਾਦ ਲੋਕ ਭੁਲਦੇ ਜਾ ਰਹੇ ਸਨ। ਧਰਮ ਇਕ ਉਲਝਣ ਬਣ ਗਈ ਸੀ। ਦਖਣੀ ਭਾਰਤ ਤੋਂ ਭਗਤੀ ਲਹਿਰ ਉਠੀ, ਜੋ ਅਗੇ ਜਾ ਕੇ ਦੋ ਹਿਸਿਆਂ—ਨਿਰਗੁਣ ਤੇ ਸਰਗੁਣ ਭਗਤੀ—ਵਿਚ ਵੰਡੀ ਗਈ। ਨਿਰਗੁਣ ਭਗਤੀ ਅਗੇ ਦੋ ਹਿਸਿਆਂ—ਗਿਆਨ ਮਾਰਗ ਅਤੇ ਪ੍ਰੇਮ ਮਾਰਗ—ਵਿਚ ਵਿਭਕਤ ਹੋ ਗਈ। ਉਤਰੀ ਭਾਰਤ ਵਿਚ ਕਬੀਰ ਜੀ ਨੇ ਗਿਆਨ ਮਾਰਗ ਨੂੰ ਅਪਣਾਇਆ ਅਤੇ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਇਸ ਦਾ ਪ੍ਰਚਾਰ ਕੀਤਾ। ਪੰਜਾਬ ਵਿਚ ਗਿਆਨ ਮਾਰਗ ਦੇ ਮੋਢੀ ਅਤੇ ਸੰਚਾਲਕ ਤੇ ਸੰਸਥਾਪਕ ਸ੍ਰੀ **ਗੁਰੂ ਨਾਨਕ ਦੇਵ** ਜੀ ਸਨ। ਆਪ ਜੀ ਨੇ ਭ੍ਰਾਂਤੀ ਮੂਲਕ ਸ਼ਬਦਾਂ ਨੂੰ ਛਡ ਕੇ ਕੇਵਲ, ਉਪਨਿਸ਼ਦਾਂ ਵਿਚ ਪ੍ਰਯੁਕਤ 'ਓ' ਪਰਮਾਤਮਾ ਸੂਚਕ ਸ਼ਬਦ ਨੂੰ ਚੁਣਿਆ ਅਤੇ ਉਸ ਤੋਂ ਪਹਿਲੋਂ '੧' ਅੰਕ ਨੂੰ ਜੋੜ ਕੇ ਇਸ ਤਥ ਨੂੰ ਪੱਕਾ ਕੀਤਾ ਕਿ ਕੇਵਲ ਇਕ (੧) ਪਰਮਾਤਮਾ ਹੀ ਸੰਸਾਰ ਦਾ ਰਚਨਹਾਰ ਹੈ, ਉਸ ਨੂੰ ਕਿਸੇ ਦੂਜੀ ਹਸਤੀ ਦੀ ਸਹਾਇਤਾ ਦੀ ਜ਼ਰੂਰਤ ਨਹੀਂ, ਉਹ ਪ੍ਰਭੂ ਜਦ ਸ਼ੂਨਯ ਅਵਸਥਾ ਵਿਚ ਹੁੰਦਾ ਹੈ, ਤਦ ਸਭ ਸ਼ਕਤੀਆਂ ਉਸ ਵਿਚ ਕੇਂਦ੍ਰਤ ਰਹਿੰਦੀਆ ਹਨ, ਇਸ ਨਿਰੰਕਾਰੀ ਅਵਸਥਾ ਨੂੰ "**ਅਫੁਰ**" ਕਿਹਾ ਜਾਂਦਾ ਹੈ ਅਤੇ ਇਹ ਸਿਥਤੀ ਨਿਰਗੁਣ ਬ੍ਰਹਮ ਦੀ ਹੈ, ਜਦ ਇਸ ਅਪਾਰ **ਸ਼ਕਤੀ** ਅੰਦਰ ਫੁਰਨਾ ਪੈਦਾ ਹੁੰਦਾ ਹੈ ਤਦ ਸਾਰੀਆ ਨਿਰਕਾਰੀ ਸ਼ਕਤੀਆ ਆਪਣ ਆਪਣ ਕਾਰਜ ਵਿਚ ਸਲਗਨ ਹੋ ਜਾਂਦੀਆਂ ਹਨ ਅਤੇ ਇਸ ਫੁਰਨੇ ਦੇ ਫਲ ਸਰੂਪ ਸੰਸਾਰ ਰਚਨਾ ਹੋ ਜਾਂਦੀ ਹੈ। ਨਿਰੰਕਾਰ ਦੀ ਇਸ ਅਵਸਥਾ ਨੂੰ '**ਸਫੁਰ**' ਕਿਹਾ ਜਾਂਦਾ ਹੈ, ਇਸ ਦਾ ਦੂਜਾ ਨਾ ਸਰਗੁਣ ਬ੍ਰਹਮ ਹੈ ਜਿਸ ਨੂ ਈਸ਼ਵਰ ਵੀ ਕਿਹਾ ਜਾਂਦਾ ਹੈ। ੧ ਓ ਕੇਵਲ ਸ਼ੂਨਯ ਹੀ ਨਹੀਂ ਉਹ ਖੁਦ ਹੀ ਕਰਤਾ ਪੁਰਖ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਬ੍ਰਹਮ ਦਾ ਸਰੂਪ ਇਨ੍ਹਾਂ ਸ਼ਬਦਾਂ ਰਾਹੀਂ ਪੇਸ਼ ਕੀਤਾ ਹੈ—

Sri Satguru Jagjit Singh Ji Elibrary NamdhariElibrary@gmail.com

ੴ ਸਤਿਨਾਮੁ ਕਰਤਾ ਪੁਰਖ ਨਿਰਭਉ
ਨਿਰਵੈਰੁ ਅਕਾਲਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ ॥ ਜਪ ॥

ਉਪਰੋਕਤ ਬਾਣੀ ਨੂੰ ਮੂਲ ਮੰਤ੍ਰ ਕਿਹਾ ਜਾਂਦਾ ਹੈ, ਬਾਕੀ ਗੁਰੂ ਸਾਹਿਬਾਨ ਨੇ ਇਸੇ ਬਾਣੀ ਦੀ ਵਿਆਖਿਆ ਕੀਤੀ ਅਤੇ ਪਰਮਾਤਮਾ ਦੀ ਇਸ ਅਵਸਥਾ ਵਿਚ ਹੀ ਉਹਨਾਂ ਦਾ ਦ੍ਰਿੜ ਅਤੇ ਪੱਕਾ ਵਿਸ਼ਵਾਸ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸੇ ਮੂਲ ਸਿਧਾਂਤ ਵਿਚ ਆਸ਼ਥਾ, ਸ਼ਰਧਾ ਅਤੇ ਵਿਸ਼ਵਾਸ ਰਖਦੇ ਸਨ। ਪਰ ਆਪ ਜੀ ਨੇ ਇਕ ਮਹਾਨ ਸਾਹਿਤਕਾਰ ਦੇ ਤੌਰ ਤੇ ਭਾਰਤ ਦੇ ਮਿਥਿਹਾਸਕ ਖਜ਼ਾਨੇ ਤੋਂ ਵੀ ਲਾਭ ਉਠਾਇਆ ਹੈ ਅਤੇ ਉਸ ਵਿਰਸੇ ਤੋਂ ਕੌਮ ਵਿਚ ਸੰਗਠਨ, ਜਾਗ੍ਰਤੀ ਆਦਿ ਪੈਦਾ ਕਰਨ ਦਾ ਇਸ ਨੂੰ ਮਾਧਿਮ ਬਣਾਇਆ ਹੈ, ਪਰ ਆਪ ਜੀ ਨੇ ਇਸ ਸਾਹਿਤ ਰਾਹੀਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੀ ਪ੍ਰੇਰਣਾ ਨਹੀਂ ਦਿਤੀ ਬਲਕਿ ਇਸ ਮਾਧਿਮ ਰਾਹੀਂ ਗਿਆਨ ਮਾਰਗ (ਨਿਰਗੁਣ ਭਗਤੀ) ਦਾ ਹੀ ਪਰਚਾਰ ਕੀਤਾ ਹੈ। ਬਹੁਤ ਸਾਰੇ ਵਿਦਵਾਨ ਹੇਠ ਲਿਖੀਆਂ ਪੰਕਤੀਆਂ ਨੂੰ ਪੇਸ਼ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਕਤੀ-ਉਪਾਸ਼ਨਾ ਨੂੰ ਸਾਬਤ ਕਰਦੇ ਹਨ—

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
ਫੇਰਿ ਨ ਜੂਨੀ ਆਇਆ, ਜਿਨੀ ਇਹੁ ਗਾਇਆ ॥

ਕੁਝ ਹੋਰ ਵਿਦਵਾਨ ਕਲਗ਼ੀਧਰ ਦੇ ਸ਼ਕਤੀ-ਹਵਨ ਬਾਰੇ ਹਵਾਲਾ ਦਿੰਦੇ ਹੋਏ ਸਾਬਤ ਕਰਦੇ ਹਨ ਕਿ ਗੁਰੂ ਜੀ ਸ਼ਕਤੀ ਪੂਜਾ ਵਿਚ ਪੂਰਾ-ਪੂਰਾ ਵਿਸ਼ਵਾਸ (ਕਾਮਲ ਯਕੀਨ) ਰਖਦੇ ਸਨ।

ਕੁਝ ਹੋਰ ਆਲੋਚਕ, "ਵਾਰ ਸ੍ਰੀ ਭਗਉਤੀ ਜੀ ਕੀ" ਬਾਰੇ ਆਪਣੀ ਰਾਏ ਦਿੰਦੇ ਹੋਏ ਇਹ ਕਹਿੰਦੇ ਸੁਣੇ ਗਏ ਹਨ ਕਿ ਇਸ ਵਾਰ ਤੋਂ ਸ਼ਕਤੀ ਪੂਜਾ ਦੀ ਪ੍ਰੇਰਣਾ ਮਿਲਦੀ ਹੈ, ਕਿਉਂਕਿ ਗੁਰੂ ਜੀ ਨੇ ਬੜੀ ਸ਼ਰਧਾ ਅਤੇ ਸਤਕਾਰ ਨਾਲ ਦੁਰਗਾ ਦੀਆਂ ਲੜਾਈਆਂ ਦਾ ਵਰਣਨ ਕੀਤਾ ਹੈ, ਦੁਰਗਾ ਨੂੰ ਕਿਤੇ ਵੀ, ਰਾਖਸ਼ਾਂ ਦੇ ਮੁਕਾਬਲੇ ਵਿਚ ਨੀਵੀਂ ਨਹੀਂ ਦਿਖਾਇਆ ਗਿਆ। ਦੇਵਤਿਆਂ ਦੇ ਨਾਲ ਹੁੰਦਿਆਂ ਕੇਵਲ ਦੁਰਗਾ ਦੀ ਪਾਤ੍ਰ ਉਸਾਰੀ ਇਸ ਪ੍ਰਕਾਰ ਕੀਤੀ ਹੈ ਕਿ ਜਿਵੇਂ ਉਹ ਉਹਨਾਂ ਦਾ ਇਸ਼ਟ ਦੇਵ ਹੋਵੇ ਅਤੇ ਚੰਡੀ ਚਰਿਤ੍ਰ ਪਹਿਲੇ ਵਿਚ ਆਪ ਜੀ ਨੇ ਇਹ ਸ਼ਬਦ ਵੀ ਕਹੇ ਹਨ 'ਦੇਹ ਸ਼ਿਵਾ ਵਰ ਮੋਹਿ' ਜੋ ਸਪਸ਼ਟ ਰੂਪ ਵਿਚ ਸੰਕੇਤ ਕਰ ਰਹੇ ਹਨ ਕਿ ਕਲਗ਼ੀਧਰ "ਸ਼ਕਤੀ" (ਦੇਵੀ) ਵਿਚ ਆਸਥਾ ਰਖਦੇ ਸਨ।

ਅਸੀਂ ਪਿਛੇ ਇਸ ਸਚਾਈ ਵਲ ਸੰਕੇਤ ਕਰ ਆਏ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤਾਂ ਨੂੰ ਹੀ ਮੰਨਦੇ ਸਨ। ਆਪ ਇਕ ਪਰਮਾਤਮਾ ਵਿਚ ਹੀ ਵਿਸ਼ਵਾਸ ਰਖਦੇ ਸਨ ਅਤੇ ਇਹ ਤਥ ਆਪ ਜੀ ਦੀ ਬਾਣੀ ਤੋਂ ਸਪਸ਼ਟ ਹੈ। ਵਾਸਤਵ ਵਿਚ ਆਪ ਜੀ ਨੇ ਦੋ ਪ੍ਰਕਾਰ ਦੇ ਸਾਹਿਤ ਦੀ ਰਚਨਾ ਕੀਤੀ ਹੈ ਜਦ ਕਿ ਆਪ ਤੋਂ ਪਹਿਲੇ ਸਾਹਿਤਕਾਰ ਗੁਰੂਆਂ ਨੇ ਕੇਵਲ ਅਧਿਆਤਮਕ ਵਾਦ ਨੂੰ ਹੀ ਮੁਖ ਰਖਿਆ ਹੈ।

Sri Satguru Jagjit Singh Ji Elibrary          NamdhariElibrary@gmail.com

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀਆਂ ਲੋੜਾਂ ਨੂੰ ਮੁਖ ਰਖ ਕੇ ਦੋ ਪ੍ਰਕਾਰ ਦੀ ਸਾਹਿਤ ਰਚਨਾ ਕੀਤੀ, ਇਕ ਰਚਨਾ ਵਿਚ ਤੇ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਦੇ ਸਥਾਪਤ ਕੀਤੇ ਹੋਏ ਮੂਲ ਸਿਧਾਂਤਾਂ ਉਪਰ ਆਪਣਾ ਆਧਾਰ ਰਖਿਆ, ਜਿਨ੍ਹਾਂ ਵਿਚ ਆਪ ਜੀ ਦੀ ਆਸਥਾ ਸੀ ਅਤੇ ਇਸ ਸਾਹਿਤ ਰਾਹੀਂ ਮਨੁਖ ਦਾ ਆਤਮਿਕ ਅਵਸਥਾ ਨੂੰ ਉਨਤੀ ਕਰਨ ਦੀ ਪ੍ਰੇਰਣਾ ਬਖਸ਼ੀ। ਦੂਜੀ ਪ੍ਰਕਾਰ ਦੀ ਸਾਹਿਤ ਰਚਨਾ ਦਾ ਵਿਸ਼ਾਂ ਵਸਤੂ ਪੁਰਾਣਾ ਵਿਚੋਂ ਲਿਆ ਜਿਸ ਰਾਹੀਂ ਲੋਕ ਸਮੂਹ ਦੀ ਸੁਤੀ ਹੋਈ ਅਣਖ ਨੂੰ ਹਲੂਣ ਕੇ ਜ਼ੁਲਮ ਦੇ ਟਾਕਰੇ ਲਈ ਤਿਆਰ ਕੀਤਾ। ਬੀਰ-ਰਸ ਪੈਦਾ ਕਰਨ ਲਈ ਇਸ ਤੋਂ ਵਧ ਕੇ ਹੋਰ ਕੋਈ ਰਚਨਾ ਹੋ ਨਹੀਂ ਸੀ ਸਕਦੀ। ਪਰ ਇਸ ਰਚਨਾ ਵਿਚ ਵੀ ਮੁਖ ਰੂਪ ਵਿਚ ਮੂਲ ਸਿਧਾਂਤਾਂ ਦਾ ਵੀ ਪ੍ਰਚਾਰ ਕੀਤਾ ਅਤੇ ਇਕ ਪਰਮਾਤਮਾ ਵਿਚ ਹੀ ਦ੍ਰਿੜ ਵਿਸ਼ਵਾਸ ਰਖਣ ਲਈ ਜ਼ੋਰ ਦਿਤਾ।

ਹੁਣ ਅਸੀਂ ਹੇਠ ਗੁਰੂ ਜੀ ਦੀ ਆਪਣੀ ਬਾਣੀ ਵਿਚੋਂ ਕੁਝ ਉਦਾਹਰਣਾ ਲੈ ਕੇ ਆਪਣੇ ਕਥਨ ਦੀ ਪੁਸ਼ਟੀ ਕਰਦੇ ਹਾਂ—

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਰਤੀ ਪੂਜਾ ਦਾ ਖੰਡਣ ਬੜੇ ਜ਼ੋਰਦਾਰ ਅਤੇ ਦਲੀਲਾਂ-ਭਰਪੂਰ ਬਾਣੀ ਰਾਹੀਂ ਕੀਤਾ—

ਥਾਪਿਆ ਨਾ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥ (ਜਪੁ)

... ... ... ...

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ (ਜਪੁ)

... ... ... ...

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥ (ਆਸਾ ਦੀ ਵਾਰ)

ਕਲਗੀਧਰ ਵੀ ਫੋਕੇ ਕਰਮ ਕਾਂਡਾਂ ਦੇ ਵਿਰੁਧ ਸਨ। ਆਪ ਜੀ ਆਪਣੀ ਬਾਣੀ ਵਿਚ ਮੂਰਤੀ ਪੂਜਾ ਨੂੰ ਪਰਮਾਤਮਾ ਦੀ ਪੂਜਾ ਨਹੀਂ ਦਸਦੇ, ਸਗੋਂ ਇਸ ਪੂਜਾ ਨੂੰ ਆਤਮਿਕ ਉਨਤੀ ਦੇ ਰਾਹ ਦਾ ਇਕ ਰੋੜਾ ਦਸਦੇ ਹਨ—

ਕਾਹੂ ਲੇ ਪਾਹਨ ਪੂਜ ਧਰਯੋ ਸਿਰ ਕਾਹੂ ਲੇ ਲਿੰਗ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ ॥
ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥
(ਤ੍ਵਪ੍ਰਸਾਦਿ ਸਵਯੇ)

... ... ... ...

ਪਾਇ ਪਰੋ ਪਰਮੇਸਰ ਕੇ ਜੜ ਪਾਹਨ ਮੈ ਪਰਮੇਸਰ ਨਾਹੀ ॥
ਮੋਨ ਭਜੇ ਨਹੀ ਮਾਨ ਤਜੇ ਨਹੀ ਭੇਖ ਸਜੇ ਨਹੀ ਮੂੰਡ ਮੁੰਡਾਏ ॥
ਕੰਠ ਨ ਕੰਠੀ ਕਠੋਰ ਧਰੈ ਨਹੀ ਸੀਸ ਜਟਾਨ ਕੇ ਜੂਟ ਸੁਹਾਏ ॥
(ਬਚਿਤ੍ਰ ਨਾਟਕ)

... ... ... ...

Sri Satguru Jagjit Singh Ji Elibrary NamdhariElibrary@gmail.com

ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ ॥
ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ ॥
ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕੋ ਦੇਖੈ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨ ਏਕ ਨ ਲੇਖੈ ॥
(ਤ੍ਵਪ੍ਰਸਾਦਿ ਸਵੱਯੇ)

ਉਪਰੋਕਤ ਬਾਣੀ ਤੋਂ ਸਾਫ਼ ਪ੍ਰਗਟ ਹੈ ਕਿ ਕਲਗੀਧਰ ਮੂਰਤੀ ਪੂਜਾ ਅਤੇ ਫੋਕਟ ਕਰਮ ਕਾਂਡ ਵਿਚ ਕੋਈ ਆਸਥਾ ਨਹੀਂ ਰਖਦੇ ਸਨ, ਸਗੋਂ ਪ੍ਰੇਰਣਾ ਦਿੰਦੇ ਹਨ ਕਿ ਸਿਵਾਏ ਪਰਮਾਤਮਾ ਦੀ ਪੂਜਾ ਦੇ ਬਾਕੀ ਸਭ ਪ੍ਰਕਾਰ ਦੀ ਪੂਜਾ ਨਿਸਫਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁਜੀ' ਵਿਚ ਪਰਮਾਤਮਾ ਨੂੰ 'ਅਜੂਨੀ' ਕਹਿ ਕੇ ਅਵਤਾਰ ਵਾਦ ਦਾ ਖੰਡਣ ਕੀਤਾ ਸੀ ਅਤੇ ਦਸਿਆ ਸੀ ਕਿ ਪਰਮਾਤਮਾ ਰੰਗ ਰੂਪ ਅਤੇ ਰੇਖ ਤੋਂ ਪਰੇ ਹੈ ਉਹ ਕਿਸੇ ਮਾਤਾ ਦੇ ਗਰਭ ਰਾਹੀਂ ਪੈਦਾ ਨਹੀਂ ਹੁੰਦਾ, ਹਾਂ ਉਸ ਅਪਾਰ ਸ਼ਕਤੀ ਤੋਂ ਬਲ ਲੈ ਕੇ ਸੰਸਾਰ ਵਿਚ ਮਹਾਨ ਹਸਤੀਆਂ ਪੈਦਾ ਹੁੰਦੀਆਂ ਹਨ ਅਤੇ ਉਹ ਨੇਕੀ ਦੇ ਰਾਹ ਉਪਰ ਜਨਤਾ ਨੂੰ ਪਾਉਂਦੀਆਂ ਹਨ, ਪਰ ਉਹ ਪਰਮਾਤਮਾ ਨਹੀਂ ਹੁੰਦੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਇਸ ਮੂਲ ਸਿਧਾਂਤ ਦੇ ਪੈਰੋਕਾਰ ਹਨ।

ਆਪ ਲਿਖਦੇ ਹਨ—

ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਬਨਾਏ ॥
ਕਿਤੇ ਰਾਮ ਸੇ ਮੇਟ ਡਾਰੇ ਉਪਾਏ ॥ (ਬਚਿਤਰ ਨਾਟਕ)

... ... ... ...

ਜਿਤੇ ਦੇਵ ਹੋਸੀ ॥ ਸਭੈ ਅਤ ਜਾਸੀ ॥

... ... ... ...

ਜਿਤੇ ਦੇਵ ਗਏਂ ॥ ਸਭੈ ਅੰਤ ਜਾਏਂ ॥
ਜਿਤੇ ਦਈਤ ਏਸੰ ॥ ਤਿਤਯੰ ਕਾਲ ਲੇਸੰ ॥
ਨਰਸਿੰਘਾ ਅਵਤਾਰੰ ॥ ਵਹੈ ਕਾਲ ਮਾਰੇ ॥
ਬਡੋ ਦੰਡ ਧਾਰੀ ॥ ਹਣਿਓ ਕਾਲ ਭਾਰੀ ॥
ਦਿਜੰ ਬਾਵਨੇਅੰ ॥ ਹਣਿਓ ਕਾਲ ਤੇਯੰ ॥
ਮਹਾਂ ਮਛ ਮੁੰਡੰ ॥ ਫਧਿਓ ਕਾਲ ਝੁੰਡੰ ॥ (ਬਚਿਤ੍ਰ ਨਾਟਕ)

... ... ... ...

ਇਕ ਪਰਮਾਤਮਾ ਵਿਚ ਵਿਸ਼ਵਾਸ ਰਖਣ ਦੀ ਪ੍ਰੇਰਣਾ ਇੰਜ ਦਿੰਦੇ ਹਨ—

ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਖ ਤਰੇ ਨਹੀ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਯੋ ॥
ਸਿਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਬ ਤੋਹਿ ਬਖਾਨਯੋ ॥

ਉਪਰੋਕਤ ਬਾਣੀ ਪੜ੍ਹਿਆਂ ਇਹ ਸਚਾਈ ਸਪਸ਼ਟ ਹੋ ਜਾਂਦੀ ਹੈ ਕਿ ਕਲਗੀਧਰ ਨਿਰਗੁਣ ਬ੍ਰਹਮ (ਗਿਆਨ ਮਾਰਗ) ਦੇ ਉਪਾਸ਼ਕ ਸਨ। ਸਿਵਾਏ ਪਰਮਾਤਮਾ ਦੇ ਆਪ ਹੋਰ ਸੰਸਾਰ ਦੀ ਕਿਸੇ ਵਸਤੂ, ਦੇਵੀ, ਦੇਵਤੇ, ਅਉਲੀਆ, ਅੰਬੀਆਂ, ਗੌਸ, ਪੈਗੰਬਰ ਆਦਿ ਨੂੰ ਪਰਮਾਤਮਾ ਨਹੀਂ ਮੰਨਦੇ ਸਨ, ਪਰ ਉਨ੍ਹਾਂ ਨੂੰ ਪਰਮਾਤਮਾ ਦੇ ਭੇਜੇ ਹੋਏ ਦੂਤ ਖਿਆਲ ਕਰਦਿਆਂ ਸਤਕਾਰ ਨਾਲ ਯਾਦ ਕਰਦੇ ਸਨ ਅਤੇ ਇਹ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਸਿਧਾਂਤ ਹੈ—

ਸਚੇ ਤੇਰੇ ਖੰਡ ਸਚੇ ਬ੍ਰਹਮੰਡ, ਸਚੇ ਤੇਰੇ ਲੋਅ ਸਚੇ ਆਕਾਰ ॥ (ਆਸਾ ਦੀ ਵਾਰ)

ਕਿਸੇ ਦੇਵੀ ਜਾਂ ਦੇਵਤੇ ਦਾ ਨਾਂ ਮਾਣ ਅਤੇ ਸਤਕਾਰ ਨਾਲ ਲੈਣਾ, ਉਸ ਨੂੰ ਪਰਮਾਤਮਾ ਸਮਝਣਾ ਨਹੀਂ ਸਗੋਂ ਇਹ ਇਕ ਉਚ ਸੰਸਕ੍ਰਿਤੀ ਦਾ ਸਬੂਤ ਹੈ, ਮਹਾਂ ਪੁਰਖ ਕਿਸੇ ਨੂੰ ਨਫਰਤ ਨਾਲ ਯਾਦ ਨਹੀਂ ਕਰਦੇ। ਬਲਕਿ ਪੰਜਾਬੀ ਸਭਿਤਾ ਦਾ ਉਚ ਸਬੂਤ ਇਹ ਹੈ ਕਿ ਨੀਵੀਆਂ ਜਾਤਾਂ ਵਾਲਿਆਂ ਨੂੰ ਸਤਕਾਰ ਦੇ ਤੌਰ ਤੇ ਉਚ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ ਜਿਵੇਂ—ਨਾਈ (ਰਾਜਾ), ਤੇਲੀ (ਮਲਿਕ), ਮਾਸ਼ਕੀ ਬਹਿਸ਼ਤੀ), ਨਾਇਣ (ਰਾਣੀ), ਕੁਮ੍ਹਾਰ (ਪ੍ਰਜਾ ਪਤ), ਚੂਹੜਾ (ਮਿਹਤਰ) ਝੀਰ 'ਪੈਂਚ' ਆਦਿ। ਸੋ ਜੇ ਕਲਗੀਧਰ ਨੇ ਭਾਰਤੀ ਸਭਿਤਾ ਦੇ ਮਿਥਿਹਾਸਕ ਦੇਵਤਿਆਂ ਬਾਰੇ ਸਤਕਾਰ ਨਾਲ ਨਾਂ ਲਿਆ ਹੈ ਇਸ ਦਾ ਇਹ ਭਾਵ ਨਹੀਂ ਕਿ ਉਨ੍ਹਾਂ ਨੇ ਆਪਣੇ ਮੂਲ ਸਿਧਾਂਤ ਨੂੰ ਛਡ ਦਿਤਾ ਹੈ।

ਹੁਣ ਅਸੀਂ ਗੁਰੂ ਦੇਵ ਦੀ ਰਚਨਾ 'ਵਾਰ ਸ੍ਰੀ ਭਗਉਤੀ ਜੀ ਕੀ' ਨੂੰ ਜ਼ਰਾ ਡੂੰਘੀ ਨਜ਼ਰ ਨਾਲ ਦੇਖਦੇ ਹਾਂ। ਪਿਛੇ ਅਸੀਂ ਇਹ ਦਸ ਆਏ ਹਾਂ ਕਿ '**ਭਗਉਤੀ**' ਤੋਂ ਭਾਵ ਆਪ ਜੀ ਦਾ ੧ ਓ ਪਰਮਾਤਮਾ ਤੋਂ ਹੀ ਹੈ, ਜਿਸ ਨੂੰ ਆਪ ਗੁਰੂ ਨਾਨਕ ਦੇਵ ਤੋਂ ਪਹਿਲੋਂ ਸਿਮਰਦੇ ਹਨ ਅਤੇ ਅਗੇ ਜਾ ਕੇ ਇਸ ਤਥ ਦੀ ਸਪਸ਼ਟਤਾ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ—

ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ॥
ਬ੍ਰਹਮਾ ਬਿਸਨੁ ਮਹੇਸ, ਸਾਜਿ, ਕੁਦਰਤੀ ਦਾ ਖੇਲ ਰਚਾਇ ਬਣਾਇਆ ॥
ਸਿੰਧ ਪਰਬਤ ਮੇਦਿਨੀ ਬਿਨ ਥੰਮ੍ਹਾ ਗਗਨ ਰਹਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰ ਬਾਦੁ ਰਚਾਇਆ ॥
ਤੈਹੀ ਦੁਰਗਾ ਸਾਜਿਕੈ ਦੈਂਤਾਂ ਦਾ ਨਾਸੁ ਕਰਾਇਆ ॥
ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰ ਘਾਇਆ ॥
ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀ ਪਕੜਿ ਗਿਰਾਇਆ ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ ॥
ਕਿਨੀ ਤੇਰਾ ਅੰਤੁ ਨਾ ਪਾਇਆ ॥

ਇਸ ਵਾਰ ਦੀ ਕਥਾ ਆਰੰਭ ਕਰਨ ਤੋਂ ਪੂਰਣ ਸਤਗੁਰੂ ਨੇ ਸਪਸ਼ਟ ਸ਼ਬਦਾਂ ਵਿਚ ਪਰਮਾਤਮਾ ਦੀ ਉਪਾਸ਼ਨਾ ਦੀ ਪ੍ਰੇਰਣਾ ਦਿਤੀ ਹੈ। ਦੇਵਤਿਆਂ, ਦੈਂਤਾਂ, ਦੇਵੀ ਅਤੇ ਦੈਂਤਾਂ ਦੇ ਯੁਧ ਨੂੰ ਪਿਛੋਂ ਪੇਸ਼ ਕੀਤਾ ਹੈ। ਦੇਵੀ ਅਤੇ ਦੈਂਤਾਂ ਦਾ ਯੁਧ ਦਾ ਨਕਸ਼ਾ ਪੇਸ਼ ਕਰਕੇ ਇਹ ਦਸਿਆ ਕਿ ਦੇਵੀ ਕਿਤਨੀ ਬਲਵਾਨ ਹੈ, ਜੋ ਇਕਲੀ ਇਤਨੇ ਮਹਾਂ ਬਲੀ ਰਾਖਸ਼ਾਂ ਉਪਰ ਜਿਤ

ਪ੍ਰਾਪਤ ਕਰਦੀ ਹੈ, ਜਿਨ੍ਹਾਂ ਇੰਦ੍ਰ ਜਿਹੇ ਬਲਵਾਨ ਦੇਵਤਿਆਂ ਨੂੰ ਹਰਾਇਆ ਸੀ, ਪਰ ਇਸ ਦੁਰਗਾ ਨੇ ਇਹ ਸਾਰੀ ਸ਼ਕਤੀ ਪਰਮਾਤਮਾ ਪਾਸੋਂ ਹੀ ਪਾਈ ਸੀ, ਇਸ ਲਈ ਜੇ ਦੇਵੀ ਇਤਨੀ ਮਹਾਨ ਹੈ ਤਦ ਉਹ ਆਦਿ **ਸ਼ਕਤੀ** ਕਿਤਨੀ ਮਹਾਨ ਹੈ, ਜਿਸ ਨੇ ਸਭ ਅਵਤਾਰਾਂ, ਦੇਵੀਆਂ, ਦੈਂਤਾਂ, ਅਉਲੀਆਂ, ਪੈਗੰਬਰਾਂ ਨੂੰ ਆਪਣੀ ਜ਼ਰਾ ਭਰ ਸ਼ਕਤੀ ਦੇ ਕੇ ਸੰਸਾਰ ਵਿਚ ਇਤਨੇ ਵਡੇ ਕੰਮ ਕਰਵਾਏ। ਸੋ ਇਸ ਲਈ ਇਹ ਕਹਿਣਾ ਕਿ ਇਸ ਵਾਰ ਤੋਂ ਸਾਨੂੰ ਦੇਵੀ ਦੇਵਤਿਆਂ ਦੀ ਉਪਾਸ਼ਨਾ ਦੀ ਪ੍ਰੇਰਨਾ ਮਿਲਦੀ ਹੈ ਨਿਰਾਰਥਕ ਹੈ। ਅਜ ਵੀ ਸਿਖ ਧਰਮ ਵਿਚ ਹਰ ਕਾਰਜ ਅਰਦਾਸ ਕਰਨ ਨਾਲ ਸੰਪੂਰਨ ਸਮਝਿਆ ਜਾਂਦਾ ਹੈ ਅਤੇ ਇਹ ਅਰਦਾਸ ਕਿਸੇ ਦੇਵੀ ਦੀ ਨਹੀਂ ਸਗੋਂ ਅਨੰਤ ਤੇ ਅਸੀਮ '**ਸ਼ਕਤੀ**' ਪਰਮਾਤਮਾ ਦੀ ਹੈ। ਸੋ ਸਾਨੂੰ ਇਸ ਵਾਰ ਤੋਂ 'ਨਿਰਗੁਣ' ਉਪਾਸ਼ਨਾ ਦਾ ਹੀ ਪਾਠ ਪੜ੍ਹਾਇਆ ਗਿਆ ਹੈ। '**ਸ਼ਿਵਾ**' ਤੋਂ ਭਾਵ ਵੀ '**ਭਗਉਤੀ**' ਹੀ ਹੈ, ਜਿਸ ਨੂੰ ਸ਼ੁਭ ਕਾਰਜ ਦੀ ਸਹਾਇਤਾ ਲਈ ਅਰਾਧਿਆ ਗਿਆ ਹੈ। ਹੁਣ ਰਹੀ ਗਲ 'ਦੁਰਗਾ ਪਾਠ ਬਣਾਇਆ' ਇਹ ਅਨਵਾਦ ਹੈ 'ਦੁਰਗਾ ਸਪਤ ਸ਼ਤੀਦਾ' ਜਿਸ ਨੂੰ ਗੁਰੂ ਜੀ ਨੇ ਇਕ ਸਚੇ ਅਨਵਾਦਕ ਦੇ ਤੌਰ ਤੇ ਪੇਸ਼ ਕੀਤਾ ਹੈ। ਹਵਨ ਬਾਰੇ ਸਭ ਜਾਣਦੇ ਹਨ ਕਿ ਆਪ ਜੀ ਨੇ ਲਖਾਂ ਰੁਪੈ ਖਰਚ ਕਰਕੇ ਇਸ ਦੰਭ ਨੂੰ ਤੋੜਿਆ ਸੀ। ਪੰਡਤ ਕੇਸ਼ੋ ਤੇ ਰਾਤ ਨੂੰ ਹੀ ਭਜ ਗਿਆ ਸੀ। ਆਪ ਜੀ ਨੇ ਇਹ ਦਸਿਆ ਕਿ ਉਸ ਅਪਾਰ ਸ਼ਕਤੀ ਦੀ ਹੀ ਪੂਜਾ ਕਰਨੀ ਚਾਹੀਦੀ ਹੈ ਜਿਸ ਨੇ ਸਾਨੂੰ ਆਪਣੀ ਰਖਿਆ ਕਰਨ ਲਈ ਸ਼ਮਸ਼ੀਰ ਬਖਸ਼ੀ ਹੈ।

ਜਿਸ ਤਰ੍ਹਾਂ ਆਪ ਬਾਕੀ ਸੰਸਾਰ ਨੂੰ ਉਸ ਪਰਮਾਤਮਾ ਦੀ ਖੇਡ ਮੰਨਦੇ ਹਨ, ਠੀਕ ਇਵੇਂ ਹੀ ਭਵਾਨੀ ਨੂੰ ਪਰਮਾਤਮਾ ਦੀ ਰਚਨਾ ਦਸ ਕੇ ਇਸ ਭਰਮ ਨੂੰ ਤੋੜਿਆ ਹੈ।

ਲਿਖਦੇ ਹਨ—

ਅਨਹਦ ਰੂਪ ਅਨਾਹਦ ਬਾਨੀ। ਚਰਨ ਸਰਨ ਜਿਹ ਬਸਤ **ਭਵਾਨੀ**॥
ਬ੍ਰਹਮ- ਬਿਸਨ ਅੰਤ ਨਹੀਂ ਪਾਇਓ। ਨੇਤ ਨੇਤ ਮੁਖ ਚਾਰ ਬਤਾਇਓ॥
ਕੋਟ ਇੰਦ੍ਰ ਉਪ ਇੰਦ੍ਰ ਬਨਾਏ। ਬ੍ਰਹਮਾ ਰੁਦਰ ਉਪਾਇ ਖਪਾਏ॥
ਲੋਕ ਚਤ੍ਰ ਦਸ ਖੇਲ ਰਚਾਇਓ। ਬਹੁਰ ਆਪ ਹੀ ਬੀਚ ਮਿਲਾਇਓ॥

ਉਪਰੋਕਤ ਬਾਣੀ ਦਸ ਰਹੀ ਹੈ ਕਿ ਕਲਗ਼ੀਧਰ ਨੇ ਉਪਾਸ਼ਨਾ ਤੇ ਕੇਵਲ ਪਰਮਾਤਮਾ ਦੀ ਹੀ ਕਰਨ ਵਾਸਤੇ ਕਿਹਾ ਹੈ, ਹਾਂ ਦੇਵੀ ਦੇਵਤਿਆਂ ਦੀ ਸੂਰਬੀਰਤਾ ਤੋਂ ਪ੍ਰੇਰਣਾ ਲੈ ਕੇ ਸੰਸਾਰਕ ਕਰਤਵਾਂ ਦਾ ਪਾਲਣ ਕਰਨਾ ਚਾਹੀਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੋਂ ਸ੍ਰੀ ਗੁਰੂ ਨਾਨਕ ਦੇਵ ਦੀ ਜੀਵਨ-ਕਥਾ (ਜਨਮ-ਸਾਖੀ) ਲਿਖੀ ਜਾ ਚੁਕੀ ਸੀ। ਜਿਸ ਵਿਚ ਸਪਸ਼ਟ ਰੂਪ ਵਿਚ ਦੇਵੀ-ਪੂਜਾ ਦਾ ਖੰਡਣ ਕੀਤਾ ਗਿਆ ਸੀ। ਸ੍ਰੀ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਣ ਆਉਣ ਤੋਂ ਪੂਰਵ ਦੇਵੀ ਉਪਾਸ਼ਕ ਸਨ। ਪਰ ਗੁਰੂ ਦੇਵ ਦੀ ਸੰਗਤ ਦਾ ਪਹਿਲਾ ਅਸਰ ਇਹ ਹੋਇਆ ਕਿ ਦੇਵੀ ਦੇ ਦਰਸ਼ਨ ਕਰਨ ਲਈ ਜਾਂਦਿਆਂ ਜਾਂਦਿਆਂ, ਉਸ ਨਿਸ਼ਚੇ ਨੂੰ ਤੋੜ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਹੀ ਰਹਿ ਗਏ, ਮੁੜ ਦੇਵੀ-ਮੰਦਰ ਵਿਚ ਨਹੀਂ ਗਏ। ਸ੍ਰੀ ਗੁਰੂ ਅਮਰਦਾਸ ਜੀ ਦੀ ਤੀਰਥ ਅਸ਼ਨਾਨ ਵਿਚ ਆਸਥਾ ਸੀ ਪਰ ਗੁਰੂ ਅੰਗਦ ਦੇਵ ਜੀ ਦੀ

Sri Satguru Jagjit Singh Ji Elibrary NamdhariElibrary@gmail.com

ਸ਼ਰਣ ਵਿਚ ਆਉਣ ਨਾਲ ਅਨੰਦ ਦੀ ਪਰਾਪਤੀ ਹੋਈ, ਜੋ ਕਈ ਸਾਲ਼ ਤੀਰਥ ਗਮਨ ਤੋਂ ਨਹੀਂ ਹੋਈ ਸੀ।

ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ ॥
ਸਤਿਗੁਰੂ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ।

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਧਾਰਨ ਕੀਤੀ। ਉਸ ਵੇਲੇ ਉਨ੍ਹਾਂ ਕਿਸੇ ਦੇਵੀ ਜਾਂ ਦੇਵਤੇ ਦੀ ਸਹਾਇਤਾ ਨਹੀਂ ਲ਼ਈ, ਉਸੇ ਅਪਾਰ ਸ਼ਕਤੀ (ਵਾਹਿਗੁਰੂ–ਪਰਮਾਤਮਾ) ਤੋਂ ਹੀ ਪ੍ਰੋਤਸਾਹਨ ਲਿਆ। ਇਸ ਲਈ ਇਸ਼ ਸਾਰੇ ਇਤਿਹਾਸ ਨੂੰ ਮੁਖ ਰਖਦਿਆਂ ਹੋਇਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਵਿਰਸੇ ਤੋਂ ਦੋ ਲਾਭ ਉਠਾਉਣ ਦਾ ਸਚਾ ਉਪਰਾਲਾ ਕੀਤਾ ਹੈ। ਇਕ ਬੰਨੇ ਪ੍ਰਮਾਤਮਾ ਦੀ ਯਾਦ ਦਾ ਸਬਕ ਪੜ੍ਹਾਇਆ ਹੈ ਤੇ ਦੂਜੇ ਬੰਨੇ ਚੰਡੀ ਵਾਂਗ ਜ਼ੁਲਮ ਦਾ ਟਾਕਰਾ ਕਰਨਾ ਸਿਖਾਇਆ ਹੈ, ਪਰ ਇਸ ਪਾਠ ਤੋਂ 'ਨਿਰੰਕਾਰ' ਦੀ ਹੀ ਭਗਤੀ ਦੀ ਪ੍ਰੇਰਣਾ ਬਖਸ਼ੀ ਹੈ।

੭

# ਮਹਿਖਾਸੁਰ ਅਤੇ ਦੁਰਗਾ ਇਕ ਹੀ ਮੂਲ ਸ਼ਕਤੀ ਦੀ ਉਪਜ

ਇਹ ਤਥ ਸੰਸਾਰ ਦੇ ਹਰ ਧਰਮ ਅਨੁਸਾਰ ਸਪਸ਼ਟ ਹੈ ਕਿ ਇਸ ਸੰਸਾਰ ਦਾ ਮੂਲ ਸੋਮਾ ਇਕ ਸ਼ਕਤੀ ਹੈ, ਜਿਸ ਨੇ ਇਸ ਸੰਸਾਰ ਨੂੰ ਬਗੈਰ ਕਿਸੇ ਦੀ ਸਹਾਇਤਾ ਦੇ ਪੈਦਾ ਕੀਤਾ। ਉਸ ਨੇ ਖੁਦ ਹੀ ਦੇਵਤੇ ਪੈਦਾ ਕੀਤੇ ਤੇ ਖੁਦ ਹੀ ਦਾਨਵਾਂ ਨੂੰ ਉਤਪਨ ਕੀਤਾ। ਹਿੰਦੂ ਧਰਮ ਅਨੁਸਾਰ ਪਹਿਲੋਂ ਮਾਇਆ ਨੂੰ ਜਨਮ ਦਿਤਾ, ਫੇਰ ਬ੍ਰਹਮਾ, ਬਿਸ਼ਨ, ਮਹੇਸ਼ ਨੂੰ ਪੈਦਾ ਕੀਤਾ, ਇੰਜ ਹੀ ਸਾਰਾ ਸੰਸਾਰ ਉਤਪਨ ਇਕ ਹੀ ਮਹਾਨ ਸ਼ਕਤੀ ਤੋਂ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿਤਰ ਨਾਟਕ ਵਿਚ ਸੰਸਾਰ-ਉਤਪਤੀ ਬਾਰੇ ਸੰਕੇਤ ਕਰਦੇ ਹਨ :—

ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸ਼ਟ ਉਪਾਰਾ॥

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਓਅੰਕਾਰ ਨੂੰ ਹੀ ਸ੍ਰਿਸ਼ਟੀ ਦਾ ਮੂਲ ਸੋਮਾ ਦਸਦੇ ਹਨ :—

(ਓਅੰਕਾਰ ਬ੍ਰਹਮਾ ਉਤਪਤਿ। ਓਅੰਕਾਰ ਕੀਆ ਜਿਨਿ ਚਿਤਿ॥
ਓਅੰਕਾਰ ਸੈਲ ਜੁਗ ਭਏ। ਓਅੰਕਾਰਿ ਬੇਦ ਨਿਰ ਮਏ॥
ਓਅੰਕਾਰ ਸਬਦ ਉਧਰੇ। ਓਅੰਕਾਰਿ ਗੁਰਮੁਖ ਤਰੇ॥

ਪੁਰਾਣਾ ਅਨੁਸਾਰ, ਇਸ ਸ੍ਰਿਸ਼ਟੀ ਨੂੰ ਬ੍ਰਹਮਾਂ ਨੇ ਪੈਦਾ ਕੀਤਾ, ਪਰ ਬ੍ਰਹਮਾ ਦਾ ਮੂਲ ਸੋਮਾ ਪਰਮਾਤਮਾ ਹੈ। ਬ੍ਰਹਮਾ ਨੇ ਕਈ ਪ੍ਰਕਾਰ ਦੀ ਸ੍ਰਿਸ਼ਟੀ ਪੈਦਾ ਕੀਤੀ ਤੇ ਮਗਰੋਂ ਮਨੁਖ ਦੀ ਵਾਰੀ ਆਈ। ਬ੍ਰਹਮਾ ਜੀ ਨੇ ਦਛ ਪ੍ਰਜਾਪਤੀ ਨੂੰ ਪੈਦਾ ਕੀਤਾ, ਉਸ ਦੀਆਂ ਬਹੁਤ ਸਾਰੀਆ ਲੜਕੀਆਂ ਸਨ। ਬ੍ਰਹਮਾ ਨੇ ਹੀ ਕਸ਼ਪ ਮੁਨੀ ਨੂੰ ਜਨਮ ਦਿਤਾ। ਦਖ ਪ੍ਰਜਾਪਤੀ ਦਾ ਹਵਾਲਾ ਰਿਗ ਵੇਦ ਵਿਚ ਵੀ ਹੈ। ਗਰੜ ਪੁਰਾਣ ਵਿਚ ਇਸ ਦਾ ਹਵਾਲਾ ਇੰਜ ਮਿਲਦਾ ਹੈ।

ਬ੍ਰਹਮਾ ਦੇ ਸਜੇ ਅੰਗੂਠੇ ਵਿਚੋਂ ਦਛ ਪ੍ਰਜਾਪਤੀ ਤੇ ਖਬੇ ਵਿਚੋਂ ਉਸ ਦੀ ਇਸਤਰੀ ਪੈਦਾ ਹੋਈ। ਭਗਵਤ ਪੁਰਾਣ ਵਿਚ ਦਛ ਪ੍ਰਜਾਪਤੀ ਨੂੰ ਬ੍ਰਹਮਾ ਦਾ ਮਾਨਸ ਪੁਤਰ ਲਿਖਿਆ ਹੈ ਅਤੇ ਉਸ ਦੀ ਇਸਤ੍ਰੀ ਮਨੂ ਦੀ ਪੁਤਰੀ ਪ੍ਰਸੂਤਿ ਹੈ। ਬਿਸ਼ਨ ਪੁਰਾਣ ਤੇ ਮਹਾ ਭਾਰਤ ਅਨੁਸਾਰ, ਪ੍ਰਜਾਪਤੀ ਪ੍ਰਚੇਤਾ ਦਾ ਪੁਤਰ ਦੱਛ ਹੈ। ਪਰ ਇਸ ਗੱਲ ਨਾਲ ਸ ਰੇ ਸਹਿਮਤ ਹਨ ਕਿ ਦਛ ਸੰਸਾਰ ਰਚਨਾ ਦਾ ਇਕ ਉਘਾ ਅੰਗ ਤੇ ਮਹਾਨ ਸਹਾਇਕ ਸੀ। ਇਸ ਦੇ ਘਰ ਬਹੁਤ ਸਾਰੀਆਂ ਪੁਤਰੀਆਂ ਦਾ ਜਨਮ ਹੋਇਆ, ਜਿਨ੍ਹਾਂ ਵਿਚੋਂ ਦਸ ਧਰਮ ਰਾਜ ਨੂੰ, ਤੇਰਾਂ ਕਸ਼ਪ ਨੂੰ, ਸਤਾਈ ਚੰਦ੍ਰਮਾ ਨੂੰ ਅਤੇ ਇਕ 'ਸਤੀ' ਸ਼ਿਵਜੀ ਨੂੰ ਵਿਆਹੀਆ। ਜਦ ਪਿਤਾ ਦੇ ਘਰ ਵਿਚ 'ਸਤੀ' ਨੇ ਆਪਣ ਪਤੀ ਸ਼ਿਵਜੀ ਦੀ ਨਿਰਾਦਰੀ ਵਖੀ, ਤਾਂ ਉਸ ਦੇ ਯਗ ਨੂੰ ਭ੍ਰਸ਼ਟ ਕਰਨ

Sri Satguru Jagjit Singh Ji Elibrary NamdhariElibrary@gmail.com

ਲਈ ਹਵਨ ਕੁੰਡ ਵਿਚ ਛਾਲ ਮਾਰ ਕੇ ਸੜ ਗਈ ਇਸ ਲਈ ਸ਼ਿਵਜੀ ਨੇ ਬੀਰ ਭਦ੍ਰ ਨੂੰ ਪੈਦਾ ਕੀਤਾ, ਜਿਸ ਨੇ ਦੱਛ ਦਾ ਸਿਰ ਉਤਾਰ ਦਿਤਾ। ਦਸਮ ਗ੍ਰੰਥ ਵਿਚ ਇਹ ਪ੍ਰਸੰਗ ਸ਼ਿਵਜੀ ਅਵਤਾਰ ਵਿਚ ਮਿਲ ਜਾਂਦਾ ਹੈ।

ਬਨਤਾ, ਕਦਰੂ, ਦਿਤੀ, ਅਦਿਤੀ ਅਤੇ ਦਨੁ ਆਦਿ ਕਸ਼ਯਪ ਦੀਆਂ ਇਸਤ੍ਰੀਆਂ ਸਨ, ਜਿਨ੍ਹਾਂ ਵਿਚੋਂ ਇਸ ਸੰਸਾਰ ਦੀ ਉਤਪਤੀ ਹੋਈ। ਕਦਰੂ ਤੋਂ ਸਪ, ਬਿਨਤਾ ਤੋਂ ਗਰੜ, ਅਦਿਤੀ ਤੋਂ ਸਾਰੇ ਦੇਵਤੇ, ਦਿਤੀ ਤੋਂ ਦੈਂਤ ਅਤੇ ਦਨੁ ਤੋਂ ਦਾਨਵ ਪੈਦਾ ਹੋਏ। ਇਸ ਹਵਾਲੇ ਵਲ ਗੁਰੂ ਜੀ ਨੇ ਬਚਿਤਰ ਨਾਟਕ ਵਿਚ ਸੰਕੇਤ ਕੀਤਾ ਹੈ।

ਤਿਨ ਤੇ ਹੋਤ ਬਹੁਤ ਨ੍ਰਿਪ ਆਏ। ਦੱਛ ਪ੍ਰਜਾ ਪਤਿ ਜਿਨ ਉਪਜਾਏ ॥
ਦਸ ਸਹੰਸ਼ ਤਿਹਿ ਗ੍ਰਿਹ ਭਈ ਕੰਨਿਆ। ਜਿਹ ਸਮਾਨ ਕਹ ਲਗੈ ਨ ਅੰਨਿਆ ॥
ਕਾਲ ਕ੍ਰਿਆ ਐਸੀ ਤਹ ਭਈ। ਤੇ ਸਭ ਬਿਆਹ ਨਰੇਸਨ ਦਈ ॥
ਦੋਹਰਾ ॥ ਬਿਨਤਾ ਕਦਰੂ ਦਿਤਿ ਅਦਿਤਿ ਏ ਰਿਖੀ ਬਰੀ ਬਨਾਇ ॥
ਨਾਗ ਨਾਗਰਿਪ ਦੇਵ ਸਭ ਦਈਤ ਲਏ ਉਪ ਜਾਇ ॥

ਉਪਰੋਕਤ ਗੁਰੂ-ਸੰਕੇਤ ਤੋਂ ਪ੍ਰਗਟ ਹੈ ਕਿ ਦੇਵਤੇ ਅਤੇ ਦੈਂਤ ਇਕ ਹੀ ਬਾਪ ਦੀ ਔਲਾਦ ਹਨ ਅਤੇ ਇਨ੍ਹਾਂ ਦੀਆਂ ਮਾਤਾਵਾਂ ਇਕ ਪਿਤਾ ਦੀਆਂ ਧੀਆਂ ਹਨ। ਇਸ ਲਈ ਇਤਿਹਾਸਕ ਤੌਰ ਤੇ ਦੇਵਤਿਆਂ ਅਤੇ ਦੈਂਤਾਂ ਦਾ ਸੋਮਾ ਇਕ ਹੀ ਹੈ। ਮਾਰਕੰਡੇ ਪੁਰਾਣ ਅਨੁਸਾਰ ਜਦ ਦੇਵਤਿਆਂ ਤੇ ਭੀੜ ਬਣੀ ਤਦ ਉਹ ਸਭ ਮਿਲ ਕੇ ਬ੍ਰਹਮਾ ਜੀ ਦੀ ਸ਼ਰਣ ਗਏ, ਸਭ ਦੇਵਤਿਆਂ ਨੇ ਮਿਲ ਕੇ ਅਰਾਧਨਾ ਕੀਤੀ, ਉਨ੍ਹਾਂ ਸਭਨਾ ਦੇਵਤਿਆਂ ਦੇ ਤੇਜ ਤੋਂ ਇਕ ਸ਼ਕਤੀ ਪੈਦਾ ਹੋਈ, ਜਿਸ ਨੂੰ ਦੁਰਗਮ ਰਾਖਸ਼ ਦੇ ਮਾਰਨ ਕਾਰਨ ਦੁਰਗਾ ਨਾਂ ਮਿਲਿਆ। ਇੰਦਰ ਇਸ ਦੁਰਗਾ ਦੀ ਸ਼ਰਨ ਗਿਆ ਅਤੇ ਆਪਣੇ ਦੁਸ਼ਮਨ ਦੈਂਤ ਭਰਾਵਾਂ ਉਤੇ ਚੜ੍ਹਾ ਕੇ ਲੈ ਆਇਆ। ਜਿਸ ਵੇਲੇ ਇੰਦਰ ਜਗਮਾਤ ਦੀ ਸ਼ਰਣ ਜਾਂਦਾ ਹੈ ਤਦ ਉਹ ਗੰਗਾ ਸ਼ਨਾਨ ਵਾਸਤੇ ਆਈ ਹੋਈ ਸੀ—

ਇਕ ਦਿਹਾੜੇ ਨਾਵਣ ਆਈ ਦੁਰਗਸਾਹ ॥
ਇੰਦ੍ਰ ਬਿਰਥਾ ਸੁਣਾਈ ਆਪਣੇ ਹਾਲ ਦੀ ॥

ਸਾਡਾ ਇਥੇ ਕਹਿਣ ਦਾ ਇਹ ਭਾਵ ਹੈ ਕਿ ਮਿਥਿਹਾਸਿਕ ਹਵਾਲਿਆ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਦੇਵਤੇ, ਦੈਂਤ, ਦੁਰਗਾ ਆਦਿ ਇਕ ਹੀ ਮੂਲ ਸੋਮੇਂ ਵਿਚੋਂ ਉਪਜੇ ਹਨ। ਇਕ ਹੀ ਬਾਪ ਦੀ ਔਲਾਦ ਹਨ।

ਉਪਰ ਅਸੀਂ ਇਹ ਸੰਕੇਤ ਕਰ ਆਏ ਹਾਂ ਕਿ ਅਧਿਆਤਮਕ ਅਤੇ ਦਾਰਸ਼ਨਿਕ ਤੌਰ ਤੇ ਵੀ ਜੇ ਅਸੀਂ ਵਿਚਾਰ ਕਰੀਏ ਤਦ ਵੀ ਦੁਰਗਾ ਅਤੇ ਮਹਿਖਾ ਇਕ ਮੂਲ ਸੋਮੇਂ ਦੇ ਦੋ ਸ੍ਰੋਤ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਤਥ ਦਾ ਸੰਕੇਤ "ਵਾਰ ਸ੍ਰੀ ਭਗਉਤੀ ਜੀ ਕੀ" ਵਿਚ ਕਰ ਦਿਤਾ ਹੈ :—

ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ॥
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ ॥

ਸਿਰਜੇ ਦਾਨੋ ਦੇਵਤੇ ਤਿਨ ਅੰਦਰ ਬਾਦ ਰਚਾਇਆ ॥
ਤੈਂ ਹੀ ਦੁਰਗਾ ਸਾਜਿਕੈ ਦੈਂਤਾਂ ਦਾ ਨਾਸ ਕਰਾਇਆ ॥

... ... ... ...

ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥

ਹੁਣ ਇਹ ਸਾਫ ਹੋ ਗਿਆ ਕਿ ਦੈਂਤਾਂ, ਦਾਨਵਾਂ ਅਤੇ ਦੁਰਗਾ ਦੀ ਸਿਰਜਣਹਾਰ ਇਕ ਹੀ ਸ਼ਕਤੀ ਹੈ, ਪਰ ਇਕ ਹੀ ਸੋਮੇ ਵਿਚੋਂ ਉਤਪਨ ਹੋ ਕੇ ਇਨ੍ਹਾਂ ਵਿਚ ਇਸ ਕਦਰ ਵਿਰੋਧਤਾ ਕਿਉਂ ਹੈ, ਹਰ ਯੁਗ ਵਿਚ ਦੇਵਤਿਆਂ ਦੈਂਤਾਂ ਅਤੇ ਦੁਰਗਾ ਦੀ ਵਿਰੋਧਤਾ ਕਿਉਂ ਦਿਖਾਈ ਗਈ ਹੈ ।

ਵਿਦਵਾਨਾਂ ਦਾ ਵਿਚਾਰ ਹੈ ਕਿ ਮਨੁਖ ਸਿਰਜਣ ਤੋਂ ਪਹਿਲੋਂ ਬਾਕੀ ਸ੍ਰਿਸ਼ਟੀ ਦੀ ਰਚਨਾ ਹੋ ਗਈ ਸੀ । ਮਨੁਖ ਦੀ ਉਤਪਤੀ ਸਭ ਤੋਂ ਪਿਛੋਂ ਹੋਈ । ਮਨੁਖ ਨੂੰ ਬਾਕੀ ਜੀਵਾਂ ਨਾਲੋਂ ਦੋ ਸ਼ਕਤੀਆਂ ਬਹੁਤ ਹੀ ਅਮੋਲ ਦਿਤੀਆਂ ਅਤੇ ਉਹ ਹਨ ਬੁਧੀ ਅਤੇ ਬੋਲਣ ਸ਼ਕਤੀ । ਰਿਖੀ ਮੁਨੀ, ਸਾਧੂ ਸੰਤ, ਸੂਫੀ ਅਤੇ ਦਰਵੇਸ਼ ਮਨੁਖੀ ਜੀਵਨ ਦਾ ਅਧਿਐਨ ਕਰਕੇ ਇਸ ਸਿਟੇ ਤੇ ਪੁਜੇ ਹਨ ਕਿ ਜੇ ਮਨੁਖ ਆਪਣੀਆਂ ਸਾਰੀਆਂ ਗਿਆਨ ਇੰਦਰੀਆਂ ਨੂੰ ਬੁਧੀ ਦੇ ਅਧੀਨ ਕਰਕੇ ਜੀਵਨ ਬਤੀਤ ਕਰਦਾ ਹੈ, ਤਦ ਉਸ ਦਾ ਰੁਤਬਾ ਫਰਿਸ਼ਤਿਆਂ (ਦੇਵਤਿਆਂ) ਨਾਲੋਂ ਉਪਰ ਹੋ ਜਾਂਦਾ ਹੈ । ਪਰ ਜੇ ਇਸ ਦੇ ਉਲਟ ਮਨੁਖ, ਬੁਧੀ ਤੋਂ ਕੰਮ ਨਹੀਂ ਲੈਂਦਾ, ਤਦ ਉਹ ਦੇਖਣ ਨੂੰ ਭਾਵੇਂ ਮਨੁਖ ਹੀ ਹੈ, ਪਰ ਅਸਲ ਵਿਚ ਉਹ ਪਸ਼ੂਆਂ ਨਾਲੋਂ ਵੀ ਗਿਰਿਆ ਹੋਇਆ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨ ਨੂੰ ਜਿਤਣ ਵਾਸਤੇ ਹੀ ਕਿਹਾ ਹੈ—

ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥

ਮਨੁਖ ਵਿਚ ਜਦ ਤਕ ਮਨੁਖਤਾ (ਇਨਸਾਨੀਅਤ) ਪੈਦਾ ਨਹੀਂ ਹੁੰਦੀ ਤਦ ਤਕ ਉਹ ਅਸਲੀ ਅਰਥਾਂ ਵਿਚ ਮਨੁਖ ਨਹੀਂ, ਹਾਂ ਉਸ ਦੇ ਸ਼ਰੀਰ ਦਾ ਢਾਂਚਾ ਮਨੁਖ ਦਾ ਹੈ । ਪਥਰ ਦੀ ਮੂਰਤੀ, ਭਾਵੇਂ ਇਨਸਾਨ ਵਰਗੀ ਬਣੀ ਹੋਈ ਹੈ, ਪਰ ਉਹ ਅਸਲ ਵਿਚ ਪਥਰ ਹੀ ਹੈ, ਠੀਕ ਇਸੇ ਤਰ੍ਹਾਂ ਜੇ ਮਨੁਖ ਆਪਣੇ ਅੰਦਰ ਸ਼ੁਭ ਗੁਣ ਪੈਦਾ ਨਹੀਂ ਕਰਦਾ, ਤਦ ਉਹ ਰਾਖਸ਼ ਜਾਂ ਪਸ਼ੂ ਹੈ । ਗਾਲਬ ਸ਼ਾਇਰ ਇਕ ਥਾਂ ਲਿਖਦਾ ਹੈ—

ਬਸਕਿ ਦੁਸ਼ਵਾਰ ਹੈ ਹਰ ਕਾਮ ਕਾ ਆਸਾਂ ਹੋਨਾ ॥
ਆਦਮੀ ਕੋ ਭੀ ਮੁਯੱਸਰ ਨਹੀ ਇਨਸਾਨ ਹੋਨਾ ॥

ਇਕ ਹੋਰ ਸ਼ਾਇਰ ਕਹਿੰਦਾ ਹੈ—

ਸੀਰਤ ਕੇ ਹਮ ਗੁਲਾਮ ਹੈਂ ਸੂਰਤ ਹੁਈ ਤੋ ਕਿਆ ॥
ਸੁਰਖੋ ਸਫੇਦ ਮਿਟੀ ਕੀ ਮੂਰਤ ਹੁਈ ਤੋ ਕਿਆ ॥

ਮਨੁਖ ਦਾ ਧਰਮ ਹੈ ਦੂਜਿਆਂ ਦੇ ਦੁਖਾਂ ਕਸ਼ਟਾਂ ਨੂੰ ਦੂਰ ਕਰਨਾ । ਪਰਮਾਤਮਾ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਦੀ ਸੇਵਾ ਕਰਨਾ, ਕਿਸੇ ਸ਼ਾਇਰ ਨੇ ਕਿੰਨਾ ਅਛਾ ਲਿਖਿਆ ਹੈ—

ਦਰਦ :— ਦਰਦੇ ਦਿਲ ਕੇ ਵਾਸਤੇ ਪੈਦਾ ਕੀਆ ਇਨਸਾਨ ਕੋ ॥
ਵਰਨਾ ਤਾਇਤ ਕੇ ਲੀਏ ਕੁਛ ਕਮ ਨਾ ਥੇ ਕਰੋੱਬੀਆਂ ॥

ਵਾਸਤਵ ਵਿਚ ਗੱਲ ਇਹ ਹੈ ਕਿ ਜੇ ਮਨੁਖ ਦੇ ਕਰਮ, ਕਰਨੀ, ਕਹਿਣੀ ਭਲੇ ਹਨ ਤਦ ਉਹ ਮਨੁਖ ਅਸਲੀ ਅਰਥਾਂ ਵਿਚ ਇਨਸਾਨ ਹੈ ਜਾਂ ਦੂਜਿਆਂ ਸ਼ਬਦਾਂ ਵਿਚ ਦੇਵਤਾ ਹੈ, ਇਸ ਦੇ ਉਲਟ ਜੇ ਉਸ ਦਾ ਖਾਨ ਪਾਨ, ਬੋਲ ਚਾਲ, ਰਹਿਣ ਸਹਿਣ ਇਸ ਪ੍ਰਕਾਰ ਦੇ ਹਨ ਕਿ ਜਿਸ ਕਾਰਨ ਲੋਕਾਂ ਨੂੰ ਦੁਖ ਪਹੁੰਚਦਾ ਹੋਵੇ ਅਤੇ ਹਰ ਵੇਲੇ ਉਹ ਦੂਸਰਿਆਂ ਨੂੰ ਦੁਖੀ ਕਰਨ ਵਿਚ ਸਲਗਨ ਰਹੇ ਉਹ ਮਨੁਖ ਨਹੀਂ ਪਸ਼ੂ ਹੈ ਜਾਂ ਦੂਜਿਆਂ ਸ਼ਬਦਾ ਵਿਚ ਉਹ ਮਨੁਖਤਾ ਤੋਂ ਗਿਰ ਕੇ ਦੈਂਤ ਬਣ ਗਿਆ ਹੈ।

ਇਕ ਨੂਰ ਤੇਂ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ ॥

ਕੇਵਲ ਮਨੁਖਾਂ ਦੀ ਵਿਚਾਰਧਾਰਾ ਅਤੇ ਅਮਲਾਂ ਦੇ ਅਧਾਰ ਉਤੇ ਵਿਰੋਧਤਾ ਪੈਦਾ ਹੋ ਜਾਂਦੀ ਹੈ—ਇਕ ਨੇਕੀ ਤੇ ਦੂਜੀ ਬਦੀ। ਜੋ ਮਨੁਖ ਨੇਕੀ ਵਾਸਤੇ ਪ੍ਰਯਤਨ ਕਰਦੇ ਹਨ ਉਹ ਦੇਵਤੇ ਹਨ ਅਤੇ ਜੋ ਬਦੀ ਦੇ ਪੈਰੋਕਾਰ ਹਨ, ਉਹ ਦੈਂਤ ਪ੍ਰਵਿਰਤੀ ਦੇ ਹਨ। ਮੁਢ ਕਦੀਮਾਂ ਤੋਂ ਹੀ ਨੇਕੀ ਅਤੇ ਬਦੀ ਦਾ ਝਗੜਾ ਪੈਂਦਾ ਚਲਿਆ ਆ ਰਿਹਾ ਹੈ। ਮਧੁ ਕਟੈਭ ਨੇ ਬ੍ਰਹਮਾ ਨੂੰ ਖਾਣਾ ਚਾਹਿਆ ਤਦ ਪਰਮਾਤਮਾ ਨੇ ਉਨ੍ਹਾਂ ਦਾ ਨਾਸ ਕੀਤਾ। ਹਰਨਾਕਸ਼ ਨੂੰ ਬਰਾਹ ਤੇ ਹਰਨ ਕਸ਼ਪ ਨੂੰ ਨਿਰਸਿੰਘ ਨੇ ਸੰਘਾਰਿਆ। ਤਰੇਤਾ ਯੁਗ ਵਿਚ ਰਾਵਣ ਜੋ ਇਕ ਰਿਸ਼ੀ ਦਾ ਪੁਤਰ ਅਤੇ ਬ੍ਰਹਮਣ ਸੀ, ਚਾਰ ਵੇਦਾਂ ਦਾ ਗਿਆਤਾ ਸੀ, ਬੁਰੇ ਕੰਮਾਂ ਕਾਰਨ ਰਾਖਸ਼ (ਦੈਂਤ) ਨਾ ਨਾਲ ਯਾਦ ਕੀਤਾ ਗਿਆ। ਰਾਮ ਆਪਣੀਆਂ ਨੇਕੀਆਂ ਕਾਰਨ, ਬਿਸ਼ਨੂੰ ਦਾ ਅਵਤਾਰ ਮੰਨੇ ਗਏ, ਜਿਨ੍ਹਾਂ ਆਪਣੇ ਸਮੇਂ ਦੇ ਬਦੀਆਂ ਦੇ ਪ੍ਰਤੀਨਿਧ ਰਾਵਣ ਨੂੰ ਮਾਰਿਆ। ਦੁਆਪਰ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਮਾਮੇ ਕੰਸ ਨੂੰ ਜੋ ਆਪਣੀ ਕਰਨੀ ਕਰਕੇ ਰਾਖਸ਼ ਕਹਾਇਆ ਨੂੰ ਕੇਸਾਂ ਤੋਂ ਫੜ ਕੇ ਮਾਰਿਆ। ਕੰਸ ਕੋਈ ਸਿੰਙਾਂ ਵਾਲਾ ਨਹੀਂ ਸੀ ਕੇਵਲ ਭੈੜੇ ਕੰਮਾਂ ਕਾਰਨ ਉਹ ਰਾਖਸ਼ ਸੀ।

ਇਸੇ ਵਿਰੋਧਤਾ ਦਾ ਹਵਾਲਾ ਮਾਰਕੰਡੇ ਪੁਰਾਣ ਵਿਚ ਦੈਂਤਾਂ ਅਤੇ ਦੁਰਗਾ ਦੇ ਯੁਧ ਵਿਚ ਮਿਲ ਜਾਂਦਾ ਹੈ। ਦੈਂਤ ਸੰਸਾਰ ਨੂੰ ਦੁਖੀ ਕਰ ਦਿੰਦੇ ਹਨ, ਦੇਵਤਿਆ ਦਾ ਰਾਜ ਛੀਨ ਲੈਂਦੇ ਹਨ। ਦੇਵਤੇ ਦੁਰਗਾ ਦੀ ਸ਼ਰਣ ਜਾਂਦੇ ਹਨ। ਦੁਰਗਾ ਰਾਖਸ਼ਾਂ ਦੇ ਵਿਰੁਧ ਚੜ੍ਹਾਈ ਕਰਦੀ ਹੈ ਅਤੇ ਸਭ ਰਾਖਸ਼ਾਂ ਦਾ ਸੰਘਾਰ ਕਰਕੇ ਦੇਵਤਿਆਂ ਦੇ ਖੋਏ ਹੋਏ ਰਾਜ-ਭਾਗ ਨੂੰ ਉਹਨਾਂ ਨੂੰ ਵਾਪਸ ਦਲਵਾਉਣ ਵਿਚ ਸਫਲ ਹੁੰਦੀ ਹੈ।

ਉਪਰੋਕਤ ਵਿਚਾਰ ਦਾ ਸਾਰ ਇਹ ਹੈ ਕਿ ਹਰ ਯੁਗ ਵਿਚ ਨੇਕੀ ਅਤੇ ਬਦੀ ਦੀ ਲੜਾਈ ਹੁੰਦੀ ਹੈ, ਸ਼ੁਰੂ ਵਿਚ ਬਦੀ ਨੇਕੀ ਉਪਰ ਗਾਲਬ ਆ ਜਾਂਦੀ ਹੈ, ਪਰ ਨੇਕੀ ਸਹਿਜੇ ਸਹਿਜੇ ਯਤਨ ਸ਼ੀਲ ਰਹਿੰਦੀ ਹੈ ਤੇ ਅੰਤ ਵਿਚ ਨੇਕੀ ਨੂੰ ਜਿਤ ਪ੍ਰਾਪਤ ਹੋ ਜਾਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਭਾਰਤ ਦੀ ਉਹੋ ਹਾਲਤ ਹੋਈ ਹੋਈ ਸੀ ਜੋ ਮਹਿਖਾਸੁਰ ਦੇ ਸਮੇਂ ਅਮਰਾਵਤੀ ਦੀ ਹੋ ਗਈ ਸੀ। ਅਮਰਾਵਤੀ ਦੇ ਅਸਲੀ ਵਾਰਸ, ਰਾਖਸ਼ਾ ਦੇ ਭਜਾਏ ਹੋਏ ਪਹਾੜਾਂ ਵਿਚ ਜਾ ਲੁਕੇ ਸਨ। ਰਾਖਸ਼ ਅਮਰਾਵਤੀ ਵਿਚ ਬੈਠੇ ਇਕ ਦੂਏ ਨੂੰ ਵਧਾਈਆ ਦੇ ਰਹੇ ਸਨ, ਉਪੱਦਰ ਮਚਾ ਰਹੇ ਸਨ। ਇੰਦਰ ਵਿਚਾਰਾ ਦਰ ਦਰ ਦੀਆ ਠੋਕਰਾ ਖਾ ਰਿਹਾ ਸੀ। ਆਖਰ ਇੰਦਰ ਦੁਰਗਾ ਦੀ ਸ਼ਰਨ ਵਿਚ ਗਿਆ ਅਤੇ

Sri Satguru Jagjit Singh Ji Elibrary NamdhariElibrary@gmail.com

ਮਹਿਖਾਸੁਰ ਉਪਰ ਚੜ੍ਹਾ ਲਿਆਇਆ ਅੰਤ ਦੁਰਗਾ ਦੀ ਜਿਤ ਹੋਈ। ਇੰਜ ਹੀ ਅਗੇ ਅਸੀਂ ਇਸ ਵਾਰ ਵਿਚ ਦੇਖਦੇ ਹਾਂ ਕਿ ਸੁੰਭ ਨਿਸੁੰਭ ਪੈਦਾ ਹੋ ਜਾਂਦੇ ਹਨ ਅਤੇ ਉਹ ਵੀ ਮਹਿਖਾਸੁਰ ਵਾਂਗ ਅਮਰਾਵਤੀ ਨੂੰ ਜਿਤ ਕੇ ਦੇਵਤਿਆਂ ਨੂੰ ਬੇ-ਘਰ ਕਰ ਦਿੰਦੇ ਹਨ। ਇੰਦਰ ਫੇਰ ਦੇਵੀ ਨੂੰ ਲੈ ਆਉਂਦਾ ਹੈ ਜੋ ਰਾਖਸ਼ਾਂ ਨੂੰ ਮਾਰ ਕੇ ਇੰਦਰ ਨੂੰ ਅਮਰਾਵਤੀ ਦੇ ਸਿੰਘਾਸਣ ਉਪਰ ਸਥਾਪਤ ਕਰਦੀ ਹੈ।

ਗੁਰੂ ਜੀ ਦੇ ਆਪਣੇ ਸਮੇਂ ਵਿਚ ਵੀ ਇਹੋ ਜਿਹੀ ਹਾਲਤ ਪੈਦਾ ਹੋ ਗਈ ਸੀ। ਇਕ ਬੰਨੇ ਇਸ ਭਾਰਤ ਦੇ ਅਸਲੀ ਵਾਰਸ ਮੌਜੂਦ ਸਨ, ਜਿਨ੍ਹਾਂ ਨੂੰ ਉਨ੍ਹਾਂ ਦਾ ਹੱਕ ਛੀਨ ਕੇ ਦਾਸਾਂ ਵਾਲੀ ਦੁਰਦਸ਼ਾ ਦੇ ਖੂਹ ਵਿਚ ਧਕਾ ਮਿਲਿਆ ਹੋਇਆ ਸੀ, ਸ਼ਾਸਕ ਵਰਗ ਜ਼ੁਲਮ ਉਪਰ ਸ਼ਖਸੀ ਹਕੂਮਤ ਦੇ ਸਿਟੇ ਵਜੋਂ ਤੁਲਿਆ ਹੋਇਆ ਸੀ। ਭਾਰਤ ਨਿਵਾਸੀ ਆਪਣੀ ਅਣਖ ਖੋ ਚੁਕੇ ਸਨ। ਹਿੰਮਤ ਹਾਰ ਬੈਠੇ ਸਨ। ਜ਼ੁਲਮ ਦਾ ਟਾਕਰਾ ਕਰਨ ਦੀ ਸ਼ਕਤੀ ਲੋਪ ਹੋ ਚਕੀ ਸੀ। ਗੁਰੂ ਜੀ ਨੇ ਜਨਤਾ ਵਿਚ ਅਣਖ ਜਗਾਉਣ ਲਈ, ਜ਼ੁਲਮ ਦਾ ਟਾਕਰਾ ਕਰਨ ਲਈ, ਇਸ ਸਾਹਿਤ ਦੀ ਰਚਨਾ ਕੀਤੀ ਜਿਸ ਵਿਚ ਸਤ ਯੁਧਾਂ ਦਾ ਸੰਕੇਤ ਕੀਤਾ, ਹਰ ਯੁਧ ਵਿਚ ਇਕ ਹੀ ਸੋਮੇ ਤੋਂ ਪੈਦਾ ਹੋਏ ਦੈਂਤ, ਦੇਵਤੇ ਅਤੇ ਦੁਰਗਾ ਦੇ ਯੁਧ ਨੂੰ ਦਿਖਾਇਆ। ਠੀਕ ਆਪ ਜੀ ਨੇ ਇਸ ਵਿਰੋਧਤਾ ਨੂੰ ਦਸ ਕੇ ਭਾਰਤ ਵਾਸੀਆਂ ਨੂੰ ਜਗਾਇਆ ਕਿ ਸ਼ਾਸਕ ਵਰਗ ਵੀ ਤੁਹਾਡਾ ਭਰਾ ਹੀ ਹੈ, ਪਰ ਜ਼ੁਲਮ ਤੁਹਾਡਾ ਰਿਸ਼ਤੇਦਾਰ ਨਹੀਂ, ਇਸ ਦਾ ਟਾਕਰਾ ਕਰਨਾ ਪਾਪ ਨਹੀਂ, ਜੇ ਦੁਰਗਾ ਅਤੇ ਇੰਦਰ ਬਦੀ ਦੀ ਵਿਰੋਧਤਾ ਕਰਦੇ, ਆਪਣੇ ਭਰਾਵਾਂ ਦੈਂਤਾਂ ਨੂੰ ਮਾਰ ਕੇ ਜਿਤ ਪ੍ਰਾਪਤ ਕਰਦੇ ਹਨ ਅਤੇ ਇੰਜ ਪਾਪ ਦੇ ਅਧਿਕਾਰੀ ਨਹੀਂ ਹੁੰਦੇ, ਕ੍ਰਿਸ਼ਨ ਕੰਸ ਨੂੰ ਮਾਰ ਕੇ, ਰਾਮ ਦਹਿਸਰ ਨੂੰ ਮਾਰ ਕੇ ਅਵਤਾਰ ਬਣਦੇ ਹਨ, ਤਦ ਇਸ ਦਾ ਇਹ ਭਾਵ ਹੈ ਕਿ ਨੇਕੀ ਬਦਲੇ ਲੜਨਾ, ਜ਼ੁਲਮ ਦਾ ਟਾਕਰਾ ਕਰਨਾ ਮਨੁਖ ਦਾ ਉਤਮ ਧਰਮ ਹੈ। ਅਰਜਨ ਆਪਣੇ ਕਰਤਵ ਦਾ ਪਾਲਣ ਕਰਦਾ ਹੋਇਆ, ਆਪਣੇ ਸਕੇ ਸੋਦਰਿਆਂ ਨੂੰ ਖਤਮ ਕਰਕੇ ਪਾਪੀ ਨਹੀਂ ਸਗੋਂ ਧਰਮੀ ਬਣਿਆ ਇਸ ਲਈ ਭਾਰਤ ਵਾਸੀਆਂ ਦਾ ਫਰਜ਼ ਹੈ ਕਿ ਉਹ ਜ਼ਾਲਮ ਹਕੂਮਤ ਦਾ ਟਾਕਰਾ ਕਰੇ, ਭਾਵੇਂ ਉਹ ਹਕੂਮਤ ਭਾਰਤ ਵਾਸੀਆਂ ਦੀ ਹੀ ਕਿਉਂ ਨਾ ਹੋਵੇ। ਇਹ ਸੀ ਕਾਰਨ ਕਿ ਗੁਰੂ ਜੀ ਨੇ ਮਹਿਖੇ ਅਤੇ ਦੁਰਗਾ ਦੀ ਵਿਰੋਧਤਾ ਦਸ ਕੇ ਅਸਲੀ ਮੰਤਵ ਦੀ ਪੂਰਤੀ ਲਈ ਥਾਂ ਥਾਂ ਤੇ ਨੇਕੀ ਦੀ ਜਿਤ ਪ੍ਰਗਟਾਈ ਹੈ। ਜਨਮ ਤੋਂ ਨਾ ਕੋਈ ਰਾਖਸ਼ ਹੈ ਤੇ ਨਾ ਕੋਈ ਦੇਵਤਾ ਹੈ, ਕੇਵਲ ਇਨਸਾਨ ਆਪਣੇ ਕਰਮਾਂ (ਅਮਲਾਂ) ਨਾਲ ਦੇਵਤਾ ਹੈ ਤੇ ਅਮਲਾਂ ਦੇ ਸਿਰ ਤੇ ਰਾਖਸ਼ ਹੈ। ਰਾਖਸ਼ੀ ਪ੍ਰਵਿਰਤੀ ਭਾਵੇਂ ਕਿੰਨੀ ਵੀ ਵਧ ਫੁਲ ਜਾਵੇ ਪਰ ਉਸ ਦਾ ਅੰਤ ਬੁਰਾ ਹੀ ਹੁੰਦਾ ਹੈ।

ਉਪਰੋਕਤ ਵਿਚਾਰ ਦਾ ਇਹ ਸਿਟਾ ਨਿਕਲਿਆ ਕਿ ਮਹਿਖਾ ਅਤੇ ਦੁਰਗਾ ਇਕ ਸ਼ਕਤੀ ਦੀ ਉਪਜ ਸਨ, ਪਰ ਮਹਿਖਾ ਬੁਰੇ ਕੰਮਾਂ ਕਾਰਨ ਹੰਕਾਰੀ ਅਤੇ ਦੁਖਦਾਈ ਬਣ ਗਿਆ, ਤੇ ਦੁਰਗਾ ਨੇਕੀ ਵਲ ਝੁਕੀ ਅਤੇ ਦੇਵਤਿਆਂ ਦੇ ਪੱਖ ਵਿਚ ਆ ਕੇ ਮਹਿਖੇ ਦਾ ਨਾਸ ਕੀਤਾ। ਅਜ ਵੀ ਸੰਸਾਰ ਵਿਚ ਇਹ ਦੋਵੇਂ ਪ੍ਰਵਿਰਤੀਆਂ ਕੰਮ ਕਰਦੀਆਂ ਦਿਖਾਈ ਦੇ ਰਹੀਆਂ ਹਨ।

Sri Satguru Jagjit Singh Ji Elibrary NamdhariElibrary@gmail.com

੮

# ਸਾਹਿਤਕ ਵਿਸ਼ੇਸ਼ਤਾ

ਸਾਹਿਤਕਾਰ ਜਾਂ ਕਵੀ ਆਪਣੇ ਸਮੇਂ ਦੀ ਉਪਜ ਹੁੰਦਾ ਹੈ। ਜੋ ਕੁਝ ਉਹ ਆਪਣੇ ਨਿਜੀ ਤਜਰਬਿਆਂ ਅਤੇ ਅਨਭਵ ਰਾਹੀਂ ਸਮਾਜ ਤੇ ਆਪਣੇ ਚੋਗਿਰਦੇ ਤੋਂ ਲੈਂਦਾ ਹੈ, ਉਸ ਨੂੰ ਆਪਣੇ ਕਾਵਿ ਰਾਹੀਂ ਪ੍ਰਗਟ ਕਰਦਾ ਹੈ। ਕਵੀ ਦਾ ਜਿਤਨਾ ਵਿਸ਼ਾਲ ਤਜਰਬਾ ਹੋਵੇਗਾ ਉਤਨਾ ਹੀ ਉਸ ਦਾ ਸਾਹਿਤ ਉਤਕ੍ਰਿਸ਼ਟ ਹੋਵੇਗਾ। ਕਵੀ ਆਪਣੇ ਪੁਰਾਣੇ ਸਾਹਿਤ ਵਿਚੋਂ ਵੀ ਬਹੁਤ ਕੁਝ ਲੈਂਦਾ ਹੈ ਅਤੇ ਜੇ ਉਹ ਹੋਰ ਭਾਸ਼ਾਵਾਂ ਦਾ ਵਿਦਵਾਨ ਹੋਵੇ ਤਦ ਉਨ੍ਹਾਂ ਪਾਸੋਂ ਵੀ ਕੁਝ ਗ੍ਰਹਿਣ ਕਰਦਾ ਹੈ ਜੋ ਕੁਦਰਤੀ ਤੌਰ ਤੇ ਇਕ ਕੁਦਰਤੀ ਸੋਮੇ ਵਾਂਗ ਉਸਦੇ ਕਾਵਿ ਰਾਹੀਂ ਫੁਟ ਨਿਕਲਦਾ ਹੈ। ਗੁਰੂ ਦੇਵ ਤੋਂ ਪਹਿਲਾਂ ਸੰਸਕ੍ਰਿਤ ਸਾਹਿਤ ਵਿਚ—ਰਾਮਾਇਣ ਅਤੇ ਮਹਾ ਭਾਰਤ ਆਦਿ—ਬੀਰ-ਰਸ ਭਰਪੂਰ ਗ੍ਰੰਥ ਮੌਜੂਦ ਸਨ, ਜੋ ਮੁਢ ਕਦੀਮਾਂ ਤੋਂ ਹੀ ਭਾਰਤ ਵਾਸੀਆਂ ਨੂੰ ਬੀਰ-ਰਸ ਦਾ ਪਾਠ ਪੜ੍ਹਾਉਂਦੇ ਚਲੇ ਆ ਰਹੇ ਸਨ। ਕਲਗ਼ੀਧਰ ਸੰਸਕ੍ਰਿਤ ਦੇ ਵਿਦਵਾਨ ਸਨ, ਸੋ ਉਨ੍ਹਾਂ ਨੇ ਇਸ ਵਿਰਸੇ ਵਿਚੋਂ ਵੀ ਮੋਤੀ ਚੀਣੇ। ਦੂਜੇ ਬੰਨੇ ਫਾਰਸੀ ਸਾਹਿਤ ਵਿਚ ਸ਼ਾਹ-ਨਾਮਾ ਫਿਰਦੌਸੀ ਅਤੇ ਨਜ਼ਾਮੀ ਦਾ ਸਿਕੰਦਰ ਨਾਮਾ ਵੀ ਮੌਜੂਦ ਸੀ। ਸਤਗੁਰੂ ਫਾਰਸੀ ਦੇ ਵੀ ਮਹਾਂ ਵਿਦਵਾਨ ਸਨ, ਸੋ ਇਸ ਸਾਹਿਤਕ ਬੀਰ-ਰਸੀ ਫੁਲਵਾੜੀ ਵਿਚੋਂ ਕੁਝ ਖੁਸ਼ਬੂਦਾਰ ਫੁਲਾਂ ਨਾਲ ਝੋਲੀ ਭਰੀ ਹੋਵੇਗੀ। ਗੀਤਾ ਦੇ ਗਿਆਨ ਤੋਂ ਕਰਤਵ ਪਾਲਣ ਅਤੇ ਸੂਰਬੀਰਤਾ ਦਾ ਅੰਦਾਜ਼ਾ ਵੀ ਲਾਇਆ ਹੋਵੇਗਾ। ਹਿੰਦੀ ਤੋਂ ਵੀ ਆਪ ਭਲੀ ਪ੍ਰਕਾਰ ਜਾਣੂ ਸਨ, ਇਸ ਲਈ ਰਾਸੋ ਆਦਿ ਗ੍ਰੰਥਾਂ ਨੂੰ ਜੋ ਬੀਰ ਗਾਥਾ ਕਾਲ ਦੀ ਉਪਜ ਸਨ, ਕੁਝ ਲਾਭ ਉਠਾਇਆ ਹੋਵੇਗਾ। ਆਪਣੇ ਪ੍ਰਾਚੀਨ ਪੰਜਾਬੀ ਸਾਹਿਤ ਦਾ ਵੀ ਅਧਿਐਨ ਕੀਤਾ ਸੀ। ਸ੍ਰੀ ਗੁਰੂ ਨਾਨਕ ਦੇਵ ਤੋਂ ਪੂਰਵ ਨੌਂ ਬੀਰ-ਰਸੀ ਵਾਰਾਂ ਪੰਜਾਬ ਵਿਚ ਬਹੁਤ ਹੀ ਪ੍ਰਚਲਤ ਸਨ, ਜਿਨ੍ਹਾਂ ਦੀ ਧੁਨੀ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਨੂੰ ਗਾਇਨ ਕਰਨ ਦਾ ਹੁਕਮ ਹੈ। ਕਲਗ਼ੀਧਰ ਇਸ ਸਾਹਿਤ ਨੂੰ ਭਲੀ ਪ੍ਰਕਾਰ ਜਾਣਦੇ ਸਨ। ਆਪ ਜੀ ਨੇ ਉਸ ਸਮੇਂ ਦੀ ਭਾਰਤੀ ਦੁਰਦਸ਼ਾ ਨੂੰ ਦੇਖਿਆ। ਆਪਣੇ ਪਿਤਾ ਦੀ ਕੁਰਬਾਨੀ ਨੇ ਵੀ ਆਪ ਜੀ ਦੇ ਜਜ਼ਬਿਆਂ ਨੂੰ ਹਲੂਣਿਆ ਤੇ ਇਹਨਾਂ ਜਜ਼ਬਿਆਂ ਨੂੰ ਬਚਿਤਰ ਨਾਟਕ ਵਿਚ ਆਪ ਇਜ ਲਿਖਦੇ ਹਨ,—

ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤਿ ਜਿਨਿ ਕਰੀ ॥ ਸੀਸ ਦੀਯਾ ਪਰ ਸੀ ਨ ਉਚਰੀ ॥
ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰੁ ਸਿਰਰੁ ਨ ਦੀਆ ॥

Sri Satguru Jagjit Singh Ji Elibrary NamdhariElibrary@gmail.com

ਦੋਹਰਾ :— ਠੀਕਰਿ ਫੋਰਿ ਦਿਲੀਸਿ ਸਿਰ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥

ਇਹ ਸਨ ਘਟਨਾਵਾਂ ਜਿਹੜੀਆਂ ਆਪ ਜੀ ਦੇ ਮਨ ਉਪਰ ਅਸਰ ਕਰਦੀਆਂ ਰਹੀਆਂ । ਆਪ ਜੀ ਨੇ ਇਕਾਂਤ ਨਿਵਾਸ ਵਿਚ, ਠੰਡੇ ਦਿਲ ਨਾਲ ਸੋਚਿਆ ਕਿ ਇਸ ਵੇਲੇ ਜੇਕਰ ਕਿਸੇ ਚੀਜ਼ ਨਾਲ ਲੋਕ-ਕਲਿਆਣ ਕੀਤਾ ਜਾ ਸਕਦਾ ਹੈ ਤਦ ਉਹ ਹੈ ਉਤਮ ਤੇ ਬੀਰ-ਰਸੀ ਸਾਹਿਤ, ਜੋ ਲੋਕਾਂ ਦੀ ਸੁਤੀ ਹੋਈ ਅਣਖ ਨੂੰ ਜਗਾ ਕੇ ਕਰਤਵ ਪਾਲਣ ਲਈ ਖੜਾ ਕਰ ਸਕਦਾ ਹੈ । ਇਸ ਵਾਰ ਦੇ ਸਾਹਿਤ ਦੇ ਬਾਰੇ ਇਹ ਵੀ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਜੇ ਕੋਈ ਬੀਰ-ਰਸੀ ਕਾਵਿ ਐਸਾ ਕਵੀ ਰਚੇ ਜਿਸ ਦਾ ਆਪਣਾ ਨਿਜੀ ਅਨਭਵ ਨਾ ਹੋਵੇ, ਤਦ ਉਹ ਕਾਵਿ ਅਸਲ ਵਿਚ ਬੀਰ-ਰਸੀ ਨਹੀਂ ਹੁੰਦਾ ਉਹ ਕੇਵਲ ਭੇਡ ਨੂੰ ਸ਼ੇਰ ਦੀ ਖੱਲ ਪਹਿਨਾਈ ਹੁੰਦੀ ਹੈ, ਜਿਸ ਦਾ ਪਾਜ ਅਤੇ ਪੋਲ ਛੇਤੀ ਹੀ ਖੁਲ ਜਾਂਦਾ ਹੈ । ਇਹ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਹੈ ਜੋ ਪੈਦਾਇਸ਼ ਤੋਂ ਲੈ ਕੇ ਆਖਰੀ ਸੁਆਸ ਤਕ ਦੇਸ਼ ਦੀ ਸੁਤੰਤਰਤਾ ਲਈ ਲੜਦੇ ਰਹੇ ਤੇ ਉਨ੍ਹਾਂ ਦੇ ਨਿਜੀ ਤਜਰਬਿਆਂ ਅਤੇ ਅਨਭਵਾਂ ਦੀ ਉਪਜ ਹੈ । ਇਸ ਵਾਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੰਡੀ ਦੇ ਪਾਤਰ ਵਿਚ ਧਰਮ ਯੁਧ ਲੜ ਰਹੇ ਹਨ । ਸੋ ਇਸ ਦੀ ਸਾਹਿਤਕ ਵਿਸ਼ੇਸ਼ਤਾ ਬਹੁਤ ਹੀ ਅਧਿਕ ਹੋ ਗਈ ਹੈ । ਹੇਠ ਅਸੀਂ ਇਸ ਦੀਆਂ ਕੁਝ ਹੋਰ ਵਿਸ਼ੇਸ਼ਤਾਵਾਂ ਬਾਰੇ ਆਪਣੇ ਨਿਜੀ ਵਿਚਾਰ ਪੇਸ਼ ਕਰਦੇ ਹਾਂ :—

1. ਸੂਰਬੀਰਾਂ ਦੀਆਂ ਵਾਰਾਂ ਵਿਚ ਨਾਇਕ ਕੋਈ ਰਾਜਾ ਜਾਂ ਸਰਦਾਰ ਹੁੰਦਾ ਸੀ । ਨਾਇਕ ਨੂੰ ਉਚਾ ਅਤੇ ਦੁਸ਼ਮਨ ਨੂੰ ਨੀਵਾਂ ਦਿਖਾ ਕੇ ਉਸ ਦੀ ਸੂਰਬੀਰਤਾ, ਯੁਧ ਵਿਦਿਆ ਉਪਰ ਚਾਨਣਾ ਪਾਇਆ ਜਾਂਦਾ ਸੀ ਅਤੇ ਪਖਪਾਤ ਤੋਂ ਵੀ ਕੰਮ ਲਿਆ ਜਾਂਦਾ ਸੀ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਅਧਿਆਤਮਿਕ ਵਾਰਾਂ ਦਾ ਨਾਇਕ ਪਰਮਾਤਮਾ ਨੂੰ ਚੁਣਿਆ । ਇਨ੍ਹਾਂ ਵਾਰਾਂ ਵਿਚ, ਕਿਤੇ ਗੁਰਮੁਖਾਂ ਅਤੇ ਮਨਮੁਖਾਂ, ਕਿਤੇ ਸਚ ਅਤੇ ਝੂਠ, ਕਿਤੇ ਨੇਕੀਆਂ ਅਤੇ ਬਦੀਆਂ ਦੇ ਘੋਲ ਦਿਖਾਏ, ਪਰ ਆਤਮਿਕ ਸੀਮਾਵਾਂ ਦੇ ਅੰਦਰ-ਅੰਦਰ ਇਨ੍ਹਾਂ ਵਾਰਾਂ ਦਾ ਮਜ਼ਮੂਨ ਚਲਦਾ ਰਹਿੰਦਾ ਹੈ, ਇਸ ਤੋਂ ਉਪਰ ਨਹੀਂ ਉਠਦਾ । ਸਤੇ ਬਲਵੰਡ ਦੀ ਵਾਰ ਵਿਚ ਗੁਰੂ-ਘਰ ਦੀ ਪ੍ਰਸੰਸਾ ਹੈ । ਭਾਈ ਗੁਰਦਾਸ ਜੀ ਦੀਆਂ ਵਾਰਾਂ ਗੁਰਬਾਣੀ ਅਤੇ ਗੁਰੂ ਘਰ ਦੀ ਵਿਆਖਿਆ ਹੈ । "ਵਾਰ ਸ੍ਰੀ ਭਗਉਤੀ ਜੀ ਕੀ" ਦੀ ਸਭ ਤੋਂ ਵਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਪੁਰਖ ਦੀ ਥਾਂ ਦੁਰਗਾ ਨੂੰ ਨਾਇਕ ਚੁਣਿਆ ਗਿਆ ਹੈ, ਜੋ ਅਜ ਤਕ ਪੰਜਾਬੀ ਸਾਹਿਤ ਵਿਚ ਨਹੀਂ ਹੋਇਆ, ਇਸ ਕਾਰਣ ਇਹ ਵਾਰ, ਪੰਜਾਬੀ ਸਾਹਿਤ ਵਿਚ ਅਦੁਤੀ ਅਤੇ ਬੇਮਿਸਾਲ ਹੈ ।

2. ਇਸ ਵਾਰ ਤੋਂ ਪਹਿਲੋਂ ਜਿੰਨੀਆਂ ਵੀ ਬੀਰ ਰਸੀ ਵਾਰਾਂ ਹਨ, ਉਹ ਇੰਨੀਆਂ ਛੋਟੀਆਂ ਹਨ ਕਿ ਜਿਨ੍ਹਾਂ ਵਿਚ ਪੂਰੀ-ਪੂਰੀ ਤਸਵੀਰ ਨਜ਼ਰ ਨਹੀਂ ਆਉਂਦੀ ਸਗੋਂ ਪਾਤਰ ਧੁੰਦਲੇ ਪਰਛਾਵਿਆਂ ਵਾਂਗ, ਪਰਦੇ ਉਪਰ ਚਲਦੇ ਫਿਰਦੇ ਦਿਖਾਈ ਦਿੰਦੇ ਹਨ, ਜਦ ਕਿ

ਇਸ ਦੇ ਉਲਟ, ਇਸ ਵਾਰ ਦੇ ਪਾਤਰ, ਇਕ ਲੜੀ ਵਿਚ ਸਿਲਸਿਲੇ ਵਾਰ ਪਰੋਏ ਗਏ ਹਨ ਅਤੇ ਉਹ ਸਭ ਮਿਲ ਕੇ ਕਥਾ ਵਸਤੂ ਨੂੰ ਪੂਰਾ ਕਰ ਦਿੰਦੇ ਹਨ, ਜਿਥੇ ਕਿਤੇ ਸਤਗੁਰੂ ਨੂੰ ਕਥਾ ਦੀ ਘਾਟ ਨਜ਼ਰ ਆਈ, ਉਥੇ ਇਸ ਘਾਟ ਨੂੰ ਸ਼ਬਦ ਚਿਤਰਾਂ ਰਾਹੀਂ ਪੂਰਾ ਕਰ ਦਿਤਾ ਗਿਆ ਹੈ, ਇਸ ਕਾਰਣ ਇਹ ਵਾਰ ਪੰਜਾਬੀ ਸਾਹਿਤ ਵਿਚ ਸਭ ਤੋਂ ਲੰਮੀ ਅਤੇ ਆਪਣੇ ਆਪ ਵਿਚ ਪੂਰਣ ਹੈ।

3. ਸਾਡਾ ਨਿਜੀ ਵਿਚਾਰ ਹੈ ਕਿ ਹਿੰਦੀ ਸਾਹਿਤ ਵਿਚ ਬੀਰ-ਗਾਥਾ ਦਾ ਸਾਹਿਤ ਰਾਸੋ ਜਾਂ ਰਾਸਕ ਨਾਂ ਨਾਲ ਪ੍ਰਸਿਧ ਹੈ। ਰਾਸੋ ਵਿਚ ਕਿਸੇ ਭਾਰਤੀ ਸਮਰਾਟ ਜਾਂ ਰਾਜੇ ਨੂੰ ਨਾਇਕ ਚੁਣਿਆ ਹੈ ਅਤੇ ਉਸ਼ ਦੇ ਯੁਧਾਂ ਦਾ ਵਰਣਨ ਬੜੀ ਵਿਆਖਿਆ ਸਹਿਤ ਕੀਤਾ ਗਿਆ ਹੈ, ਪਰ ਬੀਰ ਰਸ ਦੇ ਨਾਲ-ਨਾਲ ਅਧਾਰ ਰੂਪ ਵਿਚ ਸ਼ਿੰਗਾਰ ਰਸ ਮੋਢੇ ਨਾਲ ਮੋਢਾ ਜੋੜ ਕੇ ਚਲ ਰਿਹਾ ਹੈ। ਭਾਸ਼ਾ ਵੀ ਲਗ-ਪਗ ਅਪਭ੍ਰੰਸ਼ ਪ੍ਰਧਾਨ ਹੈ। ਇਸ ਦੇ ਵਿਰੁਧ "ਵਾਰ ਸ੍ਰੀ ਭਗਉਤੀ ਜੀ ਕੀ" ਨਿਰੋਲ ਬੀਰ ਰਸ ਭਰਪੂਰ ਹੈ, ਜਿਸ ਦੇ ਅਧੀਨ ਬਹੁਤ ਹੀ ਮਹੀਨ ਤੇ ਪਤਲੇ ਰੂਪ ਵਿਚ ਦੂਜੇ ਰਸਾਂ ਦਾ ਨਿਰੂਪਣ ਹੋਇਆ ਹੈ। ਭਾਸ਼ਾ ਇਸ ਦੀ ਲੋਕ-ਬੋਲੀ ਪੰਜਾਬੀ ਹੈ ਜਿਸ ਵਿਚ ਕੁਝ ਇਕ ਸਾਹਿਤਕ ਸ਼ਬਦ ਵੀ ਆ ਗਏ ਹਨ, ਪਰ ਆਮ ਲੋਕਾਂ ਦੀ ਸੂਝ ਬੂਝ ਦੇ ਬਹੁਤ ਨੇੜੇ ਹੈ।

4. ਪੰਜਾਬੀ ਵਾਰਾਂ ਦੀ ਇਕ ਰਵਾਇਤੀ ਪਰੰਪਰਾ ਚਲੀ ਆ ਰਹੀ ਸੀ ਉਹ ਇਹ ਕਿ ਨਾਰਦ ਅਤੇ ਕਲਾ ਨੂੰ ਕਾਲਪਨਿਕ ਪਾਤ੍ਰ ਚੁਣਿਆ ਜਾਂਦਾ ਸੀ, ਜੋ ਨਾਇਕ ਅਤੇ ਦੁਸ਼ਮਨ ਵਿਚਕਾਰ ਝਗੜੇ ਦਾ ਮੁਢ ਬੰਨ੍ਹਦੇ ਸਨ ਅਤੇ ਫੇਰ ਇਹ ਝਗੜਾ ਜੰਗਲ ਦੀ ਅੱਗ ਵਾਂਗ ਥੋੜੇ ਸਮੇਂ ਵਿਚ ਫੈਲ ਜਾਂਦਾ ਸੀ, ਗੁਰੂ ਜੀ ਨੇ ਇਸ ਰਵਾਇਤ ਨੂੰ ਵੀ ਬੜੇ ਸੋਹਣੇ ਢੰਗ ਨਾਲ ਦੇਵਤਿਆਂ ਅਤੇ ਰਾਖਸ਼ਾਂ ਅੰਦਰ ਨਾਰਦ ਅਤੇ ਕਾਲੀ ਰਾਹੀਂ ਝਗੜੇ ਦਾ ਮੁਢ ਬੰਨ੍ਹਿਆ ਹੈ ਅਤੇ ਪੁਰਾਣੀ ਪਰੰਪਰਾ ਨੂੰ ਵੀ ਹਥੋਂ ਨਹੀਂ ਛਡਿਆ—

ਸਾਧੂ ਸਤਿਜੁਗੁ ਬੀਤਿਆ ਅਧਸੀਲੀ ਤ੍ਰੇਤਾ ਆਇਆ ॥
ਨੱਚੀ ਕਲ ਸਰੋਸਰੀ ਕਲਿ ਨਾਰਦ ਡਉਰੂ ਵਾਇਆ ॥
ਅਭਿਮਾਨ ਉਤਾਰਨ ਦੇਵਤਿਆਂ, ਮਹਿਖਾਸੁਰ ਸੁੰਭ ਉਪਾਇਆ ॥

5. ਜਿਸ ਸਮੇਂ ਗੁਰੂ ਜੀ ਨੇ ਇਹ ਵਾਰ ਲਿਖੀ ਉਸ ਵੇਲੇ ਇਹ ਪਰੰਪਰਾ ਸੀ ਕਿ ਆਪਣੇ-ਆਪਣੇ ਇਸ਼ਟ ਦੇਵ ਤੋਂ ਗ੍ਰੰਥ ਦੀ ਸੰਪੂਰਣਤਾ ਲਈ ਸਹਾਇਤਾ ਮੰਗੀ ਜਾਂਦੀ ਸੀ। ਕੋਈ ਗਣੇਸ਼ ਨੂੰ ਤੇ ਕੋਈ ਦੇਵੀ ਨੂੰ ਅਤੇ ਕੋਈ ਸਾਹਿਬ ਨੂੰ ਅਤੇ ਕੋਈ ਕਲਮੇ ਨਾਲ ਮੰਗਲਾ ਚਰਣ ਸ਼ੁਰੂ ਕਰਦਾ ਸੀ ਅਤੇ ਅੰਤ ਵਿਚ ਉਸ ਗ੍ਰੰਥ ਦਾ ਮਹਾਤਮ ਦਸ ਕੇ ਖਤਮ ਕਰ ਦਿੰਦਾ ਸੀ। ਗੁਰੂ ਜੀ ਨੇ ਇਸ ਪਰੰਪਰਾ ਨੂੰ ਵੀ ਕਾਇਮ ਰਖਿਆ, ਪਰ ਇਸ ਵਿਚ ਇਹ ਵਿਸ਼ੇਸ਼ਤਾ ਲਿਆਂਦੀ ਕਿ ਸਭ ਤੋਂ ਪਹਿਲੋਂ ਪਰਮਾਤਮਾ ਦੀ ਅਰਾਧਨਾ ਕੀਤੀ ਜਿਸ ਨੂੰ 'ਭਗਉਤੀ' ਦੇ ਰੂਪਕ ਰਾਹੀਂ ਸਿਮਰਿਆ, ਇਹ ਅਨੂਠੀ ਰੀਤੀ ਹੋਰ ਕਿਸੇ ਵਾਰ ਸਾਹਿਤ ਵਿਚ ਨਹੀਂ ਹੈ, ਪਰ ਇਸ ਦੇ ਨਾਲ ਹੀ ਗੁਰੂ ਨਾਨਕ ਦੇਵ ਦੇ ਮੂਲ ਸਿਧਾਂਤ ਗੁਰੂ-ਯਾਦ-ਪਰੰਪਰਾ ਨੂੰ ਵੀ ਕਾਇਮ ਰਖਿਆ। ਹੋਰ ਕਿਸੇ ਸਾਹਿਤ ਵਿਚ ਇਸ ਪ੍ਰਕਾਰ ਦਾ ਸੁਮੇਲ ਨਜ਼ਰ ਨਹੀਂ ਆਉਂਦਾ। ਭਾਵੇਂ

Sri Satguru Jagjit Singh Ji Elibrary NamdhariElibrary@gmail.com

ਇਹ ਵਾਰ ਬੀਰ-ਰਸੀ ਸੀ, ਪਰ ਇਸ ਨੂੰ ਆਤਮਿਕ ਰਸ ਤੋਂ ਦੂਰ ਨਹੀਂ ਰਖਿਆ। ਰੁਖਾ ਪਨ ਨਹੀਂ ਆਉਣ ਦਿਤਾ। ਗਿਆਨ ਅਤੇ ਭਗਤੀ ਦੀ ਨੀਂਹ ਉਪਰ ਇਸ ਵਾਰ ਦਾ ਅਧਾਰ ਰਖਿਆ—

ਪ੍ਰਿਥਮ ਭਗੌਤੀ ਸਿਮਰਿਕੈ ਗੁਰ ਨਾਨਕ ਲਈਂ ਧਿਆਇ ॥

... ... ... ...

6. ਵਾਸਤਵ ਵਿਚ ਕਵੀ ਦਾ ਆਪਾ ਉਸ ਦੇ ਸਾਹਿਤ ਵਿਚ ਢਲਦਾ ਹੈ, ਤਦ ਉਹ ਸਾਹਿਤ ਉਤਕ੍ਰਿਸ਼ਟ ਬਣਦਾ ਹੈ। ਉਸ ਦੇ ਨਿਜੀ ਅਨਭਵ ਤੇ ਸੂਝ ਸ਼ਕਤੀ ਉਪਰ ਇਸ ਸਾਹਿਤ ਦਾ ਮੁਢ ਬਝਦਾ ਹੈ। ਬੀਰ-ਰਸੀ ਕਾਵਿ ਵਿਚ ਕਵੀ ਦਾ ਬੀਰ ਹੋਣਾ, ਉਸ ਦਾ ਉਤਸ਼ਾਹ, ਉਸ ਦੀ ਸੂਰਬੀਰਤਾ. ਯੁਧ ਵਿਦਿਆ ਢਲਦੀ ਹੈ ਤਦ ਉਹ ਸਾਹਿਤ ਮਹਾਨ ਬਣ ਜਾਂਦਾ ਹੈ, ਇਸ ਲਈ ਬੀਰ-ਰਸੀ ਕਾਵਿ ਨੂੰ ਉਤਮ ਅਤੇ ਉਤਕ੍ਰਿਸ਼ਟ ਬਣਾਉਣ ਲਈ ਜੋ ਵੀ ਸ਼ੁਭ ਗੁਣ ਚਾਹੀਦੇ ਹਨ ਉਹ ਕਲਗੀਧਰ ਵਿਚ ਪੂਰਣ ਰੂਪ ਵਿਚ ਰੂਪਮਾਨ ਸਨ। ਸਤਗੁਰ ਆਪਣੇ ਜੀਵਨ ਦਾ ਮਕਸਦ ਇਨ੍ਹਾਂ ਸ਼ਬਦਾਂ ਵਿਚ ਦਸਦੇ ਹਨ—

ਦੇਹਿ ਸ਼ਿਵਾ ਬਰ ਮੋਹਿ ਇਹੈ ॥
ਸ਼ੁਭ ਕਰਮਨ ਤੇ ਕਬਹੂ ਨ ਟਰੋਂ ॥
ਨਾ ਡਰੋਂ ਅਰਿਸੋਂ ਜਬ ਜਾਇ ਲਰੋਂ ॥
ਨਿਸਚੈ ਕਰਿ ਆਪਣੀ ਜੀਤ ਕਰੋਂ ॥
ਅਰ ਸਿਖ ਹੋਂ ਅਪਨੇ ਹੀ ਮਨ ਕੋਂ ॥
ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਦ ਕੀ ਅਉਧ ਨਿਦਾਨ ਬਨੈ ॥
ਅਤਿ ਹੀ ਰਣ ਮੇਂ ਤਬ ਜੂਝ ਮਰੋਂ ॥

ਬਚਿਤਰ ਨਾਟਕ ਵਿਚ ਆਪਣੇ ਜੀਵਨ ਦਾ ਇਹ ਉਦੇਸ਼ ਦਸਦੇ ਹਨ—

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰ ਦੇਵ ਪਠਾਏ ॥
ਜਹਾਂ ਤਹਾਂ ਤੁਮ ਧਰ ਬਿਥਾਰੋ ॥
ਦੁਸਟ ਦੋਖੀਅਨ ਪਕਰਿ ਪਛਾਰੋ ॥
ਇਹੈ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ, ਸੰਤ ਉਬਾਰਨ ॥
ਦੁਸ਼ਟ ਸਭਨ ਕੋ ਮੂਲ ਉਪਾਰਨ ॥

ਇਕ ਵਿਦਵਾਨ ਲਿਖਦਾ ਹੈ ਕਿ ਇਕ ਸ਼ਹਿਰੀ ਦਾ ਫਰਜ਼ ਹੈ ਕਿ ਉਹ ਕਾਨੂੰਨ ਆਪਣੇ ਹਥ ਵਿਚ ਨਾ ਲਵੇ, ਬਲਕਿ ਆਪਣਾ ਇਨਸਾਫ ਅਦਾਲਤ ਤੋਂ ਕਰਵਾਏ, ਪਰ ਜੇ ਇਕ ਮਨੁਖ ਜੰਗਲ ਵਿਚ ਇਕੱਲਾ ਕਿਸੇ ਦੁਸ਼ਮਨ ਦੇ ਹਥ ਆ ਜਾਦਾ ਹੈ ਜੋ ਉਸ ਨੂੰ ਮਾਰਨ ਵਾਸਤੇ ਹਥਿਆਰ ਚਲਾਉਂਦਾ ਹੈ ਤਦ ਉਸ ਨੂੰ ਆਪਣੇ ਬਚਾ ਲਈ ਹਥਿਆਰ ਦਾ ਪ੍ਰਯੋਗ

Sri Satguru Jagjit Singh Ji Elibrary NamdhariElibrary@gmail.com

ਕਰਨਾ ਅਤੀ ਜ਼ਰੂਰੀ ਹੈ, ਜੇ ਉਹ ਐਸਾ ਨਹੀਂ ਕਰਦਾ ਤਦ ਉਹ ਮੂਰਖ ਹੈ, ਕਿਉਂਕਿ ਜਦ ਉਸ ਦਾ ਜੀਵਨ ਹੀ ਨਸ਼ਟ ਹੋ ਜਾਏਗਾ ਤਦ ਉਹ ਇਨਸਾਫ ਨਹੀਂ ਕਰਾ ਸਕਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੋ ਇਸ ਨੀਤੀ ਤੋਂ ਭਲੀ ਪ੍ਰਕਾਰ ਜਾਣੂ ਸਨ, ਆਪ ਜੀ ਦਾ ਨਿਜੀ ਅਨਭਵ ਸੀ ਕਿ ਪਹਿਲੋਂ ਹਮੇਸ਼ਾ ਗਲ ਬਾਤ ਦੇ ਮਾਧਿਮ ਨਾਲ ਕਿਸੇ ਮਸਲੇ ਨੂੰ ਹਲ ਕਰਨਾ ਚਾਹੀਦਾ ਹੈ, ਪਰ ਜੇ ਕਿਸੇ ਤਰ੍ਹਾਂ ਵੀ ਕੰਮ ਨਾ ਚਲਦਾ ਹੋਵੇ, ਤਦ ਸ਼ਕਤੀ ਤੋਂ ਕੰਮ ਲੈਣਾ ਹੀ ਉਤਮ ਧਰਮ ਹੈ। ਇਸ ਵਿਚਾਰ ਨੂੰ ਇਸ ਤਰ੍ਹਾਂ ਪੇਸ਼ ਕਰਦੇ ਹਨ :—

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤ ਬੁਰਦਨ ਬ ਸ਼ਮਸੀਰ ਦਸਤ ॥

(ਜਦ ਕੰਮ ਸਾਰੇ ਹੀਲਿਆਂ ਤੋਂ ਅਗੇ ਵਧ ਜਾਏ, ਤਦ ਹਥ ਵਿਚ ਤਲਵਾਰ ਫੜਨਾ ਜਾਇਜ਼ ਹੈ) ? ਇਹ ਸੀ ਆਪ ਜੀ ਦਾ ਨਿਜੀ ਗਿਆਨ ਤੇ ਤਜਰਬੇ, ਜਿਹੜੇ ਇਸ ਵਾਰ ਵਿਚ ਉਘੜੇ ਹਨ। ਬਾਕੀ ਬੀਰ-ਰਸੀ ਵਾਰਾਂ ਜਾਂ ਤਾਂ ਭਟਾਂ ਦੀਆਂ ਰਚੀਆਂ ਹੋਈਆਂ ਸਨ, ਜਾਂ ਮਿਰਾਸੀ ਲੋਕ ਇਹਨਾਂ ਨੂੰ ਬਣਾਉਂਦੇ ਸਵਾਰਦੇ ਸਨ, ਜਿਨ੍ਹਾਂ ਵਿਚ ਕਵੀ ਦਾ ਨਿਜੀ ਅਨਭਵ ਨਹੀਂ ਸੀ ਹੁੰਦਾ। ਸਾਡੇ ਵਿਚਾਰ ਅੰਦਰ ਇਸ ਪਖ ਤੋਂ ਇਹ ਵਾਰ ਸਾਹਿਤ ਗਗਨ ਵਿਚ ਚੰਦ੍ਰਮਾ ਹੈ ਤੇ ਬਾਕੀ ਵਾਰਾਂ ਇਸ ਦੇ ਚੌਗਿਰਦੇ ਛੋਟੇ-ਛੋਟੇ ਤਾਰਿਆਂ ਵਤ ਟਿਮਟਿਮਾ ਰਹੀਆਂ ਹਨ।

7. ਕੌਮ ਦੀ ਹਾਲਤ ਨੂੰ ਦੇਖ ਕੇ, ਉਸ ਸਮੇਂ ਦੀ ਦੁਰਦਸ਼ਾ ਦਾ ਅਨਭਵ ਕਰਕੇ ਇਸ ਵਾਰ ਨੂੰ ਕੌਮ ਦੀ ਸੁਤੀ ਅਣਖ ਨੂੰ ਜਗਾਉਣ ਅਤੇ ਕੌਮ ਵਿਚ ਸੰਗਠਨ ਪੈਦਾ ਕਰਨ ਲਈ ਇਹ ਵਾਰ ਲਿਖੀ ਗਈ ਸੀ, ਹਾਲਾਂ ਕਿ ਦੂਜਿਆਂ ਕਵੀਆਂ ਦੀਆਂ ਵਾਰਾਂ ਐਸੇ ਕਵੀਆਂ ਰਾਹੀਂ ਲਿਖੀਆਂ ਗਈਆਂ ਸਨ, ਜੋ ਕਿਸੇ ਰਾਜੇ ਦਾ ਯਸ਼ ਵਰਣਨ ਕਰਕੇ ਵਡੇ-ਵਡੇ ਪੁਰਸਕਾਰ ਪ੍ਰਾਪਤ ਕਰਦੇ ਸਨ, ਇਸ ਲਈ ਨਾਇਕਾਂ ਦੀ ਪ੍ਰਸੰਸਾ ਵਿਚ ਝੂਠ ਗੁਧਾ ਹੁੰਦਾ ਸੀ ਤੇ ਇਸ ਲਈ ਉਹ ਪ੍ਰਭਾਵਸ਼ਾਲੀ ਨਹੀਂ ਬਣ ਸਕੀਆਂ, ਪਰ ਇਸ ਵਾਰ ਦਾ ਉਦੇਸ਼ ਹੀ ਬਹੁਤ ਉਤਮ ਹੈ, ਇਸ ਕਾਰਣ ਇਸ ਦੀ ਮਹਤਤਾ ਤੇ ਵਿਸ਼ੇਸ਼ਤਾ ਬਹੁਤ ਹੀ ਉਚੀ ਹੋ ਜਾਂਦੀ ਹੈ, ਕਿਉਂਕਿ ਇਸ ਵਿਚ ਦੁਰਗਾ ਦੇ ਰੂਪ ਵਿਚ ਮੌਲਿਕਤਾ ਨੂੰ ਰੂਪ ਮਾਨ ਕੀਤਾ ਗਿਆ ਹੈ ਅਤੇ ਹਕੂਮਤ ਦੇ ਜ਼ੁਲਮ ਅਤੇ ਦੇਸ ਵਾਸੀਆਂ ਨੂੰ ਦੈਂਤਾਂ ਤੇ ਦੇਵਤਿਆਂ ਦੇ ਰੂਪਕ ਰਾਹੀਂ ਰੂਪਮਾਨ ਕੀਤਾ ਗਿਆ ਹੈ, ਇਸ ਕਾਰਨ ਇਸ ਰਚਨਾ ਦੀ ਵਿਸ਼ੇਸ਼ਤਾ ਬੇਨਜ਼ੀਰ ਹੈ ਅਤੇ ਇਹ ਵਾਰ ਕੌਮੀ ਸਾਹਿਤ ਹੈ।

8. ਇਸ ਸੂਰਬੀਰਤਾ ਭਰਪੂਰ ਕਾਵਿ ਵਿਚ ਸ਼ਕਤੀ ਦੇ ਵਡੇ ਵਡੇ ਭਿਆਨਕ ਯੁਧ ਦਿਖਾਏ ਗਏ ਹਨ। ਦੁਰਗਾ ਦੀ ਵੀਰਤਾ ਨੂੰ ਇਕੱਲਿਆਂ ਲੜਦਿਆਂ ਦਿਖਾਇਆ ਗਿਆ ਹੈ। ਕੌਮ ਦੇ ਇਕ ਇਕ ਮਨਖ ਨੂੰ, ਇਸ ਕਥਾ ਰਾਹੀਂ, ਲਖਾਂ ਫੌਜਾਂ ਦੇ ਮੁਕਾਬਲੇ ਲਈ ਖੜਾ ਕਰਨ ਦਾ ਇਕ ਸਫਲ ਜਤਨ ਕੀਤਾ ਗਿਆ ਹੈ। ਦੈਂਤ, ਬਿਜਲੀ ਦੇ ਮਾਰੇ ਮੁਨਾਰਿਆਂ ਵਾਂਗ ਡਿਗਦੇ ਦਿਖਾਏ ਗਏ ਹਨ, ਪਰ ਦੁਰਗਾ ਦੀ ਇਹ ਸਾਰੀ ਸ਼ਕਤੀ ਆਦਿ ਸ਼ਕਤੀ ਪਰਮਾਤਮਾ ਦੀ ਬਖਸ਼ੀ ਹੋਈ ਦਸ ਕੇ ਪਰਮਾਤਮਾ ਦੀ ਉਪਾਸ਼ਨਾ ਦਾ ਨਿਰੂਪਣ ਕੀਤਾ ਹੈ

Sri Satguru Jagjit Singh Ji Elibrary NamdhariElibrary@gmail.com

ਅਤੇ ਦੇਵੀ-ਉਪਾਸਨਾ ਦੀ ਗੁੰਜਾਇਸ਼ ਨਹੀਂ ਰਹਿਣ ਦਿਤੀ—

ਮਾਰੇ ਜਾਪਣ ਬਿਜਲੀ ਸਿਰ ਭਾਰ ਮੁਨਾਰੇ ॥

... ...

ਤੈਂਹੀ ਦੁਰਗਾ ਸਾਜਿਕੈ ਦੈਂਤਾਂ ਦਾ ਨਾਸ ਕਰਾਇਆ ॥

ਇਸ ਪੱਖ ਤੋਂ ਇਸ ਵਾਰ ਦੀ ਸਾਹਿਤਕ ਵਿਸ਼ੇਸ਼ਤਾ ਬਹੁਤ ਹੀ ਉਚੀ ਹੋ ਜਾਂਦੀ ਹੈ ਅਤੇ ਇਹ ਵਾਰ ਅਧਿਆਤਮਿਕ ਵਾਰਾਂ ਅਤੇ ਬੀਰ-ਰਸੀ ਵ ਰਾਂ ਦੇ ਵਿਚਕਾਰ ਅਡੋਲ ਖੜੀ ਹੋ ਜਾਂਦੀ ਹੈ, ਜੋ ਇਕ ਬੰਨੇ ਆਤਮ-ਉਨਤੀ ਤੇ ਦੂਜੇ ਬੰਨੇ ਸੂਰਬੀਰਤਾ ਰਾਹੀਂ ਦੇਸ਼ ਰਖਿਆ ਦਾ ਪਾਠ ਪੜ੍ਹਾਉਂਦੀ ਹੈ ।

9. ਆਮ ਤੌਰ ਤੇ ਦੇਖਿਆ ਜਾਂਦਾ ਹੈ ਕਿ ਨਾਇਕ ਦੇ ਮੁਕਾਬਲੇ ਵਿਚ ਖਲ ਨਾਇਕ ਨੂੰ ਬਹੁਤ ਹੀ ਨੀਵਾਂ ਕਰਕੇ ਦਿਖਾਇਆ ਜਾਂਦਾ ਹੈ । ਉਸ ਦੀ ਪ੍ਰਸੰਸਾ ਵਿਚ ਇਕ ਸ਼ਬਦ ਤਕ ਕਹਿਣਾ ਨਾਇਕ ਦੀ ਹਤਕ ਸਮਝੀ ਜਾਂਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਅਟੱਲ ਵਿਸ਼ਵਾਸ਼ ਸੀ ਕਿ ਦੈਂਤ, ਦੇਵਤੇ ਅਤੇ ਦੇਵੀ ਆਦਿ ਦਾ ਮੂਲ ਸੋਮਾਂ ਇਕ ਪਰਮਾਤਮਾ ਹੈ, ਉਸ ਦੀਆਂ ਹੀ ਇਹ ਸਭ ਸ਼ਕਤੀਆਂ ਹਨ, ਆਪਣੇ ਕਰਮਾਂ ਅਨੁਸਾਰ ਸਭ ਨੂੰ ਦੁਖ ਸੁਖ ਮਿਲਦੇ ਹਨ । ਕਰਮਾਂ ਨਾਲ ਹੀ ਕੋਈ ਦੇਵਤਾ ਹੈ ਤੇ ਕਰਮਾਂ ਦੇ ਅਧਾਰ ਤੇ ਹੀ ਕੋਈ ਦੈਂਤ ਹੈ, ਜਨਮ ਤੋਂ ਸਭ ਇਕੋ ਜਿਹੇ ਹਨ ਜੇ ਦੇਵਤੇ ਕੋਈ ਬੁਰਾ ਕਰਮ ਕਰਨਗੇ ਸਜ਼ਾ ਉਨ੍ਹਾਂ ਨੂੰ ਵੀ ਮਿਲੇਗੀ । ਜਦ ਦੇਵਤਿਆਂ ਨੂੰ ਆਪਣੇ ਬਲ ਅਤੇ ਵਿਭੂਤੀ ਉਪਰ ਅਭਿਮਾਨ ਹੋਇਆ ਤਦ ਨਿਰੰਕਾਰ ਨੇ ਉਨ੍ਹਾ ਦੇ ਹੰਕਾਰ ਨੂੰ ਦੂਰ ਕਰਨ ਲਈ ਰਾਖਸ਼ ਪੈਦਾ ਕਰ ਦਿਤੇ ।

ਅਭਿਮਾਨ ਉਤਾਰਨ ਦੇਵਤਿਆਂ, ਮਹਿਖਾਸੁਰ ਸੁੰਭ ਉਪਾਇਆ ॥

ਦੁਰਗਾ ਇਤਨੀ ਵਡੀ ਸੂਰਬੀਰ ਦਿਖਾਈ ਹੈ ਕਿ ਜਿਸ ਨੇ ਇਕੱਲਿਆਂ ਹੀ ਲਖਾਂ ਦੈਂਤਾਂ ਦੇ ਘਾਣ ਲਾਹ ਦਿਤੇ ਹਨ ਅਤੇ ਇਸ ਨੂੰ ਬਲਵਾਨ ਦਸਣ ਲਈ ਅਤਿ ਸ਼ੁਕਤੀ ਅਲੰਕਾਰ ਨੂੰ ਇਕ ਮਹਾਨ ਕਵੀ ਤੇ ਮਹਾਨ ਕਲਾਕਾਰ ਦੇ ਤੌਰ ਤੇ ਬੜੀ ਖੂਬੀ ਨਾਲ ਨਿਭਾਇਆ ਹੈ, ਸ਼ਾਇਦ ਕੋਈ ਹੋਰ ਕਵੀ ਇਤਨੇ ਸੁਚੱਜੇ ਢੰਗ ਨਾਲ ਨਾ ਨਿਭਾ ਸਕਦਾ :—

ਧੂਹ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
ਚੰਡੀ ਰਾਖਸ਼ ਖਾਣੀ ਵਾਹੀ ਦੈਂਤ ਨੂੰ ॥
ਕੋਪਰ ਚੂਰ ਚਵਾਣੀ ਲਥੀ ਕਰਗ ਲੈ ॥
ਪਾਖਰ ਤੁਰਾ ਚਵਾਣੀ ਰੜਕੀ ਧਉਲ ਜਾਇ ॥
ਕੂਰਮ ਸਿਰ ਲਹਲਾਣੀ ਦੁਸਮਨ ਮਾਰਿਕੈ ॥

ਜਿਥੇ ਬਾਰ-ਬਾਰ ਦੁਰਗਾ ਦੀ ਤਾਰੀਫ ਕੀਤੀ ਹੈ ਉਥੇ ਦੈਂਤਾਂ ਦੀ ਸੂਰਬੀਰਤਾ ਦਸਣੋ ਕੋਈ ਲੁਕਾ-ਛੁਪਾ ਨਹੀਂ ਕੀਤਾ, ਬਲਕਿ ਇਕ ਇਨਸਾਫ ਪਸੰਦ ਕਲਾਕਾਰ ਦਾ ਪਾਰਟ ਬੜੀ ਖੂਬੀ ਨਾਲ ਅਦਾ ਕੀਤਾ ਹੈ :—

ਕਦੇ ਨਾ ਨਸੇ ਜੁਧ ਤੇ ਜੋਧੇ ਜੁਝਾਰੇ ।
ਰਾਖਸ਼ ਰਣੋ ਨਾਂ ਭਜਣ ਰੋਹੇ ਰੋਹਲੇ ॥

Sri Satguru Jagjit Singh Ji Elibrary NamdhariElibrary@gmail.com

ਸ਼ੀਹਾਂ ਵਾਂਗ ਗਜਣ, ਸਭੇ ਸੂਰਮੇ ॥
ਤਣਿ ਤਣਿ ਕੈਬਰ ਛਡਣ ਦੁਰਗਾ ਸਾਹਮਣੇ ॥

ਨਿਸੁੰਭ ਦੀ ਲੜਾਈ ਤੋਂ ਆਪ ਇਤਨੇ ਪ੍ਰਭਾਵਤ ਹੋਏ ਕਿ ਉਸ ਦੀ ਤਾਰੀਫ ਕਰਨੋਂ ਕੋਈ ਰੁਕਾਵਟ ਉਨ੍ਹਾਂ ਨੂੰ ਨਹੀਂ ਰੋਕ ਸਕੀ :—

ਬੀਰ ਪਲਾਣੋਂ ਡਿਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ॥
ਸਾਬਾਸ ਸਲੋਣੇ ਖਾਣ ਕਉ ॥
ਸਦ ਸ਼ਾਬਾਸ ਤੇਰੇ ਤਾਣ ਕਉ ॥
ਤਾਰੀਫਾਂ ਪਾਨ ਚਬਾਨ ਕਉ ॥
ਸਦ ਰਹਿਮਤ ਕੈਫਾ ਖਾਨ ਕਉ ॥
ਸਦ ਰਹਮਤ ਤੁਰਾ ਨਚਾਣ ਕਉ ॥

ਇਹ ਇਨਸਾਫ ਸਾਨੂੰ ਬਹੁਤ ਹੀ ਘਟ ਮਾਤਰਾ ਵਿਰ ਬਾਕੀ ਵਾਰਾਂ ਵਿਚ ਮਿਲਦਾ ਹੈ।

10. ਲੜਨ ਢੰਗ, ਯੁਧ ਵਿਦਿਆ ਬਾਰੇ ਵੀ ਕਾਫੀ ਚਾਨਣਾ ਪਾਇਆ ਗਿਆ ਹੈ। ਦੁਰਗਾ ਦੀ ਲੜਾਈ ਸੈਨਾਂ ਨਾਲ ਵੀ ਦਸੀ ਗਈ ਹੈ ਤੇ ਇਕ-ਇਕ ਰਾਖਸ਼ ਨਾਲ ਵੀ ਬਿਆਨੀ ਹੈ। ਸੰਖਾਂ, ਜੰਗ ਮੁਸਾਫਿਆਂ, ਭੇਰੀਆਂ, ਡੌਰੂਆਂ, ਧਉਸਿਆਂ, ਦਮਾਮਿਆਂ, ਧਗਾ ਅਤੇ ਮਾਰੂ ਆਦਿ ਨਾਲ ਰਣਭੂਮੀ ਨੂੰ ਜੰਗੀ ਨਾਦ ਨਾਲ ਗੁੰਜਾ ਦਿਤਾ ਹੈ ਤੇ ਯੁਧ ਦੇ ਨਕਸ਼ੇ ਅਖਾਂ ਅਗੇ ਮੂੰਹ ਬੋਲਦੀ ਤਸਵੀਰ ਵਾਂਗ ਫਿਰਾ ਦਿਤੇ ਹਨ। ਵਾਰ ਵਿਚ ਸੰਜਮ ਤੋਂ ਵੀ ਬਹੁਤ ਕੰਮ ਲਿਆ ਗਿਆ ਹੈ। ਇਸ ਲਈ ਚਿਤਰ ਕਾਵਿ ਦੇ ਰੂਪ ਵਿਚ ਇਹ ਬਹੁਤ ਹੀ ਅਨੂਪਮ ਹੈ। ਹੂ ਬਹੂ ਲੜਾਈ ਅਖਾਂ ਗੋਚਰੇ ਹੋ ਜਾਂਦੀ ਹੈ।

11. ਆਪਣਿਆਂ ਆਸ਼ਿਆਂ ਨੂੰ ਉਜਾਗਰ ਕਰਨ ਲਈ ਅਲੰਕਾਰ ਵੀ ਸੋਹਣੇ ਢੰਗ ਨਾਲ ਸਤਗੁਰੂ ਨੇ ਵਰਤੇ ਹਨ, ਜਿਨ੍ਹਾਂ ਦੀ ਵਰਤੋਂ ਨੇ ਆਪ ਜੀ ਦੇ ਮੰਤਵ ਨੂੰ ਸਪਸ਼ਟ ਕਰ ਦਿਤਾ ਹੈ। ਅਲੰਕਾਰ ਵੀ ਭਾਰਤੀ ਸਥਾਨਕ ਅਤੇ ਆਮ ਆਦਮੀ ਦੀ ਸੂਝ ਬੂਝ ਦੇ ਨੇੜੇ ਦੇ ਹਨ :—

ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁਟੇ ਆਵਲੇ ॥
ਇਕ ਵਢੇ ਤੇਗੀ ਤੜਫੀਅਨ, ਮਧ ਪੀਤੇ ਲੋਟਨਿ ਬਾਵਲੇ ॥
ਸੀਹਾਂ ਵਾਂਗਣ ਗਜਣ ਸਭੇ ਸੂਰਮੇ ॥

ਉਪਰੋਕਤ ਵਿਚਾਰਧਾਰਾ ਤੋਂ ਅਸੀਂ ਇਸ ਸਿਟੇ ਉਪਰ ਪੁਜਦੇ ਹਾਂ ਕਿ "ਵਾਰ ਸ੍ਰੀ ਭਗਉਤੀ ਜੀ ਕੀ" ਸਾਹਿਤਕ ਵਿਸ਼ੇਸ਼ਤਾ ਦੇ ਅਧਾਰ ਉਪਰ ਪੰਜਾਬੀ ਵਾਰ ਸਾਹਿਤ ਵਿਚ ਸਭ ਤੋਂ ਲੰਮੀ, ਪਕੀ ਅਤੇ ਬੀਰ-ਰਸੀ ਕਾਵਿ ਦੇ ਸਭ ਸ਼ੁਭ ਲਛਣਾਂ ਨਾਲ ਭਰਪੂਰ ਹੈ ਅਤੇ ਮਹਾਂ ਉਦੇਸ਼ ਕਾਰਨ, ਮਹਾਂ ਕਵੀ ਤੋਂ ਰਚੀ ਹੋਈ, ਮਹਾਂ ਕਾਵਿ ਦਾ ਰੂਪ ਧਾਰਨ ਕਰ ਗਈ ਹੈ।

Sri Satguru Jagjit Singh Ji Elibrary NamdhariElibrary@gmail.com

੯

# ਬੋਲੀ, ਸ਼ੈਲੀ ਅਤੇ ਅਲੰਕਾਰ

## (ੳ) ਬੋਲੀ :—

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਵਿਚ ਇਹ ਪ੍ਰੇਰਣਾ ਦਿਤੀ ਸੀ ਕਿ ਮਾਤ ਭਾਸ਼ਾ ਵਿਚ ਸਾਹਿਤ ਰਚਨਾ ਕਰਨਾ ਕਵੀ ਦਾ ਪਹਿਲਾ ਫਰਜ਼ ਹੈ ਅਤੇ ਆਪ ਜੀ ਨੇ ਲੋਕ ਬੋਲੀ ਵਿਚ ਹੀ ਆਪਣੇ ਕਾਵਿ ਦੀ ਰਚਨਾ ਕੀਤੀ। ਇਹ ਗੱਲ ਠੀਕ ਹੈ ਕਿ ਇਸ ਬੋਲੀ ਵਿਚ ਸਾਧ ਭਾਸ਼ਾ ਪ੍ਰਧਾਨ ਹੈ, ਕਿਉਂਕਿ ਉਸ ਵੇਲੇ ਇਸ ਮਿਸੀ ਪੰਜਾਬੀ ਨੂੰ ਹੀ ਜ਼ਿਆਦਾ ਤਰ ਸਮਝਿਆ ਜਾਂਦਾ ਸੀ। ਅਸੀਂ ਇਹ ਵੀ ਜਾਣਦੇ ਹਾਂ ਕਿ ਕਵੀ ਆਪਣੇ ਸਮੇਂ ਦੇ ਵਾਯੂ ਮੰਡਲ, ਸਮਾਜ ਅਤੇ ਸਾਹਿਤ ਰੁਚੀਆਂ ਤੋਂ ਪ੍ਰਭਾਵਤ ਹੋ ਕੇ ਆਪਣੇ ਜਜ਼ਬਿਆਂ ਦੇ ਚਿਤ੍ਰਣ ਵਿਚ ਸਫਲ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪੂਰਵ ਅਧਿਆਤਮਕ ਵਾਰਾਂ ਅਤੇ ਬੀਰ-ਰਸੀ ਵਾਰਾਂ ਪ੍ਰਚਲਤ ਸਨ। ਭਾਈ ਗੁਰਦਾਸ ਨੇ, ਬੋਲੀ ਦੇ ਅਧਾਰ ਉਪਰ ਵਾਰ ਸਾਹਿਤ ਦੀ ਇਕ ਨਵੀਂ ਪਰਿਪਾਟੀ ਨੂੰ ਜਨਮ ਦਿਤਾ। ਆਪ ਜੀ ਨੇ ਮੁਹਾਵਰੇ ਦੇ ਅਧਾਰ ਉਪਰ ਅਧਿਆਤਮਕ ਵਾਰਾਂ ਤਿਆਰ ਕੀਤੀਆਂ, ਪਰ ਨਾਲ ਹੀ ਬ੍ਰਿਜੀ ਭਾਸ਼ਾ ਦੇ ਅਧਾਰ ਉਪਰ ਸਾਹਿਤ ਵੀ ਤਿਆਰ ਕੀਤਾ। ਉਸ ਸਮੇਂ ਤੋਂ ਅਗੇ ਬ੍ਰਿਜ ਭਾਸ਼ਾ ਦੀ ਮਹਤਤਾ ਵਧਦੀ ਗਈ। ਕਲਗੀਧਰ ਦੇ ਬਵੰਜਾ ਕਵੀਆਂ ਦੀ ਸਾਹਿਤਕ ਭਾਸ਼ਾ ਵੀ ਆਮ ਤੌਰ ਤੇ ਬ੍ਰਿਜੀ ਸੀ ਅਤੇ ਇਸ ਵੇਲੇ ਬ੍ਰਿਜੀ ਸਾਹਿਤਕ ਤੌਰ ਤੇ ਪੰਜਾਬ ਤੋਂ ਲੈ ਕੇ ਬੰਗਾਲ ਤਕ ਛਾਈ ਹੋਈ ਸੀ। ਉਸ ਸਮੇਂ ਵਿਦਵਤਾ ਦੀ ਨਿਸ਼ਾਨੀ ਬ੍ਰਿਜ ਭਾਸ਼ਾ ਹੀ ਸਮਝੀ ਜਾਂਦੀ ਸੀ। ਸਤਗੁਰੂ ਦੀ ਦੇਖ ਰੇਖ ਵਿਚ ਜੋ ਪੁਰਾਣਕ ਗ੍ਰੰਥ ਅਨੁਵਾਦੇ ਗਏ ਉਨ੍ਹਾਂ ਦੀ ਭਾਸ਼ਾ ਬ੍ਰਿਜੀ ਹੀ ਸੀ। ਗੁਰੂ ਦੇਵ ਨੇ ਚੰਡੀ ਚਰਿਤ੍ਰ—1, ਚੰਡੀ ਚਰਿਤ੍ਰ—੨, ਬ੍ਰਿਜੀ ਵਿਚ ਹੀ ਲਿਖੇ, ਭਾਵੇਂ ਇਹ ਬ੍ਰਿਜੀ ਦੂਸਰਿਆਂ ਕਵੀਆਂ ਦੀ ਭਾਸ਼ਾ ਨਾਲੋਂ ਵਖਰਾ-ਪਨ ਹੀ ਰਖਦੀ ਹੈ, ਇਸ ਨੂੰ ਅਸੀਂ ਵਿਸ਼ੇਸ਼ ਰੂਪ ਕਾਰਨ ਪੰਜਾਬ ਦੀ ਬ੍ਰਿਜੀ ਕਹਿ ਸਕਦੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਰਚਨਾਂ ਤੋਂ ਪਿਛੋਂ ਇਹ ਅਨਭਵ ਕੀਤਾ ਕਿ ਚੰਡੀ ਚਰਿਤ੍ਰ ਦੀ ਭਾਸ਼ਾ ਪੰਡਤਾਊ ਅਤੇ ਸਾਹਿਤਕ ਹੈ ਇਸ ਕਾਰਨ ਆਮ ਲੋਕ ਇਸ ਨੂੰ ਸਮਝ ਨਹੀਂ ਸ਼ਕਦੇ। ਇਸ ਲਈ ਸਤਗੁਰੂ ਆਪਣੇ ਮੰਤਵ ਵਿਚ ਪੂਰੀ ਤਰ੍ਹਾਂ ਸਫਲ ਨਹੀਂ ਹੋ ਸਕਦੇ ਸਨ ਅਤੇ ਆਪ ਜੀ, ਸਤਗੁਰੂ ਨਾਨਕ ਦੇਵ ਜੀ ਵਾਂਗ ਆਪਣੇ ਸਾਹਿਤ ਨੂੰ ਲੋਕ-ਕਲਿਆਣ ਦਾ ਮਾਧਿਮ ਬਣਾਉਣਾ ਚਾਹੁੰਦੇ ਸਨ। ਇਸ ਲਈ ਆਪ ਜੀ ਨੇ ਲੋਕ ਬੋਲੀ ਵਿਚ ਇਸ ਵਾਰ ਦੀ ਰਚਨਾ ਕੀਤੀ, ਜਿਸ ਵਿਚ ਅਨੁਵਾਦ ਦੇ ਨਾਲ-ਨਾਲ ਮੌਲਕਤਾ ਵੀ ਆ ਗਈ ਹੈ। ਪਰ

Sri Satguru Jagjit Singh Ji Elibrary NamdhariElibrary@gmail.com

ਆਪ ਜੀ ਦੀ ਬੋਲੀ ਪਰਖਣ ਤੋਂ ਪਹਿਲੋਂ ਹੇਠ ਲਿਖੇ ਤਥਾਂ ਨੂੰ ਦ੍ਰਿਸ਼ਟੀ ਕੋਣ ਵਿਚ ਰਖਣਾ ਚਾਹੀਦਾ ਹੈ।

1. ਆਪ ਜੀ ਸੰਸਕ੍ਰਿਤ, ਪ੍ਰਾਕ੍ਰਿਤ, ਫਾਰਸੀ, ਅਰਬੀ, ਸਾਧ ਭਾਸ਼ਾ, ਗੁਰੂ ਗ੍ਰੰਥ ਸਾਹਿਬ ਦੀ ਬੋਲੀ, ਬ੍ਰਿਜ ਭਾਸ਼ਾ, ਹਿੰਦੀ, ਬਿਹਾਰੀ ਆਦਿ ਬੋਲੀਆਂ ਤੋਂ ਭਲੀ ਪ੍ਰਕਾਰ ਜਾਣੂ ਸਨ, ਸੰਸਕ੍ਰਿਤ ਫਾਰਸੀ ਅਤੇ ਬ੍ਰਿਜੀ ਦੇ ਮਹਾਨ ਵਿਦਵਾਨ ਤੇ ਕਲਾਕਾਰ ਵੀ ਸਨ।

2. ਆਪ ਜੀ ਦੀ ਮੁਢਲੀ ਅਵਸਥਾ (ਛੇ ਸਾਲ) ਪਟਨੇ ਵਿਚ ਬਤੀਤ ਹੋਈ, ਜਿਸ ਕਾਰਨ ਬਚਪਨ ਵਿਚ ਅਵਧੀ, ਬਿਹਾਰੀ ਬੋਲੀਆਂ ਦੇ ਸ਼ਬਦ ਆਪ ਜੀ ਦੀ ਤੋਤਲੀ ਜ਼ਬਾਨ ਉਪਰ ਚੜ੍ਹ ਗਏ।

3. ਆਦਿ ਗ੍ਰੰਥ, ਜੋ ਭਾਸ਼ਾ ਵਿਗਿਆਨ ਦੇ ਦ੍ਰਿਸ਼ਟੀ ਕੋਣ ਤੋਂ ਇਕ ਅਮੋਲ ਖਜ਼ਾਨਾ ਹੈ, ਦੇ ਅਧਿਐਨ ਕਾਰਨ ਆਪ ਜੀ ਦੀ ਭਾਸ਼ਾ ਵਿਚ ਸਾਧ ਭਾਸ਼ਾ ਦਾ ਅਸਰ ਹੋਣਾ ਜ਼ਰੂਰੀ ਸੀ।

4. ਫਾਰਸੀ ਅਰਬੀ ਦੇ ਆਪ ਉਚ ਵਿਦਵਾਨ ਸਨ ਇਸ ਲਈ, ਇਨ੍ਹਾਂ ਭਾਸ਼ਾਵਾਂ ਦੇ ਸ਼ਬਦਾਂ ਦਾ ਲੋਕ ਰੁਚੀਆਂ ਅਨੁਸਾਰ ਆਪ ਜੀ ਦੀ ਬੋਲੀ ਵਿਚ ਆਉਣਾ ਆਵਸ਼ਕ ਸੀ।

5. ਚੂੰਕਿ ਆਪ ਮਾਝੇ ਵਿਚ ਕਦੀ ਨਹੀਂ ਗਏ ਸਨ, ਪਰ ਦੁਆਬੀ ਬੋਲੀ ਦੇ ਕਾਰਜ ਖੇਤਰ ਵਿਚ ਹੀ ਆਪ ਨੇ ਇਸ ਵਾਰ ਦੀ ਰਚਨਾ ਕੀਤੀ, ਇਸ ਲਈ ਦੁਆਬੀ ਬੋਲੀ ਦਾ ਅਸਰ ਹੋਣਾ ਲਾਜ਼ਮੀ ਸੀ।

ਉਪਰੋਕਤ ਵਿਚਾਰ ਮਗਰੋਂ ਇਸ ਵਾਰ ਦੀ ਬੋਲੀ ਦੇ ਅਧਿਐਨ ਪਿਛੋਂ ਅਸੀਂ ਇਹ ਸਿਟਾ ਕਢ ਸਕਦੇ ਹਾਂ ਕਿ ਇਹ ਬੋਲੀ ਨਿਰੋਲ ਮਾਝੀ ਬੋਲੀ (ਜਾਂ ਟਕਸਾਲੀ ਪੰਜਾਬੀ) ਨਹੀਂ ਹੈ। ਇਸ ਵਾਰ ਦੀ ਬੋਲੀ ਦਾ ਪਿੰਡਾ ਤੇ ਜ਼ਰੂਰ ਪੰਜਾਬੀ ਹੈ, ਪਰ ਇਸ ਨੂੰ ਠੇਠ ਪੰਜਾਬੀ ਨਹੀਂ ਕਹਿ ਸਕਦੇ। ਗੁਰੂ ਜੀ ਦਾ ਇਕ ਮਹਾਨ ਵਿਦਵਾਨ ਹੋਣ ਦੇ ਨਾਤੇ ਤੇ ਹੋਰ ਬੋਲੀਆਂ ਦੇ ਜਾਣੂ ਹੋਣ ਕਾਰਨ, ਕੁਦਰਤੀ ਤੌਰ ਤੇ ਇਸ ਪਜਾਬੀ ਨੇ ਮਿਸੀ ਬਣ ਜਾਣਾ ਸੀ। ਅਜ ਵੀ ਅਸੀਂ ਦੇਖਦੇ ਹਾਂ ਕਿ ਪੜ੍ਹੇ ਲਿਖੇ ਸ਼ਹਿਰੀਆਂ ਦੀ ਪੰਜਾਬੀ ਬੋਲੀ ਅਤੇ ਅਨਪੜ੍ਹ ਪੇਂਡੂਆ ਦੀ ਪੰਜਾਬੀ ਬੋਲੀ ਵਿਚ ਅੰਤਰ ਹੈ, ਸੋ ਇਸ ਲਈ ਕਲਗੀਧਰ ਦੀ ਪੰਜਾਬੀ ਨੇ ਜ਼ਰੂਰ ਹੀ ਸਾਹਿਤਕ ਅਸਰ ਹੇਠ ਆ ਜਾਣਾ ਸੀ। ਇਸ ਬੋਲੀ ਦੇ ਅਨੇਕਾਂ ਸ਼ਬਦ—ਵਰਿਆਮੀ, ਸੁਰਗਾਮੀ, ਅਲਾਮੀ, ਕੇਬਰ, ਕੇਜਮ, ਸਲਲੇ, ਪਾਖਰ, ਸੰਘਰ, ਦਸਤ, ਕੂਰਮ, ਗਿਰ, ਸਾਰ, ਬਰਗਸਤਾਨ ਆਦਿ—ਲੋਕ ਬੋਲੀ ਵਿਚੋਂ ਨਹੀਂ ਸਗੋਂ ਸਾਹਿਤਕ ਪ੍ਰਣਾਲੀ ਦੀ ਪੰਜਾਬੀ ਬੋਲੀ ਵਿਚੋਂ ਲਏ ਗਏ ਹਨ। ਕਿਤੇ-ਕਿਤੇ ਵਿਦਵਤਾ ਭਰਪੂਰ ਸਮਾਸ ਘੜ ਲਏ ਗਏ ਹਨ, ਜੋ ਲੋਕ ਬੋਲੀ ਪੰਜਾਬੀ ਤੋਂ ਬਹੁਤ ਉਚੇ ਹਨ ਤੇ ਕੇਵਲ ਵਿਦਵਾਨਾਂ ਦੀ ਪਹੁੰਚ ਦੇ ਕਹਿ ਜਾ ਸਕਦੇ ਹਨ ਜਿਵੇਂ—ਗੇਰੂ ਬਾਬਤ੍ਰਾ (ਗੇਰੂਬਾ + ਆਬ + ਉਤਰਾਂ = ਗੇਰੂਆ + ਆਬ + ਉਤਰਾ = ਗੇਰੂਆ ਪਾਣੀ ਉਤਰਿਆ) ਖਬਾ + ਦਸਤ ਆਦਿ। ਪਰ ਕਿਤੇ-ਕਿਤੇ ਨਿਰੋਲ ਪੰਜਾਬੀ ਵਰਤਣ ਵਿਚ ਵੀ ਕਮਾਲ ਕਰ ਦਿਤਾ ਹੈ।

Sri Satguru Jagjit Singh Ji Elibrary NamdhariElibrary@gmail.com

ਲਖ ਨਗਾਰੇ ਵਜਣ ਆਹਮੋ ਸਾਮ੍ਹਣੇ ॥
ਸੀਹਾਂ ਵਾਂਗੂ ਗਜਣ ਸਭੇ ਸੂਰਮੇ ॥
ਇੰਦ੍ਰ ਜੇਹਾ ਜੋਧਾ ਮੈਥਉ ਭਜਿਆ ॥
ਕਉਣ ਵਿਚਾਰੀ ਦੁਰਗਾ ਜਿਨ ਰਣ ਸਜਿਆ ॥

ਆਪਣੇ ਬੀਰ ਰਸੀ ਜਜ਼ਬਿਆਂ ਨੂੰ ਚਿਤ੍ਰਣ ਲਈ ਢੁਕਵੇਂ ਅਤੇ ਫਬਵੇਂ ਸ਼ਬਦਾਂ ਦੀ ਚੋਣ ਕੀਤੀ ਹੈ, ਬੀਰ-ਰਸ ਪ੍ਰਗਟ ਕਰਨ ਲਈ—ਘ, ਝ, ੜ, ਢ, ਣ ਆਦਿ ਵਿਅੰਜਨਾਂ ਤੋਂ ਵੀ ਕੰਮ ਲਿਆ ਹੈ। ਨਵੀਂ ਪ੍ਰਕਾਰ ਦੇ ਸੁਚੱਜੇ ਢੰਗ ਨਾਲ ਸਮਾਸ ਬਣਾਏ ਹਨ ਜਿਵੇਂ—ਸੰਗਲੀਆਲੇ, ਮੁਛਲੀਆਲੇ, ਜਟਾਲੇ, ਬਿੰਬਲੀਆਲੇ, ਚਾਵਲੇ ਆਦਿ। ਕਿਤੇ-ਕਿਤੇ ਸ਼ਬਦਾਂ ਦੀ ਚਾਲ ਨੂੰ ਦਰੁਸਤ ਰਖਣ ਲਈ ਉਨ੍ਹਾਂ ਨੂੰ ਨਵੀਂ ਤਰਾਂ ਘੜਿਆ ਗਿਆ ਹੈ ਜਿਵੇਂ—ਤਲਵਾਰ ਤੋਂ ਤਰਵਾਰ, ਹਿਲੀ ਤੋਂ ਹਾਲੀ, ਚਲੀ ਤੋਂ ਚਾਲੀ ਆਦਿ।

ਹੁਣ ਬੋਲੀ ਬਾਰੇ ਇਹ ਸਿਟਾ ਨਿਕਲਿਆ ਕਿ ਗੁਰੂ ਜੀ ਦੀ ਇਸ ਵਾਰ ਦੀ ਬੋਲੀ ਪੰਜਾਬੀ ਪਿੰਡਾ ਰਖਦੀ ਹੈ, ਪਰ ਇਸ ਪਿੰਡੇ ਉਤੇ, ਦੁਆਬੀ, ਫਾਰਸੀ, ਅਰਬੀ, ਰਾਜਸਥਾਨੀ ਦੇ ਸ਼ਬਦਾਂ ਦਾ ਰੰਗ ਵੀ ਦਿਤਾ ਗਿਆ ਹੈ। ਹਿੰਦੀ, ਉਰਦੂ ਦੀ ਝਲਕ ਵੀ ਇਸ ਵਿਚ ਨਜ਼ਰ ਆ ਜਾਂਦੀ ਹੈ। ਇਸ ਪੰਜਾਬੀ ਵਿਚ ਦੂਜੀਆਂ ਭਾਸ਼ਾਵਾ ਦੇ ਸ਼ਬਦ ਗੁਰੂ ਜੀ ਨੇ ਅੰਗੂਠੀ ਵਿਚ ਨਗੀਨੇ ਵਾਂਗ ਜੜ ਦਿਤੇ ਹਨ। ਇਸ ਬੋਲੀ ਵਿਚ ਮਿਠਾ ਮਿਠਾ ਹਾਸ ਰਸ ਵੀ ਕਿਤੇ ਪ੍ਰਗਟ ਕੀਤਾ ਹੈ, ਬੀਰ ਰਸ ਤੇ ਬਹੁਤ ਹੀ ਪ੍ਰਧਾਨ ਹੈ, ਸਗੋਂ ਇਹ ਕਹਿਣਾ ਠੀਕ ਹੋਵੇਗਾ ਕਿ ਇਸ ਬੋਲੀ ਦਾ ਇਕ ਇਕ ਸ਼ਬਦ ਇਕ ਬੀਰ ਸਿਪਾਹੀ ਹੈ, ਜੋ ਯੁਧ ਵਿਚ ਰੁਝਾ ਹੋਇਆ ਹੈ।

## (ਅ) ਸ਼ੈਲੀ :—

ਕਿਸੇ ਕਵੀ ਦੀ ਸ਼ੈਲੀ ਤੋਂ ਭਾਵ ਹੈ ਉਸ ਦੇ ਸ੍ਵੈ ਪ੍ਰਗਟਾਵੇ ਦਾ ਕਲਾਤਮਿਕ ਢੰਗ। ਸ਼ੈਲੀ ਕਿਸੇ ਸਾਹਿਤ ਜਾਂ ਕਾਵਿ ਦਾ ਤਕਨੀਕੀ ਪ੍ਰਧਾਨ ਤਤ ਹੁੰਦਾ ਹੈ। ਕਵਿਤਾ ਦੀ ਰੋਚਕਤਾ ਜਾਂ ਅਰੋਚਕਤਾ ਦਾ ਆਧਾਰ ਕਵੀ ਦੀ ਸ਼ੈਲੀ ਹੁੰਦੀ ਹੈ। ਕੋਮਲ ਤੋਂ ਕੋਮਲ, ਸੁੰਦਰ ਤੋਂ ਸੁੰਦਰ ਕਪੜਾ, ਇਕ ਮੂਰਖ ਦਰਜ਼ੀ ਦੀ ਵਿਉਂਤ ਹੇਠ ਕੋਝਾ ਤੇ ਕਰੂਪ ਬਣ ਜਾਂਦਾ ਹੈ, ਪਰ ਇਕ ਤਜਰਬੇਕਾਰ, ਕਲਾ-ਪੂਰਣ ਦਰਜੀ ਦੇ ਹਥ ਵਿਚ ਇਕ ਸਾਦਾ ਕਪੜਾ ਵੀ ਸਜੀਵ ਹੋ ਉਠਦਾ ਹੈ, ਉਸ ਵਿਚ ਜਾਨ ਪੈ ਜਾਂਦੀ ਹੈ। ਕਵੀ ਦੀ ਬੋਲੀ, ਕਹਿਣ ਢੰਗ ਤੇ ਵਿਸ਼ੇ ਦਾ ਪ੍ਰਗਟਾਵਾ—ਇਹ ਤਿੰਨ ਮਹੱਤਵ ਪੂਰਣ ਤਤ ਹਨ ਜਿਹੜੇ ਸ਼ੈਲੀ ਦਾ ਨਿਰਮਾਣ ਕਰਦੇ ਹਨ। ਇਸ ਪ੍ਰਕਾਰ ਸ਼ੈਲੀ ਦਾ ਸਿਧਾ ਸਬੰਧ ਕਵੀ ਦੀ ਸ਼ਖਸੀਅਤ, ਬੋਲੀ ਅਤੇ ਵਿਸ਼ੇ ਨਾਲ ਜਾ ਜੁੜਦਾ ਹੈ। ਜੇ ਕਰ ਸ਼ੈਲੀ ਵਿਸ਼ੇ ਦੇ ਅਨਕੂਲ ਨਾ ਰਹੇ ਤਦ ਵਿਸ਼ੇ ਦੀ ਸੁੰਦਰਤਾ ਅਤੇ ਸਜੀਵਤਾ ਨਸ਼ਟ ਹੋ ਜਾਦੀ ਹੈ।

ਮਨੁਖੀ ਜਜ਼ਬਿਆਂ, ਵਲਵਲਿਆਂ, ਮਨੋਭਾਵਾਂ, ਵਿਚਾਰਾਂ, ਖਿਆਲਾਂ, ਸਧਰਾਂ, ਸਿਕਾਂ ਅਤੇ ਰੀਝਾਂ ਨੂੰ ਪ੍ਰਗਟ ਕਰਨ ਦੀ ਰੀਤੀ ਨੂੰ ਸ਼ੈਲੀ ਕਿਹਾ ਜਾਂਦਾ ਹੈ। ਹਰ ਕਲਾਕਾਰ (ਸਾਹਿਤਕਾਰ, ਕਵੀ) ਆਪਣੀਆਂ ਸਾਹਿਤਗਤ ਰੁਚੀਆਂ ਨੂੰ ਆਪਣੇ ਨਿਜੀ ਢੰਗ ਨਾਲ ਪ੍ਰਗਟ

Sri Satguru Jagjit Singh Ji Elibrary NamdhariElibrary@gmail.com

ਕਰਦਾ ਹੈ। ਇਸ ਕਾਰਨ ਸਾਰੇ ਸਾਹਿਤ ਦੀ ਇਕ ਨਪੀ ਤੁਲੀ ਨਿਸ਼ਚਤ ਸ਼ੈਲੀ ਨਹੀਂ ਹੋ ਸਕਦੀ, ਪਰ ਵਾਕ ਅੰਸ਼ਾਂ ਦਾ ਪ੍ਰਯੋਗ, ਵਾਕ ਲੜੀ ਵਿਚ ਸ਼ਬਦ ਮੋਤੀਆਂ ਦਾ ਪਰੋਣਾ, ਕ੍ਰਿਆਪਦਾਂ ਦੀ ਚੋਣ ਵਾਕਾਂ ਅਤੇ ਸ਼ਬਦਾਂ ਦੀ ਧੁਨੀ ਆਦਿ ਸ਼ੈਲੀ ਦੇ ਉਘੇ ਅੰਗ ਹੁੰਦੇ ਹਨ।

ਉਪਰੋਕਤ ਕਸੌਟੀ ਉਪਰ ਜੇ ਅਸੀਂ ਇਸ ਵਾਰ ਨੂੰ ਪਰਖਦੇ ਹਾਂ, ਤਦ ਸਤਗੁਰੂ ਦੀ ਇਹ ਸ਼ੈਲੀ ਅਨੂਠੀ ਅਤੇ ਬੇਮਿਸਾਲ ਸਿੱਧ ਹੁੰਦੀ ਹੈ। ਅਜ ਤਕ ਪੰਜਾਬੀ ਵਿਚ ਇਹ ਵਾਰ, ਸ਼ੈਲੀ ਅਨੁਸਾਰ ਅਦੁਤੀ ਹੈ, ਤੇ ਅਗੇ ਵੀ ਸ਼ਾਇਦ ਹੀ ਕੋਈ ਕਵੀ ਇਸ ਦੀ ਪੈਰਵੀ ਕਰ ਸਕੇ। ਇਸ ਵਾਰ ਦੀ ਕਥਾ-ਵਸਤੂ, ਮਾਰਕੰਡੇ ਪੁਰਾਣ ਵਿਚ ਬਹੁਤ ਲੰਮੇਰੀ ਹੈ, ਪਰ ਗੁਰੂ ਜੀ ਨੇ ਇਨਾਂ ਲੰਮੀਆਂ ਕਥਾਵਾਂ, ਪ੍ਰਸੰਗਾਂ ਅਤੇ ਰਵਾਇਤਾਂ ਨੂੰ ਸ਼ਬਦ ਚਿਤ੍ਰਾਂ ਅਤੇ ਨਾਦ ਚਿਤਰਾਂ ਰਾਹੀਂ ਇਕ ਕਲਾਤਮਕ ਢੰਗ ਨਾਲ ਪੂਰਾ ਕਰ ਦਿਤਾ ਹੈ, ਜਿਥੇ ਕਿਤੇ ਲੜਾਈ ਦੇ ਮੈਦਾਨ ਦਾ ਨਕਸ਼ਾ ਖਿਚਿਆ ਹੈ, ਉਥੇ ਸ਼ਬਦ ਚੋਣ ਇਸ ਪ੍ਰਕਾਰ ਦੀ ਕੀਤੀ ਹੈ ਕਿ ਉਨ੍ਹਾਂ ਸ਼ਬਦਾਂ ਵਿਚੋਂ ਸੰਖਾਂ, ਭੇਰੀਆਂ ਅਤੇ ਨਗਾਰਿਆਂ ਦੀ ਅਵਾਜ ਕੰਨਾਂ ਵਿਚ ਗੂੰਜ ਉਠਦੀ ਹੈ। ਹਥਿਆਰਾਂ ਦੀ ਅਵਾਜ਼ ਤੇ ਠਣਕਾਰ, ਸੂਰਮਿਆਂ ਦਾ ਰਣ ਵਿਚ ਡਿਗਣਾ ਅਖਾਂ ਅਗੇ ਹੂਬਹੂ ਫਿਰ ਜਾਂਦਾ ਹੈ। ਗੁਰੂ ਜੀ ਦੀ ਇਹ ਸ਼ੈਲੀ ਬੀਰ ਰਸ ਭਰਪੂਰ ਹੈ ਅਤੇ ਆਪ ਜੀ ਆਪਣੀ ਇਸ ਨਿਜੀ ਸ਼ੈਲੀ ਦੇ ਆਧਾਰ ਤੇ ਬੇਨਜ਼ੀਰ ਅਤੇ ਬੇਮਿਸਾਲ ਹਨ, ਇਹ ਠੀਕ ਹੈ ਕਿ ਆਪ ਜੀ ਨੇ ਲੋਕ ਪ੍ਰਚਲਤ ਨਿਸ਼ਾਣੀ ਛੰਦ ਨੂੰ ਹੀ ਅਪਣਾਇਆ ਹੈ, ਪਰ ਆਪ ਜੀ ਦਾ ਕਹਿਣ ਢੰਗ ਬਹੁਤ ਹੀ ਸੁਚਜਾ ਅਤੇ ਪ੍ਰਭਾਵ ਸ਼ਾਲੀ ਹੈ ਜੋ ਇਸ ਦੇ ਕਥਾ ਵਸਤੂ ਦੇ ਅਨਕੂਲ ਹੈ। ਬੋਲੀ ਵੀ ਵਿਸ਼ੇ ਦੇ ਅਨਕੂਲ ਹੈ। ਇਸ ਸ਼ੈਲੀ ਨੇ ਇਸ ਵਾਰ ਨੂੰ ਮੂੰਹ ਬੋਲਦੀ ਤਸਵੀਰ ਬਣਾ ਦਿਤਾ ਹੈ।

## [ੲ] ਅਲੰਕਾਰ :—

ਅਲੰਕਾਰ, ਕਾਵਿ ਬਲਕਿ ਆਮ ਬੋਲੀ ਦੀ ਜਿੰਦ ਜਾਨ ਹੁੰਦੇ ਹਨ, ਜਿਨਾਂ ਤੋਂ ਬਗੈਰ ਕਵਿਤਾ ਦੀ ਸੁੰਦਰਤਾ ਤੇ ਜਮਾਲ ਕਾਇਮ ਨਹੀਂ ਹੋ ਸਕਦਾ। ਇਕ ਆਮ ਤੋਂ ਆਮ ਮਨੁਖ ਵੀ ਜਦ ਜੋਸ਼ ਅਤੇ ਕ੍ਰੋਧ ਵਿਚ ਭਰ ਜਾਂਦਾ ਹੈ, ਤਦ ਜੋ ਕੁਝ ਉਸ ਦੀ ਜ਼ਬਾਨ ਵਿਚੋਂ ਨਿਕਲਦਾ ਹੈ ਉਹ ਉਪਮਾ ਜਾਂ ਰੂਪਕ ਦੇ ਸਚੇ ਵਿਚੋਂ ਢਲਕੇ ਨਿਕਲਦਾ ਹੈ, ਗਮ ਅਤੇ ਰੰਜ ਦੀ ਅਵਸਥਾ ਵਿਚ, ਕਵਿਤਾ ਜਾਂ ਕਲਾ ਦਾ ਕਿਸੇ ਨੂੰ ਖਿਆਲ ਨਹੀਂ ਹੁੰਦਾ, ਪਰ ਇਸ ਹਾਲਤ ਵਿਚ ਵੀ ਬਦੋ ਬਦੀ ਰੂਪਕ ਜ਼ਬਾਨ ਵਿਚੋਂ ਨਿਕਲ ਆਉਂਦੇ ਹਨ, ਜਿਵੇਂ ਕਿਸੇ ਦਾ ਕੋਈ ਬਹੁਤ ਹੀ ਪਿਆਰਾ ਨਜਦੀਕੀ ਗੁਜਰ ਜਾਂਦਾ ਹੈ ਤਦ ਉਹ ਪੁਕਾਰ ਉਠਦਾ ਹੈ, 'ਹਾਇ ਮੇਰਾ ਸੀਨਾ ਫਟ ਗਿਆ ! ਮੇਰੇ ਉਪਰ ਅਸਮਾਨ ਟੁਟ ਪਿਆ, ਉਹ ਪਿਆਰਿਆ ਤੈਨੂੰ ਕੀਦੀ ਨਜ਼ਰ ਖਾ ਗਈ; ਮੇਰਾ ਚਿਤ ਬੁਝ ਗਿਆ !" ਇਹ ਸਭ ਰੂਪਕ ਹੀ ਤੇ ਹਨ।

ਵਿਦਵਾਨ ਇਹ ਵੀ ਦਸਦੇ ਹਨ ਕਿ ਕਵਿਤਾ ਇਕ ਸਜ-ਵਹੁਟੀ ਹੈ ਅਤੇ ਜਿਵੇਂ ਵਹੁਟੀ ਨੂੰ ਅਧਿਕ ਸੁੰਦਰ ਬਣਾਉਣ ਲਈ ਗਹਿਣੇ ਪਹਿਨਾਏ ਜਾਂਦੇ ਹਨ, ਠੀਕ ਇੰਜ ਹੀ ਇਸ ਕਾਵਿ-ਦੁਲਹਨ ਨੂੰ ਅਲੰਕਾਰਾਂ ਦੇ ਜ਼ੇਵਰ ਪਹਿਨਾਏ ਜਾਂਦੇ ਹਨ,ਪਰ ਗਹਿਣੇ ਇਸ ਨਿਸਬਤ ਨਾਲ ਪਹਿਨਾਏ ਜਾਣੇ ਚਾਹੀਦੇ ਹਨ,ਕਿ ਦੁਲਹਨ ਦੀ ਅਸਲੀ ਸੁੰਦਰਤਾ ਇਨਾਂ ਦੇ ਥਲੇ ਦਬੀ ਨਾ ਜਾਵੇ।

ਅਲੰਕਾਰ ਸਾਦੇ ਅਤੇ ਘਰੋਗੀ ਹੋਣੇ ਚਾਹੀਦੇ ਹਨ। ਰੋਜ਼ਾਨਾ ਜੀਵਨ ਵਿਚੋਂ ਚੁਣੇ ਜਾਣ ਤਾਕਿ ਕਵੀ ਦੇ ਜਜ਼ਬੇ ਠੀਕ ਤਰ੍ਹਾਂ ਉਘੜ ਆਉਣ, ਤੇ ਪਾਠਕ ਕਵੀ ਦੇ ਭਾਵ ਨੂੰ ਸਪਸ਼ਟ ਰੂਪ ਵਿਚ ਸਮਝ ਸਕਣ। ਜੇ ਮੁਸ਼ਕਲ ਤੇ ਕਠਿਨ ਅਲੰਕਾਰਾਂ ਦਾ ਪ੍ਰਯੋਗ ਕੀਤਾ ਜਾਵੇਗਾ ਤਦ ਕਵੀ ਆਪਣੇ ਭਾਵਾਂ ਨੂੰ ਖੁਦ ਹੀ ਸਮਝ ਸਕਦਾ ਹੈ, ਪਾਠਕ ਨੂੰ ਉਸ ਤੋਂ ਕੁਝ ਲਾਭ ਨਹੀਂ ਪਹੁੰਚਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਪੰਜਾਬੀ ਬੋਲੀ ਦੀ ਪ੍ਰੇਰਣਾ ਦਿਤੀ ਸੀ ਉਥੇ ਇਕ ਆਗੂ ਲੋਕ ਕਵੀ ਹੋਣ ਦੇ ਨਾਤੇ ਅਲੰਕਾਰ ਵੀ ਪ੍ਰਕ੍ਰਿਤਕ ਅਤੇ ਘਰੋਗੀ ਚੁਣੇ ਸਨ, ਜਦ ਕਿ ਉਸ ਵੇਲੇ ਦੇ ਕੁਝ ਮੁਸਲਮਾਨ ਸ਼ਾਇਰ ਈਰਾਨੀ ਤਸ਼ਬੀਹਾਂ ਅਤੇ ਇਸਤਿਆਰੇ (ਰੂਪਕ) ਵਰਤਦੇ ਸਨ, ਜਿਨਾਂ ਦਾ ਸਮਝਣਾ ਮੁਸ਼ਕਲ ਹੋ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਦੀਆ ਪਾਈਆਂ ਲੀਹਾਂ ਉਤੇ ਤੁਰਦਿਆਂ ਅਲੰਕਾਰ ਬੜੇ ਸਾਦੇ ਤੇ ਘਰੋਗੀ ਇਸ ਵਾਰ ਵਿਚ ਵਰਤੇ ਹਨ। ਬਹੁਤ ਕਰਕੇ ਉਪਮਾ ਅਤੇ ਰੂਪਕ ਅਲੰਕਾਰਾਂ ਦੇ ਮਾਧਿਮ ਨਾਲ ਆਪਣੇ ਆਸ਼ੇ ਨੂੰ ਸਪਸ਼ਟ ਕੀਤਾ ਹੈ। ਸ਼ਬਦ ਅਲੰਕਾਰਾਂ ਦਾ ਵੀ ਪ੍ਰਯੋਗ ਕੀਤਾ ਹੈ। ਅਸੀਂ ਹੇਠ ਆਪ ਜੀ ਦੇ ਕੁਝ ਇਕ ਅਲੰਕਾਰਾਂ ਦਾ ਉਦਾਹਰਣ ਇਸ ਵਾਰ ਵਿਚੋਂ ਦੇ ਰਹੇ ਹਾਂ :—

ਉਪਮਾ ਅਲੰਕਾਰ ਬੜੇ ਸੁਚੱਜੇ ਢੰਗ ਨਾਲ ਵਰਤਿਆ ਹੈ। ਕੁਝ ਵਿਦਵਾਨਾਂ ਦੇ ਅਨੁਸਾਰ ਇਨਾਂ ਅਲੰਕਾਰਾਂ ਵਿਚ ਕੋਈ ਬਾਰੀਕੀ ਜਾਂ ਸਾਹਿਤਕ ਖੂਬੀਆਂ ਨਹੀਂ ਹਨ, ਪਰ ਸਾਡਾ ਇਹ ਵਿਚਾਰ ਹੈ ਕਿ ਜਿਸ ਵਿਸ਼ੇ ਅਤੇ ਜਜ਼ਬੇ ਲਈ ਇਹ ਵਰਤੇ ਗਏ ਹਨ, ਉਨਾਂ ਲਈ ਬਹੁਤ ਹੀ ਢੁਕਵੇਂ ਤੇ ਫਬਵੇਂ ਹਨ। ਲੜਾਈ ਦੇ ਮੈਦਾਨ ਵਿਚ ਨੇਜਿਆਂ ਨਾਲ ਵਿਨ੍ਹੇ ਹੋਏ ਬੀਰ ਤੇ ਦੁਰਗਾ ਦੀ ਅਦੁਤੀ ਤਾਕਤ ਦਾ ਨਜ਼ਾਰਾ ਇੰਜ ਪੇਸ਼ ਕਰਦੇ ਹਨ।

ਬੀਰ ਪਰੋਤੇ ਬਰਛੀਏਂ ਜਣ ਡਾਲਿ ਚਮੁੱਟੇ ਆਵਲੇ।

... ... ...

ਇਕ ਬੀਰ ਪਰੋਤੇ ਬਰਛੀਏਂ, ਜਿਉਂ ਝੁਕ ਪਉਨ ਨਿਵਾਜੀ।

ਸੂਰਮਿਆਂ ਦਾ ਰਣ ਵਿਚ ਡਿਗਣਾ, ਮਰਨਾ, ਸਰੀਰਾਂ ਦੇ ਟੋਟਿਆਂ, ਲਹੂ ਮਿਝ ਦਾ ਨਕਸ਼ਾ ਅਲੰਕਾਰਾਂ ਰਾਹੀਂ ਇੰਜ ਪੇਸ਼ ਕਰਦੇ ਹਨ —

ਜਣ ਡਸੇ ਭੁਜੰਗਮ ਸਾਵਲੇ, ਮਰ ਜਾਵਨ ਬੀਰ ਰੁਹਾਵਲੇ।

... ... ...

ਮਾਰੇ ਜਾਪਣ ਬਿਜਲੀ ਸਿਰ ਭਾਰ ਮੁਨਾਰੇ।

ਰੂਪਕ ਅਲੰਕਾਰ ਉਪਮਾ ਨਾਲੋਂ ਵੀ ਜ਼ੋਰਦਾਰ ਹੁੰਦਾ ਹੈ ਉਸ ਦੀ ਵਰਤੋਂ ਵੀ ਬੜੇ ਸੋਹਣੇ ਢੰਗ ਨਾਲ ਕੀਤੀ ਗਈ ਹੈ :—

ਦੇਵੀ ਦਸਤ ਨਚਾਈ ਸੀਹਣ ਸਾਰ ਦੀ।

... ... ...

ਚੋਟੀ ਜਾਣ ਦਿਖਾਈ ਧੂਮ ਕੇਤ।

Sri Satguru Jagjit Singh Ji Elibrary NamdhariElibrary@gmail.com

ਅਤਿਸ਼ੁਕਤੀ ਅਲੰਕਾਰ (ਮੁਬਾਲਗਾ) ਦੀਆਂ ਵੀ ਦੋ ਮਿਸਾਲਾਂ ਮਿਲ ਜਾਂਦੀਆਂ ਹਨ।

ਚੰਡੀ ਰਾਖਸ਼ ਖਾਣੀ ਵਾਹੀ ਦੈਤ ਨੂੰ ॥
ਕੋਪਰ ਚੂਰ ਚਵਾਣੀ ਲਥੀ ਕਰਗ ਲੈ ॥
ਪਾਖਰ ਤੁਰਾ ਚਵਾਣੀ ਰੜਕੀ ਧਉਲ ਜਾਇ ॥
ਲੈਦੀ ਅਘਾਂ ਸਿਧਾਣੀ [1] ਸਿੰਗਾਂ ਧਉਲ ਦਿਆਂ ॥
ਕਰਮ ਸਿਰ ਲਹਲਾਣੀ ਦੁਸ਼ਮਨ ਮਾਰ ਕੈ ॥

ਉਪਰੋਕਤ ਉਦਾਹਰਣਾਂ ਨੂੰ ਦੇਖ ਕੇ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂ ਜੀ ਨੇ ਆਪਣੇ ਇਸ ਬੀਰ ਰਸੀ ਕਾਵਿ ਲਈ ਜਿਨੇ ਵੀ ਅਲੰਕਾਰ ਚੁਣੇ ਹਨ ਉਹ ਸਭ ਵਿਸ਼ੇ ਦੇ ਅਨਕੂਲ ਹਨ। ਉਹ ਸਭ ਘਰੇਲੂ ਜਾਂ ਮਿਥਿਹਾਸ ਨਾਲ ਸਬੰਧ ਰਖਦੇ ਹਨ, ਪਰ ਪਾਠਕਾਂ ਦੇ ਦਿਲ ਅਤੇ ਦਿਮਾਗ ਉਪਰ ਸਿਧਾ ਅਸਰ ਕਰਦੇ ਹਨ। ਪਾਠਕਾਂ ਨੂੰ ਸਮਝਣ ਵਿਚ ਕੋਈ ਮੁਸ਼ਕਲ ਨਹੀਂ ਪੈਂਦੀ ਸਗੋਂ ਅਸਲੀ ਜਜ਼ਬਾ ਸਪਸ਼ਟ ਹੋ ਜਾਂਦਾ ਹੈ।

---

1 ਇਸ ਅਲੰਕਾਰ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਕਲਗੀਧਰ ਦਾ ਇਹ ਵਿਸ਼ਵਾਸ ਸੀ ਕਿ ਜ਼ਮੀਨ ਨੂੰ ਕਿਸੇ ਬਲਦ ਨੇ ਸਿੰਙਾਂ ਉਪਰ ਚੁਕਿਆ ਹੋਇਆ ਹੈ, ਇਹ ਅਲੰਕਾਰ ਕੇਵਲ ਬੀਰ-ਰਸ ਨੂੰ ਚਮਕਾਉਣ ਖਾਤਰ ਵਰਤਿਆ ਹੈ, ਉਨ੍ਹਾਂ ਦਾ ਵਿਸ਼ਵਾਸ ਤੇ ਸਤਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤ ਵਿਚ ਹੀ ਸੀ—

ਜੇ ਕੋ ਬੁਝੈ ਹੋਵੈ ਸਚਿਆਰੁ। ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ। ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥

(ਜਪੁਜੀ)

Sri Satguru Jagjit Singh Ji Elibrary NamdhariElibrary@gmail.com

੧੦

# ਮੰਤਵ

## [ਮੁਦਾ = ਮਕਸਦ]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇਸ਼ ਤੇ ਦੇਸ਼ ਵਾਸੀਆਂ ਦੀ ਹਾਲਤ ਬਹੁਤ ਹੀ ਨਾਜ਼ਕ ਹੋ ਚੁਕੀ ਸੀ। ਇਸ ਵੇਲੇ ਭਾਰਤ ਸ਼ਖਸੀ ਹਕੂਮਤ ਦੇ ਪੰਜੇ ਵਿਚ ਜਕੜਿਆ ਹੋਇਆ ਸੀ, ਅਤੇ ਉਸ ਸਮੇਂ ਦੀ ਰਾਜਨੀਤੀ ਧਾਰਮਿਕ ਜਨੂਨ ਤੇ ਤਅਸਬ ਉਪਰ ਆਧਾਰਤ ਸੀ। ਦੇਸ਼ ਸੂਬਿਆਂ ਵਿਚ ਵੰਡਿਆ ਹੋਇਆ ਸੀ। ਛੋਟੇ ਦੇਸੀ ਰਜਵਾੜੇ ਕੇਂਦਰੀ ਸ਼ਾਸਨ ਦੇ ਅਧੀਨ ਕਠਪੁਤਲੀਆਂ ਬਣ ਚੁਕੇ ਸਨ। ਜਾਗੀਰਦਾਰੀ ਨੇ ਗਰੀਬਾਂ ਨੂੰ ਲਤਾੜਿਆ ਹੋਇਆ ਸੀ। ਦਖਣ ਵਿਚ ਸ਼ਿਵਾ ਜੀ ਨੇ ਦਾਸਤਾ ਤੋਂ ਛੁਟਕਾਰਾ ਪਾਉਣ ਲਈ ਸੁਤੰਤਰਤਾ ਦੇ ਖੇਤਰ ਵਿਚ ਕਦਮ ਰਖਿਆ, ਪਰ ਉਤਰੀ ਭਾਰਤ ਵਿਚ ਕੋਈ ਵੀ ਐਸਾ ਰਜਵਾੜਾ ਨਹੀਂ ਸੀ ਜੋ ਰਾਣਾ ਪ੍ਰਤਾਪ ਵਾਂਗ ਧਰਮ ਯੁਧ ਲਈ ਯਤਨ ਸ਼ੀਲ ਹੋਵੇ। ਪਹਾੜੀ ਰਾਜੇ ਪੁਰਾਣੇ ਰਸਮਾਂ ਰਿਵਾਜਾਂ ਦੇ ਸ਼ਿਕਾਰ ਬਣੇ ਹੋਏ ਸਨ ਅਤੇ ਉਨ੍ਹਾਂ ਵਿਚ ਈਰਖਾ ਦੀ ਅਗ ਭੜਕ ਰਹੀ ਸੀ। ਇਹੋ ਜਿਹੀ ਰਾਜ ਨੀਤੀ ਹੇਠ ਲੋਕ ਆਪਣੇ ਕਰਮਾਂ ਧਰਮਾਂ ਅਤੇ ਆਪਣੇ ਫਰਜ਼ਾਂ ਨੂੰ ਭੁਲ ਚੁਕੇ ਸਨ। ਹਿੰਦੂ ਜਨਤਾ ਦਾ ਸ੍ਵੈਮਾਣ, ਗੌਰਵ ਅਤੇ ਉਤਸ਼ਾਹ ਮਿਟ ਗਿਆ ਸੀ, ਹਿੰਦੂਆਂ ਦੇ ਮੰਦਰ ਉਨ੍ਹਾਂ ਸਾਮ੍ਹਣੇ ਢਾਏ ਜਾਂਦੇ ਸਨ, ਦੇਵ ਮੂਰਤੀਆਂ ਤੋੜੀਆਂ ਜਾਂਦੀਆਂ ਸਨ, ਅਤੇ ਸੰਤਾਂ ਸਾਧੂਆਂ ਦਾ ਅਪਮਾਨ ਹੋ ਰਿਹਾ ਸੀ। ਇਹ ਨੀਤੀ ਹਿੰਦੂਆਂ ਤਕ ਹੀ ਸੀਮਤ ਨਹੀਂ ਸੀ ਬਲਕਿ ਇਸ ਦਾ ਸ਼ਿਕਾਰ ਸਰਮਦ ਅਤੇ ਦਾਰਾ ਸ਼ਿਕੋਹ ਹੋ ਚੁਕੇ ਸਨ। ਵੀਰਤਾ ਦਾ ਜਜ਼ਬਾ ਬਿਲਕੁਲ ਠੰਡਾ ਹੋ ਚੁਕਿਆ ਸੀ। ਕਵੀ ਜਨ ਰੀਤੀ ਕਾਲੀਨ ਸਾਹਿਤ ਦੀ ਰਚਨਾ ਕਰਨ ਵਿਚ ਜੁਟ ਗਏ ਸਨ। ਮੁਕਦੀ ਗਲ ਇਹ ਕਿ ਇਸ ਸਮੇਂ ਸ਼ਖਸੀ ਹਕੂਮਤ ਦੀ ਨੀਤੀ ਸਖਤੀ ਦੇ ਸਿਖਰ ਤਕ ਪਹੁੰਚ ਚੁਕੀ ਸੀ, ਜਿਸ ਦੇ ਫਲ ਸਰੂਪ ਭਾਰਤ ਦਾ ਸਮਾਜਕ ਢਾਂਚਾ ਵੀ ਢਿਲਾ ਹੋ ਚੁਕਾ ਸੀ। ਰਾਜਨੀਤੀ ਦਾ ਡੂੰਘਾ ਪ੍ਰਭਾਵ ਸਮਾਜ ਸੰਗਠਨ ਉਪਰ ਪੈਂਦਾ ਹੈ। ਇਸ ਵੇਲੇ ਧਰਮ ਪਰਿਵਰਤਨ ਦਾ ਅੰਦੋਲਨ, ਚਲ ਪਿਆ। ਇਕ ਬੰਨੇ ਤੇ ਲੋਕਾਂ ਨੇ ਆਪਣੀ ਸੁਰਖਿਆ ਲਈ ਸੋਚ ਵਿਚਾਰ ਸ਼ੁਰੂ ਕੀਤੀ ਦੂਸੇ ਬੰਨੇ ਇਸ ਚੇਤਨਤਾ ਵਿਚ ਸੰਕੀਰਣਤਾ ਵੀ ਆ ਗਈ ਕਿਉਂਕਿ ਹਿੰਦੂਆਂ ਦਾ ਉਚਵਰਗ ਆਪਣੀ ਪਵਿਤਰਤਾ ਨੂੰ ਕਾਇਮ ਰਖਣ ਲਈ ਬਹੁਤ ਹੀ ਸੀਮਤ ਜਿਹੇ ਖੇਤਰ ਵਿਚ ਸਿਮਟਦਾ ਗਿਆ। ਛੂਤ ਦੇ ਮਸਲੇ ਬਹੁਤ ਹੀ ਸਖਤ ਹੋ ਗਏ। ਕਰਮ ਕਾਂਡ ਨੂੰ ਬਹੁਤ ਹੀ ਮਹਤਤਾ ਦਿਤੀ ਗਈ। ਛਤ੍ਰੀ ਆਪਣਾ ਧਰਮ ਛਡ ਬੈਠੇ। ਹਿੰਦੂ ਸਮਾਜ ਇਸ ਵੇਲੇ ਬਹੁਤ ਸਾਰੇ ਸਮਾਜਕ ਬੀਮਾਰੀਆਂ ਅਤੇ ਕੁਰੀਤੀਆਂ ਦੇ ਜਾਲ ਵਿਚ ਫਸੀ ਹੋਈ ਮਛੀ ਵਾਂਗ ਤੜਫ ਰਿਹਾ ਸੀ।

ਭਾਰਤ ਦਾ ਪੁਰਾਣਾ ਧਨ ਕਲਗ਼ੀਧਰ ਤੋਂ ਪਹਿਲੋਂ ਹੀ ਬਾਹਰੀ ਆਕਰਮਣ-ਕਾਰੀਆਂ ਦੇ ਹਥਾਂ ਵਿਚ ਜਾ ਚੁਕਾ ਸੀ। ਜਿਹੜਾ ਬਚਿਆ ਖੁਚਿਆ ਧਨ ਸੀ, ਉਹ ਸਮੇਂ ਦੇ ਸ਼ਾਸਕਾਂ ਅਤੇ ਜਾਗੀਰਦਾਰਾਂ ਦੀ ਵਿਲਾਸਤਾ ਅਤੇ ਐਸ਼ ਪਰਸਤੀ ਲਈ, ਉਨ੍ਹਾਂ ਪਾਸ ਸੰਚਤ ਹੋ ਰਿਹਾ ਸੀ। ਵਿਦੇਸ਼ੀ ਬਪਾਰ ਵੀ ਹਿੰਦੂਆਂ ਦੇ ਹਥੋਂ ਨਿਕਲ ਕੇ ਮੁਸਲਮਾਨ ਸ਼ਾਸਕ ਵਰਗ ਦੇ ਹਥ ਵਿਚ ਜਾ ਚੁਕਿਆ ਸੀ। ਖੇਤੀ ਬਾੜੀ ਨੂੰ ਵੀ ਡਾਢਾ ਧਕਾ ਲਗਾ ਸੀ, ਕਿਉਂਕਿ ਜ਼ਿਮੀਦਾਰਾਂ ਦੀ ਭੋਂ ਤੇ ਜਾਗੀਰਦਾਰ ਦੀ ਸੀ, ਉਹ ਉਸ ਦੇ ਅਗੇ ਕਾਰਿੰਦੇ ਸਨ। ਧਾਰਮਿਕ ਸਿਥਤੀ ਹੋਰ ਵੀ ਵਿਗੜੀ ਹੋਈ ਸੀ। ਜੋ ਧਰਮ ਨੀਤੀ ਅਦਬਰ ਨੇ ਚਲਾਈ ਸੀ, ਉਹ ਨੀਤੀ ਉਸ ਪਿਛੋਂ ਜਹਾਂਗੀਰ, ਸ਼ਾਹਜਹਾਨ ਦੇ ਰਾਜ ਕਾਲ ਸਮੇਂ ਬਹੁਤ ਹੀ ਵਖ ਪ੍ਰਕਾਰ ਦੀ ਹੋ ਚੁਕੀ ਸੀ ਅਤੇ ਸ੍ਰੀ ਗੋਬਿੰਦ ਸਿੰਘ ਜੀ ਦੇ ਸਮੇਂ ਤੇ ਉਸ ਵਿਚ ਇਤਨਾ ਪਰਿਵਰਤਨ ਆ ਗਿਆ ਸੀ ਕਿ ਉਸ ਸਮੇਂ ਦੇ ਸ਼ਾਸਕ ਹਿਕ ਦੇ ਜ਼ੋਰ ਨਾਲ ਧਰਮ ਪਰਿਵਰਤਨ ਲਈ ਰਾਤ ਦਿਨ ਕੰਮ ਕਰ ਰਹੇ ਸਨ। ਕਸ਼ਮੀਰੀ ਬ੍ਰਾਹਮਣ ਆਪਣੇ ਧਰਮ ਦੀ ਰਖਿਆ ਲਈ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਣ ਵਿਚ ਆਏ ਸਨ। ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇਵਲ ਨੌਂ ਸਾਲ ਦੇ ਸਨ। ਉਨ੍ਹਾਂ ਦੇ ਪੂਜਯ ਪਿਤਾ ਦੀ ਕੁਰਬਾਨੀ ਵੀ ਇਸ ਧਰਮ ਰਖਿਆ ਲਈ ਹੋਈ। ਕਲਗ਼ੀਧਰ ਦੇ ਸਾਹਮਣੇ ਹੋਰ ਵੀ ਇਸ ਕਿਸਮ ਦੇ ਵਕੂਏ ਹੋਏ। ਗੁਰੂ ਜੀ ਦੇ ਮਨ ਪੁਰ ਭਾਰਤ ਤੇ ਭਾਰਤ ਵਾਸੀਆਂ ਦੀ ਇਸ ਦੁਰਦਿਸ਼ਾ ਦਾ ਡੂੰਘਾ ਅਸਰ ਪਿਆ। ਆਪ ਜੀ ਨੇ ਭਾਰਤ ਦੇ ਪੁਰਾਣੇ ਸਾਹਿਤ ਦਾ ਅਧਿਅਨ ਕੀਤਾ। ਰਾਮਾਇਣ, ਮਹਾ ਭਾਰਤ ਅਤੇ ਗੀਤਾ ਆਦਿ ਦੀ ਸਿਖਿਆ ਉਪਰ ਵੀ ਵਿਚਾਰ ਕੀਤੀ ਅਤੇ ਆਪ ਜੀ ਇਸ ਸਿਟੇ ਉਪਰ ਪੁਜੇ :—

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਯਨ ਪਕਰਿ ਪਛਾਰੋ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝਿ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥

ਆਪਣੇ ਨੀਅਤ ਕਾਰਜ ਨੂੰ ਅਮਲੀ ਜਾਮਾ ਪਹਿਨਾਉਣ ਲਈ ਗੁਰੂ ਦੇਵ ਨੇ ਸਭ ਤੋਂ ਪਹਿਲੋਂ ਆਪਣੇ ਪਿਆਰੇ ਪਿਤਾ ਦੀ ਕੁਰਬਾਨੀ ਦਿਤੀ। ਖਾਲਸਾ ਪੰਥ ਸਾਜਿਆ ਆਪਣੇ ਬਚਿਆਂ ਦੀ ਕੁਰਬਾਨੀ ਦਿਤੀ। ਰਾਤ ਦਿਨ ਕੌਮ ਦੀ ਸੁਤੰਤਰਤਾ ਪ੍ਰਾਪਤ ਕਰਨ ਵਾਸਤੇ ਜੁਟੇ ਰਹੇ। ਆਪ ਜੀ ਇਕ ਮਹਾਨ ਵਿਦਵਾਨ ਸਨ, ਇਸ ਲਈ ਆਪ ਜੀ ਨੇ ਇਹ ਸੋਚਿਆ ਕਿ ਇਨ੍ਹਾਂ ਕੁਰਬਾਨੀਆਂ ਦੇ ਨਾਲ-ਨਾਲ ਉਤਮ ਸਾਹਿਤ ਦੀ ਵੀ ਜ਼ਰੂਰਤ ਹੈ, ਕਿਉਂਕਿ ਜੇਕਰ ਸਾਹਿਤ ਕੌਮ ਦਾ ਆਪਣਾ ਹੋਵੇਗਾ, ਤਾਂ ਜਦ ਤਕ ਉਹ ਸਾਹਿਤ ਰਹੇਗਾ ਤਦ ਤਕ ਉਹ ਕੌਮ ਬਣੀ ਰਹੇਗੀ। ਕੌਮ ਵਿਚ ਸੰਗਠਨ, ਤੇ ਸੁਤੀ ਅਣਖ ਦੀ ਜਾਗ੍ਰਤੀ ਸਾਹਿਤ ਦੇ ਮਾਧਮ

ਨਾਲ ਹੀ ਪੈਦਾ ਕੀਤੀ ਜਾ ਸਕਦੀ ਹੈ। "ਵਾਰ ਸ੍ਰੀ ਭਗਉਤੀ ਜੀ ਕੀ" ਦੀ ਰਚਨਾ ਦਾ ਮੰਤਵ ਅਸਲ ਵਿਚ ਤੇ ਕਲਗੀਧਰ ਹੀ ਜਾਣਦੇ ਸਨ, ਪਰ ਅਸੀਂ ਇਥੇ ਆਪਣੀ ਅਲਪ ਬੁਧੀ ਦੇ ਅਨੁਸਾਰ ਇਸ ਰਚਨਾ ਦੇ ਲਿਖਤ ਬਧ ਕਰਨ ਦੇ ਮੁਦੇ ਉਪਰ ਵਿਚਾਰ ਪੇਸ਼ ਕਰਦੇ ਹਾਂ—

1. ਗੱਲਾਂ ਬਾਤਾਂ ਰਾਹੀਂ ਸਿਖਿਆ ਉਪਸਿਥਤ ਜਨਤਾ ਤਕ ਸੀਮਤ ਰਹਿੰਦੀ ਹੈ, ਤੇ ਉਹ ਸਿਖਿਆ ਮਗਰੋਂ ਹਵਾ ਵਿਚ ਮਿਲ ਕੇ ਹਵਾ ਹੋ ਜਾਂਦੀ ਹੈ, ਆਉਣ ਵਾਲੀਆਂ ਨਸਲਾਂ ਉਸ ਤੋਂ ਪੂਰਾ ਲਾਭ ਨਹੀਂ ਉਠਾ ਸਕਦੀਆਂ ਕਿਉਂਕਿ ਸੁਣੀਆਂ-ਸੁਣਾਈਆਂ ਗੱਲਾਂ ਵਿਚ ਅਸਲੀਅਤ ਮਿਟ ਜਾਂਦੀ ਹੈ ਤੇ ਕਹਿਣ ਵਾਲੇ ਲੋਕਾਂ ਦੇ ਆਪਣੇ ਜਜ਼ਬੇ ਉਸ ਵਿਚ ਸ਼ਾਮਲ ਹੋ ਜਾਂਦੇ ਹਨ। ਸਾਡਾ ਇਥੇ ਕਹਿਣ ਦਾ ਮੁਦਾ ਇਹ ਹੈ ਕਿ ਗੁਰੂ ਪਾਸੋਂ ਸੁਣੀ ਹੋਈ ਸਿਖਿਆ ਸਿਖ ਅਗੇ ਕਿਸੇ ਨੂੰ ਦਸ ਸਕਦਾ ਹੈ ਅਤੇ ਇਹ ਸਿਲਸਿਲਾ ਨਸਲਾਂ ਤਕ ਚਲ ਸਕਦਾ ਹੈ, ਪਰ ਜਿਹੜੀ ਸਿਖਿਆ ਮੁਢਲੇ ਰੂਪ ਵਿਚ ਗੁਰੂ ਨੇ ਕਹੀ ਹੋਵੇਗੀ ਉਸ ਵਿਚ ਅਗੇ ਚਲ ਕੇ ਰਲਾ ਪੈ ਸਕਦਾ ਹੈ। ਇਸ ਆਸ਼ੇ ਨੂੰ ਮੁਖ ਰਖ ਕੇ ਗੁਰੂ ਦੇਵ ਨੇ ਜਿਸ ਕਥਾ ਨੂੰ ਕੌਮ ਦੀ ਬੇਹਤਰੀ ਵਾਸਤੇ ਚੁਣਿਆ, ਉਸ ਨੂੰ ਲਿਖਤ ਬਧ ਕਰ ਦਿਤਾ, ਤਾਂਕਿ ਆਉਣ ਵਾਲੀਆਂ ਨਸਲਾਂ ਵੀ ਇਸ ਤੋਂ ਲਾਭ ਪ੍ਰਾਪਤ ਕਰਦੀਆਂ ਰਹਿਣ। ਜਦ ਤਕ ਦੁਨੀਆਂ ਕਾਇਮ ਰਹੇਗੀ ਕਲਗੀਧਰ ਦਾ ਮੰਤਵ ਪੂਰਾ ਹੁੰਦਾ ਰਹੇਗਾ। ਲੋਕ ਇਸ ਸਾਹਿਤ ਤੋਂ ਉਤਸ਼ਾਹ ਪ੍ਰਾਪਤ ਕਰਦੇ ਰਹਿਣਗੇ।

2. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਪੁਰਾਣਾਂ, ਰਾਮਾਇਣ ਅਤੇ ਮਹਾ ਭਾਰਤ ਆਦਿ ਦਾ ਪਾਠ ਕੇਵਲ ਦਿਖਾਵੇ ਵਾਸਤੇ ਕੀਤਾ ਜਾਂਦਾ ਸੀ ਜਾਂ ਇਸ ਪਾਠ ਦੇ ਕਰਨ ਨਾਲ, ਬਗੈਰ ਕੋਈ ਅਮਲ ਕੀਤੇ ਮੋਖ ਪ੍ਰਾਪਤ ਹੋ ਜਾਵੇਗੀ, ਇਸ ਪ੍ਰਕਾਰ ਦੀ ਰੁਚੀ ਜਨਤਾ ਦੇ ਦਿਲ ਦਿਮਾਗ ਵਿਚ ਕੰਮ ਕਰ ਰਹੀ ਸੀ। ਗੁਰੂ ਜੀ ਨੇ ਇਸ ਦਾ ਅਹਿਸਾਸ ਕੀਤਾ ਤੇ ਇਸ ਪੁਰਾਣਿਕ ਸਾਹਿਤ ਨੂੰ ਕੌਮ ਵਿਚ ਜੋਸ਼, ਸੰਗਠਨ ਤੇ ਸੁਤੰਤਰਤਾ ਪ੍ਰਾਪਤੀ ਦਾ ਮਾਧਿਮ ਬਣਾਇਆ। ਇਸ ਨੂੰ ਕੇਵਲ ਕਥਾ-ਵਾਰਤਾ ਤਕ ਸੀਮਤ ਨਹੀਂ ਰਹਿਣ ਦਿਤਾ। ਇਸ ਢੰਗ ਨਾਲ ਮਾਰਕੰਡੇ ਪੁਰਾਣ ਵਿਚੋਂ ਕਥਾ ਵਸਤੂ ਲੈ ਕੇ, ਇਸ ਵਾਰ ਨੂੰ ਪੇਸ਼ ਕੀਤਾ ਕਿ ਜਿਸ ਦੇ ਸੁਣਨ ਨਾਲ ਮੁਰਦਾ ਦਿਲਾਂ ਵਿਚ ਜਾਨ ਪੈ ਜਾਵੇ ਅਤੇ ਆਪ ਜੀ ਦਾ ਇਹ ਉਪਰਾਲਾ ਉਸੇ ਕਿਸਮ ਦਾ ਹੈ, ਜਿਵੇਂ ਯੂਨਾਨ ਵਿਚ ਕਿਸੇ ਵੇਲੇ ਦੋ ਟਾਪੂਆਂ ਵਿਚ ਲੜਾਈ ਚਲ ਰਹੀ ਸੀ, ਇਕ ਟਾਪੂ ਨੂੰ ਬਾਰ ਬਾਰ ਹਾਰ ਹੋਈ ਅੰਤ ਵਿਚ ਉਥੋਂ ਦੀ ਹਕੂਮਤ ਨੇ ਪ੍ਰਤੀਬੰਧ ਲਗਾ ਦਿਤਾ ਕਿ ਜੇ ਕਈ ਦੂਸਰੇ ਟਾਪੂ ਉਪਰ ਹਲਾ ਬੋਲਣ ਲਈ ਉਕਸਾਏਗਾ ਉਸ ਨੂੰ ਫਾਂਸੀ ਦੇ ਦਿਤੀ ਜਾਵੇਗੀ। ਇਕ ਕਵੀ ਨੇ ਕੌਮ ਦੀ ਇਸ ਗਿਰਾਵਟ ਦਾ ਅਹਿਸਾਸ ਕੀਤਾ ਤੇ ਆਪਣੇ ਆਪ ਨੂੰ ਪਾਗਲ ਸਾਬਤ ਕਰਕੇ ਇਕ ਕਵਿਤਾ ਜਨਤਾ ਵਿਚਕਾਰ ਪੜ੍ਹੀ ਜਿਸ ਦੇ ਸੁਣਦਿਆਂ ਲੋਕਾਂ ਦੇ ਜੋਸ਼ ਦਾ ਤੂਫਾਨ ਪੈਦਾ ਹੋ ਗਿਆ ਅਤੇ ਉਨ੍ਹਾਂ ਨੇ ਆਪਣੇ ਪੁਰਾਣੇ ਦੁਸ਼ਮਣ ਉਪਰ ਜਿਤ ਪ੍ਰਾਪਤ ਕੀਤੀ। ਕਲਗ਼ੀਧਰ ਦੇ ਇਸ ਸਾਹਿਤ ਨੇ ਉਸ ਸਮੇਂ ਦੇ ਸੁਤੇ ਹੋਏ ਸਮਾਜ ਨੂੰ ਹਲੂਣਿਆ ਅਤੇ ਲੋਕਾਂ ਦੇ ਦਿਲਾਂ ਵਿਚ ਉਤਸ਼ਾਹ ਭਰ ਦਿਤਾ ਤੇ ਇੰਜ ਆਪ ਜੀ ਦਾ ਮੰਤਵ ਪੂਰਾ ਹੋਇਆ ਤੇ ਅਗੇ ਹੁੰਦਾ ਰਹੇਗਾ।

3. ਭਗਤੀ ਲਹਿਰ ਦੇ ਭਾਰਤੀ ਸੰਤਾਂ ਨੇ ਜਨਤਾ ਵਾਸਤੇ ਬਹੁਤ ਸ਼ੁਭ ਕਾਰਜ ਕੀਤਾ।

Sri Satguru Jagjit Singh Ji Elibrary NamdhariElibrary@gmail.com

ਸਮਾਜ ਸੁਧਾਰ ਦਾ ਉਪਰਾਲਾ ਕੀਤਾ । ਅਧਿਆਤਮਕ ਵਿਦਿਆ ਦਾ ਪ੍ਰਚਾਰ ਕੀਤਾ । ਮਨੁਖ ਨੂੰ ਅਸਲੀ ਮਨੁਖ ਬਨਾਉਣ ਦਾ ਜਤਨ ਕੀਤਾ, ਪਰ ਸਿਵਾਏ ਗੁਰੂ ਨਾਨਕ ਦੇਵ ਦੇ ਹੋਰ ਕਿਸੇ ਸੰਤ ਨੇ ਇਸਤ੍ਰੀ ਸਮਾਜ ਦੇ ਸੁਧਾਰਣ ਬਾਰੇ ਇਕ ਸ਼ਬਦ ਵੀ ਨਹੀਂ ਕਿਹਾ ਸਗੋਂ ਕਬੀਰ ਜੈਸੇ ਵਿਸ਼ਾਲ-ਹਿਰਦੇ ਸੰਤ ਨੇ ਇਸਤ੍ਰੀ ਜਾਤੀ ਨੂੰ ਨਿੰਦਿਆ, ਗੋਰਖ ਆਦਿ ਸੰਤਾਂ ਨੇ ਇਸਤ੍ਰੀ ਨੂੰ ਮੋਖ ਦੇ ਰਾਹ ਦਾ ਇਕ ਰੋੜਾ ਸਾਬਤ ਕੀਤਾ, ਕੇਵਲ ਪੰਜਾਬ ਦੇ ਭਗਤੀ ਲਹਿਰ ਦੇ ਪ੍ਰਤੀਨਿਧ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤ੍ਰੀ ਜਾਤੀ ਦੇ ਪਖ ਨੂੰ ਨਿਆਇ ਭਰਪੂਰ ਦ੍ਰਿਸ਼ਟੀ ਕੋਣ ਨਾਲ ਪੇਸ਼ ਕੀਤਾ ਅਤੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਿਹਾ :—

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਉਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥

ਕਲਗੀਧਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਤਾਂ ਨੂੰ ਪੂਰੀ ਤਰ੍ਹਾਂ ਅਪਣਾਈ ਰਖਿਆ ਹੈ ਤੇ ਉਨ੍ਹਾਂ ਸਿਧਾਤਾਂ ਦੀ ਵਿਆਖਿਆ ਵਿਚ ਕੋਈ ਕਸਰ ਬਾਕੀ ਨਹੀਂ ਰਖੀ । ਗੁਰੂ ਜੀ ਨੇ ਇਸਤ੍ਰੀ ਦੇ ਮਾਣ ਅਤੇ ਸਤਕਾਰ ਵਿਚ ਵਾਧਾ ਕਰਨ ਲਈ ਤੇ ਗੁਰੂ ਨਾਨਕ ਦੇਵ ਦੇ ਇਸਤ੍ਰੀ ਸਮਾਜ ਸੁਧਾਰ ਨੂੰ ਸਪਸ਼ਟ ਕਰਨ ਲਈ ਦੁਰਗਾ ਨੂੰ ਜਗਤ ਮਾਤ ਸਿਧ ਕਰਕੇ ਕੇਵਲ ਮਾਤਾ ਰੂਪ ਵਿਚ ਹੀ ਸੀਮਤ ਨਹੀਂ ਰਖਿਆ ਸਗੋਂ ਉਸ ਨੂੰ ਬਚਿਆਂ ਦੀ ਰਖਿਆ ਕਰਨ ਵਿਚ ਸੂਰਬੀਰਤਾ ਦੇ ਚਿਨ੍ਹ ਵਿਚ ਸਥਾਪਤ ਕੀਤਾ ਅਤੇ ਦਸਿਆ ਕਿ ਇਸਤ੍ਰੀ ਕੇਵਲ ਮਾਤਾ ਹੀ ਨਹੀਂ ਸਗੋਂ ਉਹ ਆਪਣਿਆਂ ਬਚਿਆਂ ਵਾਸਤੇ ਛਤ ਛਾ ਵੀ ਹੈ ਅਤੇ ਉਹ ਆਪਣੇ ਬਚਿਆਂ ਦੀ ਰਖਿਆ ਲਈ ਵਡ ਤੋਂ ਵਡਾ ਕਾਰਜ ਕਰ ਸਕਦੀ ਹੈ, ਇਸ ਲਈ ਇਸਤ੍ਰੀ ਜਾਤੀ ਨਿੰਦਣ ਜੋਗ ਨਹੀਂ ਸਗੋਂ ਸ਼ਲਾਘਾ ਜੋਗ ਅਤ ਪੂਜਨੀਯ ਹੈ । ਉਹ ਮੋਖ ਦੇ ਰਾਹ ਦਾ ਰੋੜਾ ਨਹੀਂ ਸਗੋਂ ਮੋਖ ਦਾਤੀ ਹੈ, ਕਿਉਂ ਜੋ ਉਹ ਜੀਵਨ ਦਾਨ ਦਿੰਦੀ ਹੈ ਅਤੇ ਇਸ ਮਨੁਖਾ ਜੀਵਨ ਰਾਹੀਂ ਮਨਖ ਪ੍ਰਭੂ ਪ੍ਰਾਪਤੀ ਕਰ ਸਕਦਾ ਹੈ ।

4. ਅਭਿਮਾਨ ਮਨੁਖ ਨੂੰ ਰਾਖਸ਼ ਬਣਾ ਦਿੰਦਾ ਹੈ ਅਤੇ ਅੰਤ ਉਸ ਦਾ ਨਾਸ ਹੋ ਜਾਂਦਾ ਹੈ । ਜੇ ਦੇਵਤੇ ਵੀ ਅਪਣੇ ਕਰਤਵ ਨੂੰ ਭੁਲ ਜਾਣਗੇ, ਤਦ ਉਹਨਾਂ ਦੀ ਹਾਲਤ ਵਿਗੜ ਜਾਵੇਗੀ ਤੇ ਉਹ ਆਪਣੇ ਪਦ, ਮਾਣ ਅਤ ਮਰਯਾਦਾ ਨੂੰ ਖੋ ਬੈਠਣਗੇ । ਦੁਖਾਂ ਤੇ ਤਕਲੀਫਾਂ ਦਾ ਸ਼ਿਕਾਰ ਹੋ ਜਾਣਗੇ । ਦਰ-ਦਰ ਦੇ ਧਕੇ ਖਾਣੇ ਪੈਣਗੇ । ਪਰ ਜੇ ਉਹ ਸੰਭਲ ਕੇ ਜਗ-ਮਾਤ ਦੀ ਸ਼ਰਨ ਵਿਚ ਜਾ ਕੇ ਆਪਣੀ ਅਸਲੀਅਤ ਨੂੰ ਸਮਝ ਲੈਣਗੇ, ਤਦ ਮੁੜ ਉਹ ਆਪਣਾ ਖੁਸਿਆ ਹੋਇਆ ਮਾਣ ਪ੍ਰਾਪਤ ਕਰ ਲੈਣਗ । ਬਚਿਤਰ ਨਾਟਕ ਵਿਚ ਕਲਗੀਧਰ ਦਸਦੇ ਹਨ—

ਜਬ ਪਹਿਲੇ ਹਮ ਸ੍ਰਿਸ਼ਟ ਬਨਾਈ ॥
ਦਈਤ ਰਚੇ ਦੁਸ਼ਟ ਦੁਖਦਾਈ ॥
ਤੇ ਭੁਜ ਬਲ ਬਵਰੇ ਹ੍ਵੈ ਗਏ ॥
ਪੂਜਤ ਪਰਮ ਪੁਰਖ ਰਹਿ ਗਏ ॥
ਤੇ ਹਮ ਤਮਕਿ ਤਨਕ ਮੋ ਖਾਪੇ ॥
ਤਿਨਕੀ ਠਉਰ ਦੇਵਤਾ ਥਾਪੇ ॥
ਤੇ ਭੀ ਬਲ ਪੂਜਾ ਉਰਝਾਏ ॥
ਆਪਨ ਹੀ ਪਰਮੇਸਰ ਕਹਾਏ ॥
ਮਹਾ ਦੇਵ ਅਚੁਤ ਕਹਵਾਯੋ ॥
ਬਿਸਨ ਆਪ ਹੀ ਕੋ ਠਹਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥
ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥

ਉਪਰੋਕਤ ਵਿਚਾਰ ਦਾ ਭਾਵ ਇਹ ਹੈ ਕਿ ਜਦ-ਜਦ ਦੇਵਤੇ ਵੀ ਅਭਿਮਾਨ ਵਿਚ ਆਏ, ਤਦ ਉਹਨਾਂ ਦਾ ਅਭਿਮਾਨ ਤੋੜਨ ਲਈ ਰਾਖਸ਼ ਪੈਦਾ ਕੀਤੇ, ਜਦ ਉਹ ਜਾਲਮ ਹੋ ਗਏ, ਤਦ ਪ੍ਰਭੂ ਨੂੰ ਕੋਈ ਐਸੀ ਸ਼ਕਤੀ ਸੰਸਾਰ ਵਿਚ ਭੇਜਣੀ ਪਈ ਜਿਸ ਨੇ ਰਾਖਸ਼ਾਂ, ਭੇੜਿਆਂ ਅਤੇ ਅਤਿਆਚਾਰੀਆਂ ਦਾ ਨਾਸ ਕੀਤਾ ਅਤੇ ਜਨਤਾ ਨੂੰ ਸਿਧੇ ਰਾਹੇ ਪਾਇਆ। ਇਸ ਵਾਰ ਵਿਚ ਕਲਗੀਧਰ ਮੁਢ ਵਿਚ ਹੀ ਨਾਟਕੀ ਢੰਗ ਨਾਲ ਦਸਦੇ ਹਨ—

ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥

ਸੋ ਇਸ ਸਾਹਿਤ ਰਚਨਾ ਦਾ ਮਕਸਦ ਇਹ ਸੀ ਕਿ ਕੌਮ ਵਿਚੋਂ ਝੂਠੇ ਅਭਿਮਾਨ ਨੂੰ ਦੂਰ ਕੀਤਾ ਜਾਵੇ, ਕਿਉਂਕਿ ਹੰਕਾਰ ਮਨੁਖ ਦੇ ਸ਼ੁਭ ਗੁਣਾਂ ਦਾ ਨਾਸ਼ ਕਰ ਦਿੰਦਾ ਹੈ ਤੇ ਉਹ ਆਪਣੀ ਮਾਣ ਮਰਯਾਦਾ ਖੋ ਬੈਠਦਾ ਹੈ, ਅਭਿਮਾਨ ਨੂੰ ਤਰਕ ਕਰਕੇ ਆਪਣੇ ਕਰਤਵ ਦੇ ਪਾਲਣ ਕਰਨ ਲਈ ਜ਼ੁਲਮ ਦਾ ਡਟ ਕੇ ਮੁਕਾਬਲਾ ਕਰਨਾ ਚਾਹੀਦਾ ਹੈ।

6. ਇਸਤ੍ਰੀ ਕੇਵਲ ਵਿਲਾਸਤਾ ਦਾ ਚਿਨ੍ਹ ਨਹੀਂ, ਉਹ ਸੰਸਾਰ ਵਿਚ ਵਡੇ ਤੋਂ ਵਡਾ ਯੁਧ ਕਰ ਸਕਦੀ ਹੈ। ਉਹ ਕੇਵਲ ਪਰਦੇ ਵਿਚ ਰਖਣ ਲਈ ਨਹੀਂ ਉਹ ਯੁਧ ਦੇ ਮੈਦਾਨਾਂ ਵਿਚ ਰਣ-ਚੰਡੀ ਬਣ ਸਕਦੀ ਹੈ। ਉਹ ਕੇਵਲ ਕੋਮਲ ਅੰਗਾਂ ਦਾ ਮੁਜਸਮਾ ਨਹੀਂ, ਸਗੋਂ ਉਹ ਬਜ੍ਰ ਨਾਲੋਂ ਵੀ ਜ਼ਿਆਦਾ ਸਖਤ ਹੋ ਸਕਦੀ ਹੈ, ਉਹ ਕੇਵਲ ਮਿਠੇ ਮਿਠੇ ਗੀਤ ਹੀ ਗਾਉਣ ਲਈ ਨਹੀਂ ਸਗੋਂ ਸਿੰਘ ਅਤੇ ਬਿਜਲੀ ਵਾਂਗ ਬੁਕ ਕੇ ਕੜਕ ਸਕਦੀ ਹੈ। ਇਸ ਸਾਹਿਤ ਰਾਹੀਂ ਗੁਰੂ ਜੀ ਨੇ ਇਸਤ੍ਰੀ ਜਾਤੀ ਨੂੰ ਉਤਸ਼ਾਹ ਦਿਤਾ ਹੈ ਕਿ ਉਹ ਮਨੁਖਾਂ (ਆਪਣੀ ਔਲਾਦ) ਨੂੰ ਸੁਤੰਤਰਤਾ ਦਿਲਵਾ ਸਕਦੀ ਹੈ। ਉਹ ਮਨੁਖਾਂ ਦੀ ਵਿਲਾਸਤਾ ਜਾਂ ਲਿੰਗ ਵਾਸ਼ਨਾ ਦਾ ਸਾਧਨ ਨਹੀਂ ਸਗੋਂ ਉਸ ਦੀ ਰਖਿਅਕ ਵੀ ਹੈ। ਉਹ ਵਡੇ-ਵਡੇ ਰਾਖਸ਼ਾਂ ਨੂੰ ਰਣ ਵਿਚ ਜਿਤ ਸਕਦੀ ਹੈ, ਇੰਦਰ ਜਿਹੇ ਦੇਵਤਿਆਂ ਦੀ ਹਥਿਆਰਬੰਦ ਹੋ ਕੇ ਸਹਾਇਤਾ ਕਰ ਸਕਦੀ ਹੈ, ਉਹ ਕੇਵਲ ਗਹਿਣੇ ਕਪੜੇ ਹੀ ਪਹਿਨਣ ਲਈ ਨਹੀਂ, ਸਗੋਂ ਜਿਰਾਬਕਤਰ

Sri Satguru Jagjit Singh Ji Elibrary NamdhariElibrary@gmail.com

ਤੇ ਯੁਧ ਦੇ ਹਥਿਆਰਾਂ ਨਾਲ ਲੈਸ ਹੋਣ ਲਈ ਵੀ.ਹੈ, ਉਹ ਮਨੁਖਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਅਗੇ ਵਧ ਸਕਦੀ ਹੈ। ਸੋ ਇਸ ਵਾਰ ਤੋਂ ਇਸਤ੍ਰੀ ਜਾਤੀ ਨੂੰ ਉਚਾ ਲੈ ਜਾਣ ਦਾ ਗੁਰੂ ਦੇਵ ਦਾ ਮੰਤਵ ਸੀ ਅਤੇ ਜਿਸ ਵਿਚ ਆਪ ਜੀ ਸਫਲ ਹੋਏ, ਕਿਉਂਕਿ ਕਲਗ਼ੀਧਰ ਦੇ ਆਪਣੇ ਹੀ ਸਮੇਂ ਵਿਚ ਇਸਤ੍ਰੀ ਜਾਤੀ ਨੇ ਸਿੰਘਣੀਆਂ ਬਣ ਕੇ ਆਪ ਦੇ ਮੰਤਵ ਦੀ ਪੂਰਤੀ ਕਰ ਦਿਤੀ ਸੀ।

6. ਇਸ ਸਾਹਿਤ ਰਾਹੀਂ ਜਿਥੇ ਕਲਗੀਧਰ ਨੇ ਇਸਤ੍ਰੀ ਜਾਤੀ ਨੂੰ ਉਚਿਆਇਆ ਉਥੇ ਪੁਰਖਾਂ ਦੀ ਅਣਖ ਨੂੰ ਵੰਗਾਰਿਆ ਤੇ ਲਲਕਾਰਿਆ ਹੈ ਤੇ ਇਸ ਸਾਹਿਤ ਮਾਧਮ ਰਾਹੀਂ ਦਸਿਆ ਕਿ ਜੇ ਇਸਤ੍ਰੀ ਇਕ ਵਡੀ ਸ਼ਕਤੀ ਦਾ ਮੁਕਾਬਲਾ ਕਰ ਸਕਦੀ ਹੈ ਤਦ ਪੁਰਖ ਕਿਉਂ ਨਹੀਂ ਕਰ ਸਕਦਾ। ਇਹੋ ਕਾਰਨ ਸੀ ਕਿ ਸਿੰਘਾਂ ਵਿਚ ਇਸ ਸਾਹਿਤ ਦੇ ਸੁਣਨ ਨਾਲ ਜੋਸ਼ ਦੇ ਤੂਫਾਨ ਉਠ ਖੜੇ ਹੁੰਦੇ.ਸਨ ਅਤੇ ਉਹ ਵਡੀ ਤੋਂ ਵਡੀ ਔਕੜ ਦਾ ਮੁਕਾਬਲਾ ਕਰਨ ਲਈ ਖੜੇ ਹੋ ਜਾਂਦੇ ਸਨ। ਇਸ ਮੰਤਵ ਵਿਚ ਗੁਰੂ ਦੇਵ ਸਫਲ ਹੋਏ।

7. ਗੁਰੂ ਜੀ ਨੇ ਇਸ ਗਲ ਦਾ ਪ੍ਰਣ ਕੀਤਾ ਸੀ ਕਿ ਮੈਂ ਆਪਣੇ ਇਕ-ਇਕ ਸੂਰਮੇ ਨੂੰ ਲਖਾਂ ਨਾਲ ਲੜਾਵਾਂਗਾ ਅਤੇ ਚਿੜੀਆਂ ਤੋਂ ਬਾਜ਼ ਮਰਵਾਵਾਂਗਾ। ਇਸ ਮਕਸਦ ਨੂੰ ਪੂਰਾ ਕਰਨ ਲਈ ਗੁਰੂ ਜੀ ਨੇ 'ਵਾਰ ਸ੍ਰੀ ਭਗਉਤੀ ਜੀ ਕੀ' ਦੀ ਰਚਨਾ ਇਸ ਕਲਾਤਮਕ ਢੰਗ ਨਾਲ ਕੀਤੀ ਕਿ ਜਿਸ ਵਿਚ ਇਕ ਦੁਰਗਾ ਨੂੰ ਹੀ ਬੇਸ਼ੁਮਾਰ ਰਾਖਸ਼ਾਂ ਨਾਲ ਲੜਦਿਆਂ ਦਿਖਾਇਆ ਗਿਆ ਹੈ। ਉਹ ਲਖਾਂ ਦੁਸ਼ਮਣਾਂ ਨੂੰ ਦੇਖ ਕੇ ਰੋਹ ਵਿਚ ਆਉਂਦੀ ਹੈ, ਆਪਣਾ ਦਿਲ ਨਹੀਂ ਤੋੜਦੀ ਸਗੋਂ ਉਹ ਇਕ ਇਕਲੀ, ਮੁਨਾਰਿਆਂ ਜਿਡੇ ਰਾਖਸ਼ਾਂ ਦੇ ਪੂਰਾਂ ਨੂੰ ਖਪਾ ਰਹੀ ਹੈ—

ਘੇਰ ਲਈ ਵਰਿਆਮੀ ਦੁਰਗਾ ਆਇਕੈ ॥
ਰਾਕਸ ਵਡੇ ਅਲਾਮੀ ਭਜ ਨ ਜਾਣਦੇ ॥
ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ॥

... ... ... ...

ਧੂਹ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
ਚੰਡੀ ਰਾਖਸ਼ ਖਾਣੀ ਵਾਹੀ ਦੈਂਤ ਨੂੰ ॥
ਵਢੇ ਗਨ ਤਿਖਾਣੀ ਮੂਏ ਖੇਤ ਵਿਚ ॥

... ... ... ...

ਪਕੜ ਪਛਾੜੇ ਰਾਕਸਾਂ ਦਲ ਦੈਂਤਾਂ ਅੰਦਰ ਜਾਇਕੈ ॥
ਬਹੁ ਕੇਸੀ ਪਕੜ ਪਛਾੜਿਅਨਿ ਤਿਨ ਅੰਦਰਿ ਧੂਮ ਰਚਾਇਕੈ ॥
ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ ॥

ਇਸ ਮਕਸਦ ਵਿਚ ਕਲਗੀਧਰ ਸਫਲ ਹੋਏ। ਆਪ ਜੀ ਦੇ ਸਾਹਿਬਜ਼ਾਦਿਆਂ ਨੇ ਲਖਾਂ ਫੌਜਾਂ ਦਾ ਵੀਰ ਅਭਮਨੂ ਵਾਂਗ ਚਮਕੌਰ ਵਿਚ ਟਾਕਰਾ ਕੀਤਾ, ਮਗਰੋਂ ਮੁਗ਼ਲਾਂ ਦੀ

Sri Satguru Jagjit Singh Ji Elibrary NamdhariElibrary@gmail.com

ਵਿਸ਼ਾਲ ਸ਼ਕਤੀ ਨਾਲ ਬੰਦੇ ਬਹਾਦਰ ਦਾ ਟਾਕਰਾ, ਬਾਬਾ ਦੀਪ ਸਿੰਘ ਦੀ ਲੜਾਈ, ਇਸ ਬੀਰ-ਰਸੀ ਸਾਹਿਤ ਦਾ ਹੀ ਤੇ ਫਲ ਸੀ। ਅਜ ਵੀ ਇਹ ਸਾਹਿਤ ਵਿਅਕਤੀਗਤ ਵੀ ਮਨੁਖ ਨੂੰ ਜ਼ੁਲਮ ਦੇ ਟਾਕਰੇ ਵਾਸਤੇ ਉਤਸ਼ਾਹ ਬਖਸ਼ਦਾ ਹੈ ਅਤੇ ਅਜ ਵੀ ਦੁਸ਼ਮਨ ਦਾ ਮੁਕਾਬਲਾ ਕਰਨ ਲਈ ਇਸ ਸਾਹਿਤ ਦੇ ਅਧਿਐਨ ਦੀ ਲੋੜ ਹੈ।

8. ਸੰਸਾਰ ਵਿਚ ਮੁਢ ਕਦੀਮਾਂ ਤੋਂ ਬਦੀ ਅਤੇ ਨੇਕੀ ਦੇ ਦੋ ਧੜੇ ਰਹੇ ਹਨ। ਪਹਿਲੋਂ ਬਦੀ ਨੇਕੀ ਉਪਰ ਗ਼ਾਲਬ ਆ ਜਾਂਦੀ ਹੈ, ਤੇ ਅੰਤ ਵਿਚ ਨੇਕੀ ਦੀ ਜਿਤ ਹੁੰਦੀ ਹੈ। ਇਸ ਮੰਤਵ ਨੂੰ ਸਪਸ਼ਟ ਕਰਨ ਲਈ ਆਪ ਜੀ ਨੇ ਸਮੇਂ ਦੀ ਹਕੂਮਤ ਨੂੰ ਬਦੀ (ਰਾਖਸ਼ਾਂ) ਦੇ ਰੂਪ ਵਿਚ ਬੰਨ੍ਹਿਆਂ ਅਤੇ ਜ਼ੁਲਮ ਦੀ ਮਿਧੀ ਹੋਈ ਜਨਤਾ ਨੂੰ ਦੇਵਤਿਆਂ ਦੇ ਰੂਪ ਵਿਚ ਪੇਸ਼ ਕੀਤਾ, ਤੇ ਪੁਰਸ਼ਾਰਥ ਨੂੰ ਚੰਡੀ ਦੇ ਰੂਪਕ ਰਾਹੀਂ ਸਪਸ਼ਟ ਕਰਕੇ ਜ਼ੁਲਮ-ਲਿਤਾੜੀ ਜਨਤਾ ਨੂੰ ਸਮੇਂ ਦੀ ਹਕੂਮਤ ਦੇ ਜ਼ੁਲਮ ਵਿਰੁਧ ਖੜਾ ਕੀਤਾ ਅਤੇ ਆਪਣੇ ਜੀਵਨ ਵਿਚ ਬਹੁਤ ਹਦ ਤਕ ਸਫਲ ਹੋਏ। ਨਿਹਥੇ ਮਨੁਖਾਂ ਨੇ ਇਸ ਜਜ਼ਬੇ ਹੇਠ ਮੁਗ਼ਲ ਰਾਜ ਨਾਲ ਟਕਰ ਲਈ, ਤੇ ਗੁਰੂ ਜੀ ਦੇ ਮੰਤਵ ਨੂੰ ਪੂਰਾ ਕੀਤਾ।

9. ਕਲਗੀਧਰ ਇਸ ਵਾਰ ਤੋਂ ਪਹਿਲੋਂ ਚੰਡੀ ਚਰਿਤ੍ਰ—1 ਤੇ 2 ਲਿਖ ਚੁਕੇ ਸਨ। ਪਰ ਇਹ ਦੋਵੇਂ ਰਚਨਾਵਾਂ ਸਾਹਿਤਕ-ਭਾਸ਼ਾ ਬ੍ਰਿਜੀ ਵਿਚ ਸਨ, ਜੋ ਕੇਵਲ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਸੂਝ ਬੂਝ ਤਕ ਸੀਮਤ ਸਨ। ਇਨ੍ਹਾਂ ਦਾ ਲਾਭ ਆਮ ਜਨਤਾ ਨਹੀਂ ਸੀ ਉਠਾ ਸਕਦੀ। ਸਤਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਵਿਚ ਆਪਣੇ ਵਿਚਾਰਾਂ ਨੂੰ ਆਮ ਜਨਤਾ ਤਕ ਪਹੁੰਚਾਉਣ ਲਈ ਪੰਜਾਬੀ ਅਤੇ ਸਾਧ ਭਾਸ਼ਾ ਪ੍ਰਧਾਨ ਪੰਜਾਬੀ ਨੂੰ ਅਪਣਾਇਆ ਸੀ। ਸੋ ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲੋਕ ਸਮੂਹ ਤਕ ਆਪਣੀ ਅਵਾਜ ਨੂੰ ਪਹੁੰਚਾਣ ਲਈ 'ਵਾਰ ਸ੍ਰੀ ਭਗਉਤੀ ਜੀ ਕੀ' ਪੰਜਾਬੀ ਭਾਸ਼ਾ ਵਿਚ ਲਿਖੀ, ਜਿਸ ਦਾ ਪ੍ਰਭਾਵ ਅਜ ਵੀ ਸਪਸ਼ਟ ਹੈ। ਜਿਨ੍ਹਾਂ ਪ੍ਰਭਾਵ ਜਪੁਜੀ ਸਾਹਿਬ ਨੇ ਲੋਕ ਸਮੂਹ ਵਿਚ ਪਾਇਆ, ਜਿੰਨਾ ਪ੍ਰਭਾਵ ਮੌਲਾਨਾ ਰੂਮ ਦੀ ਮਸਨਵੀ ਨੇ ਫ਼ਾਰਸੀ ਦਾਨ ਦੁਨੀਆ ਵਿਚ ਪੈਦਾ ਕੀਤਾ, ਉਤਨਾ ਹੀ ਪ੍ਰਭਾਵ ਸਿੰਘਾਂ ਸੂਰਮਿਆਂ ਵਿਚ ਇਸ ਵਾਰ ਦਾ ਹੈ।

10. ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਪੰਜਾਬੀ ਵਿਚ ਸੂਰਬੀਰਾਂ ਦੇ ਜਸ ਵਿਚ ਵਾਰਾਂ ਲਿਖੀਆਂ ਜਾਂਦੀਆਂ ਸਨ, ਪਰ ਉਹਨਾਂ ਵਿਚ ਕੇਵਲ ਦੋ ਛੋਟੇ-ਛੋਟੇ ਰਾਜਪੂਤ ਰਾਜਿਆਂ ਜਾਂ ਜਾਗੀਰਦਾਰਾਂ ਦੇ ਯੁਧ, ਜੋ ਬੀਰ-ਰਸ ਭਰਪੂਰ ਹੁੰਦੇ ਸਨ, ਦਿਖਾਏ ਜਾਂਦੇ ਸਨ, ਹਿੰਦੀ ਜਗਤ ਵਿਚ, ਰਾਸੋ ਤੇ ਰਾਸਕ ਨਾਮੀ ਬੀਰ-ਰਸੀ ਅਤੇ ਸ਼ਿੰਗਾਰ ਰਸੀ ਕਵਿਤਾ ਪ੍ਰਚਲਤ ਸੀ। ਗੁਰੂ ਨਾਨਕ ਦੇਵ ਜੀ ਨੇ ਇਸ ਸਾਹਿਤ ਵਿਚ ਇਕ ਨਵਾਂ ਮੋੜ ਲਿਆਂਦਾ ਅਤੇ ਕਵਿਤਾ ਦੇ ਇਸ ਰੂਪ ਨੂੰ ਅਧਿਆਤਮਕ ਜਜ਼ਬਿਆਂ ਨੂੰ ਪ੍ਰਗਟਾਉਣ ਦਾ ਮਾਧਮ ਬਣਾਇਆ, ਆਸਾ ਦੀ ਵਾਰ ਤੇ ਗੁਰੂ ਗ੍ਰੰਥ ਵਿਚ ਲਿਖੀਆਂ ਹੋਰ ਵਾਰਾਂ, ਇਸ ਨਵੇਂ ਮੋੜ ਦਾ ਫਲ ਹਨ। ਸ੍ਰੀ ਗੁਰੂ ਗੋਬਿਦ ਸਿੰਘ ਜੀ ਨੇ ਚੰਡੀ—3 ਦੀ ਵਾਰ ਰਚ ਕੇ ਇਕ ਬੰਨੇ ਸੂਰਬੀਰਤਾ ਤੇ ਦੂਜੇ ਬੰਨੇ ਅਧਿਆਤਮਕਤਾ ਨੂੰ ਉਜਾਗਰ ਕੀਤਾ। ਇਕ ਹੀ ਵਾਰ ਪਾਸੋਂ ਦੋ ਮੰਤਵ ਪ੍ਰਾਪਤ ਕੀਤੇ ਤੇ ਇਕ ਨਵੀਂ ਪ੍ਰਕਾਰ ਦੀ ਵਾਰ ਪੰਜਾਬੀ ਸਾਹਿਤ ਨੂੰ ਦਿਤੀ ਜੋ ਅਜ ਤਕ ਬੇ-ਮਿਸਾਲ ਹੈ।

11. ਪੁਰਾਣਕ ਕਥਾ ਵਿਚੋਂ ਗੁਰੂ ਜੀ ਨੇ ਪਲਾਟ ਚੁਣ ਕੇ ਜਨਤਾ ਵਿਚ ਸੰਗਠਨ ਪੈਦਾ ਕੀਤਾ ਤੇ ਏਕਤਾ ਦੇ ਮੰਤਵ ਦੀ ਪੂਰਤੀ ਦਾ ਜਤਨ ਕੀਤਾ। ਇਕ ਬੰਨਿਉਂ ਸਿਖ ਅਤੇ ਦੂਜੇ ਬੰਨਿਉਂ ਹਿੰਦੂ ਇਕ ਦੂਜੇ ਦੇ ਨੇੜੇ ਆਏ। ਜ਼ੁਲਮ ਦਾ ਟਾਕਰਾ ਦਸ ਕੇ ਮੁਸਲਮਾਨਾਂ, ਹਿੰਦੂਆਂ ਅਤੇ ਸਿਖਾਂ ਨੂੰ ਕੌਮੀਅਤ ਦੀ ਲੜੀ ਵਿਚ ਪਰੋਣਾ, ਇਸ ਵਾਰ ਦਾ ਮੰਤਵ ਇਹ ਵੀ ਸੀ ਜਿਸ ਵਿਚ ਆਪ ਸਫਲ ਰਹੇ।

ਉਪਰ ਅਸੀਂ ਗੁਰੂ ਦੇਵ ਦੇ ਇਸ ਸਾਹਿਤ ਰਚਨਾ ਦੇ ਮੰਤਵ ਬਾਰੇ ਇਕ ਸੰਖੇਪ ਜਿਹਾ ਖਾਕਾ ਪੇਸ਼ ਕੀਤਾ ਹੈ, ਗੁਰੂ ਦੇਵ ਦਾ [1]ਮੰਤਵ ਹੋਰ ਵੀ ਹੋ ਸਕਦਾ ਹੈ, ਜਿਸ ਨੂੰ ਉਹ ਆਪ ਭਲੀ ਪ੍ਰਕਾਰ ਜਾਣਦੇ ਸਨ।

---

1 ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਯੁਧ ਤੇ 'ਦੁਰਗਾ' ਅਤੇ ਦਾਨਵਾਂ ਦਾ ਦਿਖਾਇਆ ਹੈ ਅਤੇ ਇਨ੍ਹਾਂ ਯੁਧਾਂ ਵਿਚ ਦੁਰਗਾ ਨੂੰ ਮਹਾਂ ਬਲੀ ਅਤੇ ਮਹਾਂ ਪ੍ਰਾਕ੍ਰਮੀ ਦਿਖਾ ਕੇ ਇਸ ਸਚਾਈ ਉਪਰ ਬਲ ਦਿਤਾ :—

ਤੈਂਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸ ਕਰਾਇਆ ॥

ਭਾਵ ਗੁਰੂ ਦੇਵ ਦਸਦੇ ਹਨ ਕਿ ਹੇ ਅਕਾਲ ਪੁਰਖ ! ਦੁਰਗਾ ਭਾਵੇਂ ਮਹਾਂ ਬਲੀ ਹੈ, ਜਿਸ ਨੂੰ ਨਾ ਤੇ ਦੇਵਤੇ ਅਤੇ ਨਾ ਹੀ ਦਾਨਵ ਜਿਤ ਸਕਦੇ ਹਨ, ਪਰ ਇਸ ਦੁਰਗਾ ਦਾ ਸਾਜਨਹਾਰ ਤੂੰ ਹੈਂ, ਜਿਸ ਨੂੰ ਸਿਮਰਨਾ ਹਰ ਮਨੁਖ ਦਾ ਕਰਤੱਵ ਹੈ।

Sri Satguru Jagjit Singh Ji Elibrary NamdhariElibrary@gmail.com

# ਚੰਡੀ—੩

ੴ ਵਾਹਿਗੁਰੂ ਜੀ ਕੀ ਫਤਹਿ ॥

## ਸ੍ਰੀ [1]ਭਗਉਤੀ ਜੀ ਸਹਾਇ ॥

### ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸ਼ਾਹੀ ॥ ੧੦ ॥

(੧)

1. [2]ਪ੍ਰਿਥਮ [3]ਭਗੌਤੀ ਸਿਮਰ ਕੈ ਗੁਰੁ ਨਾਨਕ ਲਈਂ ਧਿਆਇ ॥
2. ਫਿਰਿ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥
3. ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ ॥

**ਮੰਗਲਾਚਰਣ ਅਰਦਾਸ** ॥ ਸਭ ਤੋਂ ਪਹਿਲੋਂ ਕਲਗ਼ੀਧਰ ਆਪਣੇ ਇਸ਼ਟ (ਨਿਰੰਕਾਰ) ਤੇ ਸਤਗੁਰੂ ਨਾਨਕ ਅਤੇ ਗੁਰ-ਗੱਦੀ ਦੇ ਬਾਕੀ ਗੁਰੂ (ਆਪਣੇ ਤੋਂ ਇਲਾਵਾ) ਸਾਹਿਬਾਨ ਦੀ ਅਰਾਧਨਾ ਕਰਦੇ ਹਨ, ਤਾਕਿ ਜਿਸ ਮਹਾਨ ਕਾਰਜ ਨੂੰ ਆਪ ਜੀ ਨੇ ਅਰੰਭਿਆ ਸੀ, ਉਸ ਵਿਚ ਸਫਲਤਾ ਪ੍ਰਾਪਤ ਹੋਵੇ । ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਤਗੁਰੂ ਨਾਨਕ ਦੇਵ ਦੇ ਮੂਲ ਸਿਧਾਂਤ ਅਨੁਸਾਰ ਪ੍ਰਮਾਤਮਾ, ਜੋ ਸਰਬ-ਸ਼ਕਤੀਮਾਨ ਹੈ, ਦੀ ਅਰਾਧਨਾ ਕੀਤੀ ਹੈ ।

(੧)

1. ਪਹਿਲੋਂ ਮੈਂ ਅਨੰਤ ਅਤੇ ਅਸੀਮ ਸ਼ਕਤੀ (ਨਿਰੰਕਾਰ=੧ ੳ) ਨੂੰ ਸਿਮਰਦਾ ਹਾਂ ਤੇ ਫੇਰ ਗੁਰੂ ਨਾਨਕ ਨੂੰ ਅਰਾਧਦਾ ਹਾਂ ।
2. ਇਸ ਪਿਛੋਂ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਅਮਰਦਾਸ ਜੀ ਤੇ ਰਾਮਦਾਸ ਜੀ ਨੂੰ ਯਾਦ ਕਰਦਾ ਹਾਂ, ਇਹ ਮੇਰੇ ਸਹਾਈ ਹੋਵਨ ।
3. ਗੁਰੂ ਅਰਜਨ, ਹਰਿ ਗੋਬਿੰਦ ਸਾਹਿਬ ਅਤੇ ਸ੍ਰੀ ਹਰਿ ਰਾਇ ਜੀ ਦੀ (ਗੁਰੂ-ਗੱਦੀ ਦੇ ਵਾਰਸਾਂ) ਅਰਾਧਨਾ ਕਰਦਾ ਹਾਂ ।

---

1. ਅਸੀਮ ਅਤੇ ਅਨੰਤ ਰੂਪਾ ⌒ ਸ਼ਕਤੀ, ਈਸ਼ਵਰ, ਤਲਵਾਰ, Supreme Power । 2. ਪਹਿਲਾਂ । 3. ੧ ਓਕਾਰ, ਅਕਾਲ ਪੁਰਖ, ਪ੍ਰਭੂ-ਸੱਤਾ ।

Sri Satguru Jagjit Singh Ji Elibrary NamdhariElibrary@gmail.com

4. ਸ੍ਰੀ ਹਰਿ ਕਿਸ਼ਨ ਧਿਆਈਐ ਜਿਸੁ ਡਿਠੇ ਸਭਿ ਦੁਖਿ ਜਾਇ ॥
5. ਤੇਗ ਬਹਾਦਰ ਸਿਮਰਿਐ ਘਰ [1]ਨਉਨਿਧਿ ਆਵੈ ਧਾਇ ॥
6. ਸਭ ਥਾਂਈ ਹੋਇ ਸਹਾਇ ॥ ੧ ॥

(੨)

ਪਉੜੀ ॥ 1. [2]ਖੰਡਾ ਪ੍ਰਿਥਮੈ ਸਾਜਿਕੈ ਜਿਨ ਸਭ [3]ਸੈਸਾਰੁ ਉਪਾਇਆ ॥
2. ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥
3. [4]ਸਿੰਧ ਪਰਬਤ [5]ਮੇਦਿਨੀ ਬਿਨੁ ਥੰਮ੍ਹਾਂ [6]ਗਗਨੁ [7]ਰਹਾਇਆ ॥
4. [8]ਸਿਰਜੇ [9]ਦਾਨੋ ਦੇਵਤੇ ਤਿਨ ਅੰਦਰਿ [10]ਬਾਦੁ ਰਚਾਇਆ ॥
5. ਤੈਹੀ [11]ਦੁਰਗਾ ਸਾਜਿਕੈ ਦੈਂਤਾਂ ਦਾ ਨਾਸੁ ਕਰਾਇਆ ॥

4. ਫੇਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਧਿਆਉਂਦਾ ਹਾਂ, ਜਿਨ੍ਹਾਂ ਦੇ ਦਰਸ਼ਨ ਕੀਤਿਆਂ ਸਭ ਦੁਖ-ਕਲੇਸ਼ ਦੂਰ ਹੋ ਜਾਂਦੇ ਹਨ।
5. ਸ੍ਰੀ ਗੁਰੂ ਤੇਗ ਬਹਾਦਰ ਨੂੰ ਸਿਮਰਦਾ ਹਾਂ, ਜਿਨ੍ਹਾਂ ਦੇ ਸਿਮਰਿਆਂ ਯਾਦ ਕੀਤਿਆਂ ਮਨੁਖ ਨੌਂ ਖਜ਼ਾਨਿਆਂ ਦੀ ਪ੍ਰਾਪਤੀ ਕਰ ਲੈਂਦਾ ਹੈ।
6. (ਮੇਰੀ ਅਰਦਾਸ ਹੈ) ਕਿ ਇਹ ਸਭ ਗੁਰੂ ਅਤੇ ਸਰਬ-ਸ਼ਕਤੀਮਾਨ ਪ੍ਰਭੂ ਮੇਰੀ ਸਹਾਇਤਾ ਕਰਨ (ਤਾਕਿ ਵਾਰ ਸ੍ਰੀ ਭਗਉਤੀ ਜੀ ਕੀ ਨਿਰਵਿਘਨ ਸੰਪੂਰਨ ਹੋਵੇ)।

(੨)

1. ਪ੍ਰਭੂ-ਸੱਤਾ (ਪ੍ਰਮਾਤਮਾ) ਨੇ ਪਹਿਲੋਂ ਮਾਯਾ (ਯੋਗ-ਮਾਯਾ) ਨੂੰ ਸਾਜਿਆ, ਤੇ ਫੇਰ ਆਪ ਹੀ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ।
2. ਇਸ ਮਹਾਂ-ਸ਼ਕਤੀ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਨੂੰ ਸਾਜ ਕੇ ਇਸ ਸੰਸਾਰ ਨੂੰ ਜੋ ਕੁਦਰਤ ਦੀ ਖੇਡ ਹੈ, ਰਚਿਆ, ਬਣਾਇਆ ਤੇ ਸਵਾਰਿਆ ਹੈ।
3. ਸਮੁੰਦਰ, ਪਹਾੜ, ਪ੍ਰਿਥਵੀ (ਧਰਤੀ) ਆਦਿ ਪੈਦਾ ਕੀਤੇ ਤੇ ਫੇਰ ਅਕਾਸ਼ ਦਾ ਤੰਬੂ ਬਗੈਰ ਥੰਮਾਂ (ਚੋਬਾਂ) ਤੋਂ ਖੜਾ ਕਰ ਦਿਤਾ।
4. ਉਸੇ ਮਹਾਂ ਸ਼ਕਤੀ ਨੇ ਇਕੋ ਹੀ ਸੋਮੇ ਵਿਚੋਂ ਰਾਖਸ਼ ਅਤੇ ਦੇਵਤੇ ਰਚੇ ਅਤੇ ਉਨ੍ਹਾਂ ਅੰਦਰ ਝਗੜਾ ਤੇ ਵਾਦ-ਵਿਵਾਦ ਪੈਦਾ ਕੀਤਾ।
5. ਹੇ ਪ੍ਰਭੂ-ਸੱਤਾ ! ਆਪ ਜੀ ਨੇ ਹੀ ਦੁਰਗਾ (ਦੇਵੀ) ਨੂੰ ਰਚ ਕੇ, ਉਸ ਪਾਸੋਂ ਦੈਂਤਾਂ (ਰਾਖਸ਼ਾਂ) ਦਾ ਨਾਸ਼ ਕਰਵਾਇਆ।

---

1. ਨੌਂ ਖਜ਼ਾਨੇ। 2. ਮਾਯਾ, ਯੋਗ ਮਾਯਾ, ਕੁਦਰਤ। 3. ਸੰਸਾਰ, ਦੁਨੀਆਂ। 4. ਸਮੁੰਦਰ, ਸਾਗਰ। 5. ਪ੍ਰਿਥਵੀ, ਜ਼ਮੀਨ, ਧਰਤੀ। 6. ਆਕਾਸ਼। 7. ਰਖਿਆ। 8. ਪੈਦਾ ਕੀਤੇ। 9. ਦੈਂਤ, ਰਾਖਸ਼। 10. ਝਗੜਾ-ਰਗੜਾ, ਵਾਦ-ਵਿਵਾਦ। 11. ਦੇਵੀ, ਦੁਰਗਮ ਰਾਖਸ਼ ਨੂੰ ਮਾਰਨ ਵਾਲੀ ਦੇਵੀ, ਭਗਤੀ ਅਤੇ ਬੜੀਆਂ ਮੁਸ਼ਕਲਾਂ ਨਾਲ ਸਿਧ ਹੋਣ ਵਾਲੀ ਦੇਵੀ।

Sri Satguru Jagjit Singh Ji Elibrary NamdhariElibrary@gmail.com

6. ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ [1]ਦਹਸਿਰੁ [2]ਘਾਇਆ ॥
7. ਤੈਥੋਂ ਹੀ *ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥
8. ਬਡੇ ਬਡੇ [3]ਮੁਨਿ ਦੇਵਤੇ ਕਈ ਜੁਗ ਤਿਨੀ [4]ਤਨੁ ਤਾਇਆ ॥
9. ਕਿਨੀ ਤੇਰਾ ਅੰਤੁ ਨ ਪਾਇਆ ॥ ੨ ॥

(੩)

1. ਸਾਧੂ [5]ਸਤਿਜੁਗੁ ਬੀਤਿਆ [6]ਅਧਸੀਲੀ ਤ੍ਰੇਤਾ ਆਇਆ ॥
2. ਨੱਚੀ [7]ਕਲ ਸਰੋਸਰੀ ਕਲਿ [8]ਨਾਰਦ [9]ਡਉਰੂ ਵਾਇਆ ॥
3. ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ [10]ਉਪਾਇਆ ॥
4. ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ ॥

6. ਹੇ ਮਹਾਂ-ਸ਼ਕਤੀ ! ਤੈਥੋਂ ਹੀ ਸ੍ਰੀ ਰਾਮ ਚੰਦ੍ਰ ਜੀ ਨੇ ਬਲ (ਸ਼ਕਤੀ=ਤਾਕਤ) ਪ੍ਰਾਪਤ ਕਰਕੇ ਰਾਵਨ ਜਿਹੇ ਬਲਵਾਨ ਨੂੰ ਤੀਰਾਂ ਨਾਲ ਮਾਰ ਸੁਟਿਆ ।
7. ਹੇ ਮਹਾਂ ਕਾਲ ! ਆਪ ਜੀ ਤੋਂ ਹੀ ਸ੍ਰੀ ਕ੍ਰਿਸ਼ਨ ਚੰਦ੍ਰ ਨੇ ਸ਼ਕਤੀ ਹਾਸਲ ਕਰਕੇ ਕੰਸ ਨੂੰ ਕੇਸਾਂ ਤੋਂ ਫੜ ਕੇ (ਮਥੁਰਾ ਵਿਚ) ਪਿਛਾੜ ਕੇ ਮਾਰ ਦਿਤਾ ਸੀ । ਜਾਂ ਕੰਸ ਅਤੇ ਕੇਸੀ ਦੈਂਤ ਨੂੰ ਖਤਮ ਕੀਤਾ ਸੀ ।
8. ਹੇ ਨਿਰੰਕਾਰ ! ਤੇਰਾ ਅੰਤ ਪਾਉਣ ਲਈ ਵਡੇ-ਵਡੇ ਰਿਸ਼ੀਆਂ ਤੇ ਮੁਨੀਆਂ ਨੇ ਜੁਗਾਂ ਤਕ ਘੋਰ ਤਪੱਸਿਆ ਕੀਤੀ ।
9. ਪਰ (ਇਨ੍ਹਾਂ ਸਭ ਰਿਸ਼ੀਆਂ ਤੇ ਦੇਵਤਿਆਂ ਵਿਚੋਂ) ਕਿਸੇ ਨੇ ਵੀ ਤੇਰਾ ਅੰਤ ਨਹੀਂ ਪਾਇਆ (ਕਿਉਂਕਿ ਤੂੰ ਬੇਅੰਤ ਹੈਂ) ।

(੩)

1. ਸੰਤ ਸੁਭਾ (ਧਰਮਵਾਨ) ਸਤਜੁਗ (ਜਦ) ਬੀਤ ਗਿਆ, (ਤਦ) ਅਧ-ਧਰਮੀ (ਸਤੋ-ਰਜੋ ਗੁਣ ਸਹਿਤ) ਤ੍ਰੇਤਾ ਯੁਗ ਆ ਗਿਆ ।
2. (ਅਵਿਦਿਆ) ਕਲ੍ਹਾ (ਇਸ ਸਮੇਂ) ਹਰ ਇਕ ਦੇ ਸਿਰ ਚੜ੍ਹ ਨਚ ਉਠੀ ਅਤੇ ਨਾਰਦ ਨੇ ਇਸ ਨਾਚ ਨੂੰ ਤੇਜ਼ ਕਰਨ ਲਈ ਡਫਲੀ ਵਜਾਈ ।
3. ਦੇਵਤਿਆਂ ਦੇ ਹੰਕਾਰ ਨੂੰ ਚੂਰ-ਚੂਰ ਕਰਨ ਲਈ, (ਇਸ ਮਹਾਨ ਸ਼ਕਤੀ ਨੇ), ਮਹਿਖਾਸੁਰ ਅਤੇ ਸੁੰਭ ਆਦਿ ਮਹਾਂ ਬਲੀ ਦੈਂਤ ਪੈਦਾ ਕੀਤੇ ।
4. ਮਹਿਖਾਸੁਰ ਨੇ ਤਿੰਨੇ ਲੋਕ (ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ) ਜਿਤ ਲਏ ਅਤੇ ਦੇਵਤਿਆਂ ਨੂੰ ਹਰਾ ਕੇ ਆਪਣਾ ਰਾਜ ਕਾਇਮ ਕੀਤਾ ।

———

1. ਰਾਵਣ । 2. ਮਾਰਿਆ । 3. ਮੁਨੀ, ਰਿਸ਼ੀ । 4. ਤਪੱਸਿਆ ਕੀਤੀ । 5. ਸ਼ਾਂਤ ਸੁਭਾ ਸਤਜੁਗ । 6. ਰਜੋ ਤੇ ਸਤੋ ਗੁਣ ਦਾ ਮਿਲਗੋਭਾ । 7, ਲੜਾਈ, ਝਗੜਾ, ਕਲਾ, ਕਲੇਸ਼ । 8. ਨਾਰਦ ਮੁਨੀ । 9. ਡੋਰੂ ਵਜਾਇਆ, ਕਲਾ ਮਚਾ ਦਿਤੀ । 10. ਪੈਦਾ ਕੀਤਾ ।

* ਬਲ=ਸ਼ਕਤੀ, ਅਨੰਤ ਰੂਪਾ ਸ਼ਕਤੀ ਪਾਸੋਂ ਥੋੜੀ ਜਿਹੀ ਸ਼ਕਤੀ ਪ੍ਰਾਪਤ ਕਰਕੇ ।

Sri Satguru Jagjit Singh Ji Elibrary NamdhariElibrary@gmail.com

5. ਵੱਡਾ ਬੀਰੁ ਅਖਾਇਕੇ ਸਿਰ ਉਪਰਿ ਛਤ੍ਰ ਫਿਰਾਇਆ ॥
6. ਦਿੱਤਾ ਇੰਦ੍ਰ ਨਿਕਾਲਕੇ ਤਿਨ [1]ਗਿਰਿ [2]ਕੈਲਾਸੁ ਤਕਾਇਆ ॥
7. ਡਰਿਕੇ ਹੱਥੋ ਦਾਨਵੀ ਦਿਲ ਅੰਦਰਿ [3]ਤ੍ਰਾਸੁ ਵਧਾਇਆ ॥
8. ਪਾਸ ਦੁਰਗਾ ਦੇ ਇੰਦਰ ਆਇਆ ॥ ੩ ॥

(੪)

1. ਇਕ ਦਿਹਾੜੇ ਨਾਵਣ ਆਈ ਦੁਰਗਸਾਹ ॥
2. ਇੰਦਰ [4]ਬਿਰਥਾ ਸੁਣਾਈ ਆਪਣੇ ਹਾਲ ਦੀ ॥
3. ਛੀਨ ਲਈ [5]ਠਕੁਰਾਈ [6]ਸਾਤੇ [7]ਦਾਨਵੀ ॥
4. ਲੋਕੀ [8]ਤਿਹੀ ਫਿਰਾਈ [9]ਦੋਹੀ ਆਪਣੀ ॥
5. ਬੈਠੇ [10]ਵਾਇ [11]ਵਧਾਈ ਤੇ [12]ਅਮਰਾਵਤੀ ॥

5. ਲੋਕਾਂ ਪਾਸੋਂ ਇਕ ਬੀਰ ਸੂਰਮਾਂ ਅਖਵਾ ਕੇ, ਆਪਣੇ ਸਿਰ ਉਪਰ ਤਿੰਨਾਂ ਲੋਕਾਂ ਦਾ ਰਾਜਾ ਹੋਣ ਦੇ ਨਾਤੇ ਛਤ੍ਰ ਝੁਲਾਇਆ ।
6. ਸੁਰਗਾਪੁਰੀ ਵਿਚੋਂ ਇੰਦਰ ਨੂੰ ਬਾਹਰ ਕਢ ਦਿਤਾ, ਜੋ ਡਰਦਾ ਹੋਇਆ ਕੈਲਾਸ਼ ਪਰਬਤ ਦੀ ਓਟ ਵਿਚ ਆਇਆ ।
7. ਦੈਂਤਾਂ ਦੇ ਹਥੋਂ ਇੰਦਰ ਬਹੁਤ ਹੀ ਡਰਿਆ ਅਤੇ ਉਸ ਦੇ ਚਿਤ ਵਿਚ ਰਾਖਸ਼ਾਂ ਦਾ ਭੈ ਛਾ ਗਿਆ ।
8. (ਇਸ ਡਰ ਤੋਂ ਛੁਟਕਾਰਾ ਪਾਉਣ ਲਈ) ਇੰਦਰ ਦੁਰਗਾ (ਸ਼ਕਤੀ = ਦੇਵੀ) ਦੀ ਸ਼ਰਣ ਵਿਚ ਆਇਆ ।

(੪)

1. ਇਕ ਦਿਨ ਜਦ ਦੁਰਗਾ ਨਦੀ ਉਪਰ ਇਸ਼ਨਾਨ ਕਰਨ ਲਈ ਆਈ । (ਇੰਦਰ ਨੇ ਇਸ ਅਵਸਰ ਤੋਂ ਲਾਭ ਉਠਾ ਕੇ)
2. ਦੁਰਗਸਾਹ ਅਗੇ ਇੰਦਰ ਨੇ ਆਪਣੀ ਸਿਰ ਬੀਤੀ ਮੁਸੀਬਤ ਨੂੰ ਖੋਲ੍ਹ ਕੇ ਦਸਿਆ ।
3. ਹੇ ਮਾਤਾ ! ਰਾਖਸ਼ਾਂ ਸਾਥੋਂ (ਅਮਰਾਵਤੀ) ਦੀ ਹਕੂਮਤ (ਰਾਜ) ਖੋਹ ਲਈ ਹੈ ।
4. ਤਿੰਨਾਂ ਲੋਕਾਂ (ਸਾਰੇ ਸੰਸਾਰ ਵਿਚ) ਵਿਚ ਆਪਣੀ ਦੁਹਾਈ ਫਿਰਾ ਦਿਤੀ ਹੈ, (ਆਪਣਾ ਰਾਜ ਸਾਰੇ ਸੰਸਾਰ ਵਿਚ ਸਥਾਪਤ ਕਰ ਲਿਆ ਹੈ) ।
5. ਅਮਰਾਵਤੀ ਵਿਚ ਬੈਠੇ ਵਧਾਈ (ਮੁਬਾਰਕਬਾਦ) ਦੇ ਵਾਜੇ ਵਜਾ ਰਹੇ ਹਨ । (ਖੁਸ਼ੀਆਂ ਮਨਾ ਰਹੇ ਹਨ) ।

---

1. ਪਰਬਤ । 2. ਸ਼ਿਵਜੀ ਦਾ ਨਿਵਾਸ ਸਥਾਨ, ਕੈਲਾਸ਼ ਪਰਬਤ । 3. ਡਰ । 4. ਦੁਖ, ਦਰਦ, ਮੁਸੀਬਤ, ਸਿਰ ਬੀਤੀ । 5. ਪਾਤਸ਼ਾਹੀ, ਹਕੂਮਤ । 6. ਸਾਥੋਂ । 7. ਰਖਾਸ਼ਾਂ ਨੇ । 8. ਤਿੰਨ ਲੋਕਾਂ ਵਿਚ ਸੁਰਗ, ਮਾਤ ਲੋਕ ਤੇ ਪਾਤਾਲ । 9. ਢੰਡੋਰਾ । 10. ਵੈਰ, ਦੁਸ਼ਮਨੀ, ਵਜਾਏ । 11. ਮੁਬਾਰਕਬਾਦ । 12. ਸੁਰਗ ਲੋਕ, ਦੇਵ ਪੁਰੀ ।

Sri Satguru Jagjit Singh Ji Elibrary NamdhariElibrary@gmail.com

6. ਦਿਤੇ [1]ਦੇਵ ਭਜਾਈ ਸਭਨਾਂ ਰਾਕਸਾਂ ॥
7. ਕਿਨੇ ਨ ਜਿੱਤਾ ਜਾਈ ਮਹਿਖੇ ਦੈਤ ਨੂੰ ॥
8. ਤੇਰੀ [2]ਸਾਮ ਤਕਾਈ ਦੇਵੀ ਦੁਰਗਸਾਹ ॥ ੪ ॥

(੫)

1. ਦੁਰਗਾ [3]ਬੈਣ ਸੁਣੰਦੀ ਹੱਸੀ [4]ਹੜਹੜਾਇ ॥
2. ਓਹੀ [5]ਸੀਹੁ ਮੰਗਾਇਆ ਰਾਕਸ [6]ਭੱਖਣਾ ॥
3. "ਚਿੰਤਾ ਕਰਹੁ ਨ ਕਾਈ" ਦੇਵਾ ਨੂੰ ਆਖਿਆ ॥
4. [7]ਰੋਹ ਹੋਈ [8]ਮਹਾ ਮਾਈ ਰਾਕਸਿ ਮਾਰਣੇ ॥ ੫ ॥

(੬)

ਦੋਹਰਾ ॥ 1. ਰਾਕਿਸ ਆਏ [9]ਰੋਹਲੇ [10]ਖੇਤ ਭਿੜਨ ਕੇ ਚਾਇ ॥

6. ਇਨ੍ਹਾਂ ਸਭ ਰਾਖਸ਼ਾਂ ਨੇ (ਆਪਣੇ ਬਾਹੂ ਬਲ ਦੇ ਅਧਾਰ ਤੇ) ਦੇਵਤਿਆਂ ਨੂੰ ਰਣ-ਖੇਤਰ ਵਿਚੋਂ ਭਜਾ ਦਿਤਾ ਹੈ।
7. (ਸਾਰੇ ਦੇਵਤਿਆਂ ਨੇ ਪੂਰਾ-ਪੂਰਾ ਮੁਕਾਬਲਾ ਕੀਤਾ ਹੈ, ਪਰ) ਕੋਈ ਵੀ ਦੇਵਤਾ ਮਹਿਖਾਸੁਰ ਮਹਾਬਲੀ ਨੂੰ ਨਹੀਂ ਜਿਤ ਸਕਿਆ।
8. (ਨਿਰਾਸ਼ ਹੋ ਕੇ), ਹੇ ਦੁਰਗਸਾਹ ! ਅਸਾਂ ਤੇਰੀ ਸ਼ਰਣ (ਆਸਰਾ, ਓਟ) ਤਕੀ ਹੈ (ਸਾਨੂੰ ਆਪ ਦੀ ਮਦਦ ਦੀ ਲੋੜ ਹੈ)।

(੫)

1. ਦੁਰਗਾ, ਇੰਦਰ ਦੇ ਹਾੜਿਆਂ (ਬੈਨ-ਬਚਨਾਂ) ਤੇ ਕੀਰਨਿਆਂ ਨੂੰ ਸੁਣ ਕੇ ਖਿੜ ਖਿੜਾ ਕੇ ਹਸ ਪਈ।
2. (ਦੁਰਗਾ ਨੇ ਰੋਹ ਵਿਚ ਆ ਕੇ) ਉਸ ਵੇਲੇ ਆਪਣਾ ਰਾਖਸ਼ਾਂ ਨੂੰ ਚੱਬ ਜਾਣ ਵਾਲਾ ਸ਼ੇਰ ਮੰਗਾਇਆ (ਜੋ ਕਈ ਵਾਰ ਪਹਿਲੋਂ ਵੀ ਰਾਖਸ਼ਾਂ ਨੂੰ ਖਾ ਚੁਕਾ ਸੀ)।
3. ਮਹਾਂ-ਮਾਈ ਨੇ ਸਾਰੇ ਦੇਵਤਿਆਂ ਨੂੰ ਹੌਂਸਲਾ ਦੇ ਕੇ ਆਖਿਆ—ਤੁਸੀਂ ਕੋਈ ਚਿੰਤਾ ਨਾ ਕਰੋ, (ਹੁਣ ਮੈਂ ਜਾਣਾ ਤੇ ਰਾਖਸ਼)।
4. (ਰਾਖਸ਼ਾਂ ਦੇ ਜ਼ੁਲਮ ਨੂੰ ਯਾਦ ਕਰਕੇ) ਦੁਰਗਸਾਹ, ਰਾਖਸ਼ਾਂ ਨੂੰ ਮਾਰਨ ਵਾਸਤੇ ਕ੍ਰੋਧ ਅਤੇ ਗੁਸੇ ਵਿਚ ਭਰ ਗਈ।

(੬)

1. ਕ੍ਰੋਧ-ਭਰਪੂਰ ਰਾਖਸ਼ ਰਣ-ਭੂਮੀ ਵਿਚ (ਭੇੜ ਕਰਨ ਲਈ) ਲੜਨ ਦੇ ਚਾ ਨਾਲ ਆ ਗਏ।

———

**1. ਦੇਵਤੇ ! 2. ਸ਼ਰਣ, ਪਨਾਹ, ਓਟ, ਆਸਰਾ। 3. ਵੈਣ, ਕੀਰਨੇ, ਗੱਲਾਂ। 4. ਖਿੜ ਖਿੜਾ ਕੇ ਹਸ ਪਈ। 5. ਸ਼ੇਰ, ਸਿੰਘ। 6. ਰਾਖਸ਼ਾਂ ਨੂੰ ਖਾਣ ਵਾਲਾ। 7. ਗੁਸੇ ਹੋਈ, ਕ੍ਰੋਧ ਵਿਚ ਭਰ ਗਈ। 8. ਜਗਤ-ਮਾਤਾ, ਚੰਡੀ, 9. ਕ੍ਰੋਧ ਵਿਚ ਭਰਕੇ। 10. ਰਣ-ਭੂਮੀ।**

Sri Satguru Jagjit Singh Ji Elibrary NamdhariElibrary@gmail.com

2. ਲਿਸ਼ਕਨ ਤੇਗਾਂ ਬਰਛੀਆਂ ਸੂਰਜੁ [1]ਨਦਰਿ ਨਾ ਪਾਇ ॥ ੬ ॥

(੭)

ਪਉੜੀ ॥ 1. ਦੁਹਾ [2]ਕੰਧਾਰਾਂ ਮੁਹਿ ਜੁੜੇ ਢੋਲ ਸੰਖ ਨਗਾਰੇ ਬੱਜੇ ॥
2. ਰਾਕਸਿ ਆਏ ਰੋਹਲੇ ਤਲਵਾਰੀ [3]ਬਖਤਰ ਸੱਜੇ ॥
3. ਜੁਟੇ [4]ਸਉਹੇ ਜੁਧ ਨੂੰ ਇਕ ਜਾਤ ਨ ਜਾਨਣ ਭੱਜੇ ॥
4. ਖੇਤ ਅੰਦਰਿ ਜੋਧੇ ਗੱਜੇ ॥ ੭ ॥

(੮)

ਪਉੜੀ ॥ 1. ਜੰਗ [5]ਮੁਸਾਫਾ ਬੱਜਿਆ ਰਣ [6]ਘੁਰੇ ਨਗਾਰੇ [7]ਚਾਵਲੇ ॥
2. ਝੂਲਣ ਨੇਜੇ [8]ਬੈਰਕਾਂ [9]ਨੀਸਾਣ [10]ਲਸਨਿ [11]ਲਸਾਵਲੇ ॥

2, ਤਲਵਾਰਾਂ ਤੇ ਬਰਛੀਆਂ (ਧੁਪ ਵਿਚ) ਜ਼ਬਰਦਸਤ ਲਿਸ਼ਕਾਂ ਮਾਰ ਰਹੀਆਂ ਹਨ, ਜਿਨ੍ਹਾਂ ਦੀ ਚਮਕ ਵਿਚ ਸੂਰਜ ਵੀ ਨਜ਼ਰ ਨਹੀਂ ਆਉਂਦਾ ।

(੭)

1. ਦੋਹਾਂ ਧਿਰਾਂ ਦੇ ਸੂਰਮਿਆਂ ਦੀਆਂ ਕਤਾਰਾਂ ਦਾ ਮੂਹ ਆਮੋ-ਸਾਹਮਣਾ ਹੋਇਆ, ਤਦ ਲੜਾਈ ਦੇ ਬਿਗਲ, ਢੋਲ, ਸੰਖ ਤੇ ਨਗਾਰੇ ਵਜ ਪਏ ।
2. ਕਵੱਚ (ਜ਼ਿਰਾ-ਬਕਤਰ) ਪਹਿਨੇ ਹੋਏ, ਕ੍ਰੋਧ ਦੇ ਭਰੇ ਹੋਏ ਰਾਖਸ਼ ਰਣ ਭੂਮੀ ਵਿਚ ਤਲਵਾਰਾਂ ਲੈ ਕੇ ਆ ਗਏ ।
3. ਇਹ ਸੂਰਮੇ ਇਕ ਦੂਜੇ ਦੇ ਸਾਹਮਣੇ ਹੋ ਕੇ ਜੁਧ ਵਿਚ ਜੁਟ ਗਏ, ਜੋ ਕਿਸੇ ਹਾਲਤ ਵਿਚ ਵੀ ਪਿਠ ਨਹੀਂ ਦਿਖਾ ਸਕਦੇ ਸਨ ।
4, ਰਣ ਭੂਮੀ ਵਿਚ ਸੂਰਮੇ (ਸ਼ੇਰ ਵਾਂਗ) ਗਜੇ । (ਸ਼ੇਰ ਵਾਂਗ ਇਕ ਦੂਏ ਦਾ ਸ਼ਿਕਾਰ ਖੇਡ ਰਹੇ ਸਨ) ।

(੮)

1. (ਪਹਿਲੋਂ) ਮੁਕਾਬਲਾ ਕਰਨ ਦਾ ਬਿਗਲ ਵਜਿਆ (ਪਿਛੋਂ) ਉਤਸ਼ਾਹ-ਜਨਕ ਨਗਾਰੇ ਵੱਜਣ ਲਗ ਪਏ ।
2. ਨੇਜ਼ਿਆਂ ਉਪਰ ਬਧੀਆਂ ਝੰਡੀਆਂ ਝੂਲ ਰਹੀਆਂ ਸਨ ਅਤੇ ਧ੍ਵਜ (ਝੰਡੇ) ਵੀ ਬੜੀ ਸ਼ਾਨ ਨਾਲ ਚਮਕ ਰਹੇ ਸਨ ।

---

1. ਨਜ਼ਰ, ਦ੍ਰਿਸ਼ਟੀ । 2. ਤਰਤੀਬ ਦਿਤੀਆਂ ਫੌਜਾਂ । 3. ਜ਼ਿਰਾ ਬਕਤਰ, ਲੋਹੇ ਦੀ ਜਾਲੀ ਦਾ ਕਵੱਚ । 4. ਸਾਮ੍ਹਣੇ । 5. ਧੌਂਸਾ, ਦਸਤ ਪੰਜਾ ਲੈਣਾ, ਮੁਕਾਬਲਾ ਕਰਨ ਦਾ ਵਾਜਾ । 6. ਵੱਜੇ । 7. ਚਾ ਵਾਲੇ । 8. ਝੰਡੀਆਂ । 9. ਝੰਡਾ । 10. ਚਮਕਦੇ ਹਨ । 11. ਚਮਕਦਾਰ, ਲਿਸ਼ਕਣ ਵਾਲੇ ।

Sri Satguru Jagjit Singh Ji Elibrary NamdhariElibrary@gmail.com

3. ਢੋਲ ਨਗਾਰੇ ਪਉਣ ਦੇ *ਊਂਘਨ ਜਾਣ [1]ਜਟਾਵਲੇ ॥
4. ਦੁਰਗਾ ਦਾਨੋ ਡਹੇ ਰਣ [2]ਨਾਦ ਵੱਜਨ ਖੇਤ [3]ਭੀਹਾਵਲੇ ॥
5. ਬੀਰ ਪਰੋਤੇ ਬਰਛੀਏਂ [4]ਜਣੁ ਡਾਲਿ [5]ਚਮੁਟੇ ਆਵਲੇ ॥
6. ਇਕ ਵੱਢੇ [6]ਤੇਗੀ ਤੜਫੀਅਨ [7]ਮਦ ਪੀਤੇ ਲੋਟਨਿ [8]ਬਾਵਲੇ ॥
7. ਇਕਿ ਚੁਣਿ ਚੁਣਿ [9]ਝਾੜਉ ਕਢੀਅਨੁ ਰੇਤ ਵਿਚੋਂ ਸੁਇਨਾ [10]ਡਾਵਲੇ॥
8. [11]ਗਦਾ [12]ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ [13]ਉਤਾਵਲੇ ॥
9. ਜਣ [14]ਡੱਸੇ [15]ਭੁਜੰਗਮ [16]ਸਾਵਲੇ ਮਰ ਜਾਵਨ ਬੀਰ [17]ਰੁਹਾਵਲੇ ॥ ੮ ॥

3. ਢੋਲ ਅਤੇ ਨਗਾਰੇ ਇਸ ਪ੍ਰਕਾਰ ਦੀ ਘਮਕਾਰ (ਗੂੰਜ-ਅਵਾਜ਼) ਦਿੰਦੇ ਹਨ (ਕਿ ਜਿਸ ਨੂੰ ਸੁਣ) ਸੂਰਮੇ ਸ਼ੇਰ ਵਾਂਗ ਬੁਕਦੇ ਹਨ।
4. ਦੁਰਗਸਾਹ ਅਤੇ ਦੈਂਤ ਜੁਧ ਵਿਚ ਜੁਝ ਗਏ ਹਨ, ਰਣ ਭੂਮੀ ਵਿਚ ਭਿਆਨਕ ਸ਼ੋਰ ਕਰਨ ਵਾਲੇ ਨਗਾਰੇ ਵੱਜ ਰਹੇ ਹਨ।
5. (ਦੁਰਗਾ) ਨੇ ਬਰਛੀ ਵਿਚ ਸੂਰਮਿਆਂ ਨੂੰ ਪਰੋ ਲਿਆ ਹੈ, ਜੋ ਇੰਜ ਨਜ਼ਰ ਆ ਰਹੇ ਹਨ ਮਾਨੋ ਟਾਹਣੀ ਨਾਲ ਅਉਲੇ ਚਿਪਕੇ ਹੋਏ ਹਨ।
6. ਇਕ ਤਲਵਾਰ ਦੇ ਫੱਟ ਨਾਲ ਵਢੇ ਹੋਏ ਰਣ ਅੰਦਰ ਇੰਜ ਤੜਫ ਰਹੇ ਹਨ, ਜਿਵੇਂ ਸ਼ਰਾਬੀ ਨਸ਼ੇ ਵਿਚ ਧਰਤੀ ਉਪਰ ਲੋਟ-ਪੋਟ ਹੋ ਰਹੇ ਹੋਣ।
7. (ਕੁਝ ਸਹਿਮੇ ਤੇ ਡਰੇ ਹੋਏ ਰਾਖਸ਼ਾਂ) ਨੂੰ ਦੇਵੀ ਨੇ ਬੁਝਿਆ ਤੇ ਝਾੜਾਂ ਵਿਚੋਂ ਚੁਣ ਚੁਣ ਕੇ ਇੰਜ ਕਢ ਲਿਆ ਹੈ, ਜਿਵੇਂ ਨਿਆਰੀਆ ਰੇਤ ਵਿਚੋਂ ਸੋਨੇ ਨੂੰ ਕਢ ਲੈਂਦਾ ਹੈ।
8. ਗੁਰਜ, ਤ੍ਰਿਸੂਲਾਂ, ਬਰਛੀਆਂ ਅਤੇ ਤੀਰ ਬੜੀ ਤੇਜ਼ੀ ਨਾਲ ਚਲ ਰਹੇ ਹਨ (ਮਾਨੋ ਹਥਿਆਰਾਂ ਦੀ ਬਰਖਾ ਹੋ ਰਹੀ ਹੈ)।
9. ਹਥਿਆਰਾਂ ਦੀ ਚੋਟ ਨਾਲ, ਕ੍ਰੋਧਵਾਨ ਸੂਰਮੇ ਇੰਜ ਮਰ ਰਹੇ ਹਨ, ਜਿਵੇਂ ਕਾਲੇ ਨਾਗ ਉਨ੍ਹਾਂ ਨੂੰ ਡਸ ਰਹੇ ਹਨ ਅਤੇ ਉਹ ਭੁੰਜੇ ਡਿਗ ਰਹੇ ਹਨ।

---

1. ਜਟਾਂ ਵਾਲੇ, ਜਟਾ-ਜੂਟ। 2. ਅਵਾਜ਼, ਜੰਗੀ ਵਾਜੇ, ਯੁਧ ਦਾ ਘੰਟਾ, ਟੱਲ। 3. ਭਿਆਨਕ, ਡਰਾਵਣੇ। 4. ਮਾਨੋ। 5. ਚਿਪਟੇ ਹੋਏ, ਚਿੰਬੜੇ ਹੋਏ। 6. ਤਲਵਾਰਾਂ ਨਾਲ। 7. ਸ਼ਰਾਬ। 8. ਪਾਗਲ, ਨਸ਼ੇ ਵਿਚ ਚੂਰ ਮਸਤ। 9. ਝਾੜੀਆਂ ਵਿਚੋਂ, ਛਿਪੇ ਹੋਏ ਸਥਾਨਾਂ ਵਿਚੋਂ। 10. ਨਿਆਰੀਆ। 11. ਗੁਰਜ। 12. ਤਿੰਨਾਂ ਨੋਕਾਂ ਵਾਲਾ ਨੇਜ਼ਾ, ਸ਼ਿਵ ਦਾ ਹਥਿਆਰ। 13. ਕਾਹਲੇ, ਤੇਜ਼ੀ ਨਾਲ। 14. ਡਸਦਾ ਹੈ। 15. ਨਾਗ, ਖੜਪਾ ਸੱਪ। 16. ਕਾਲਾ। 17. ਰੋਹ ਵਾਲੇ।

---

* ਊਂਘਨ—ਨੀਂਦ ਵਿਚ ਹੋਣਾ, ਮਸਤ ਹਣਾ, ਪਰ ਇਥੇ ਭਾਵ ਹੈ ਊ-ਘਾ ਕਰਨਾ ਭਾਵ ਸਾਨ੍ਹ ਵਾਗੂ ਡਕਾਰਨਾ, ਸ਼ੇਰ ਵਾਂਗ ਬੁਕਣਾ।

Sri Satguru Jagjit Singh Ji Elibrary NamdhariElibrary@gmail.com

(੯)

ਪਉੜੀ ॥ 1. ਦੇਖਣ [1]ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥
2. ਧਾਏ ਰਾਕਸਿ ਰੋਹਲੇ ਚੌਗਿਰਦੋਂ ਭਾਰੇ ॥
3. ਹੱਥੀਂ ਤੇਗਾਂ ਪਕੜਿਕੇ ਰਣ ਭਿੜੇ [2]ਕਰਾਰੇ ॥
4. ਕਦੇ ਨ ਨੱਠੇ ਜੁਧ ਤੇ ਜੋਧੇ [3]ਜੁਝਾਰੇ ॥
5. ਦਿਲ ਵਿਚ ਰੋਹ [4]ਬਢਾਇਕੈ ਮਾਰਿ ਮਾਰਿ ਪੁਕਾਰੇ ॥
6. ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ ॥
7. ਮਾਰੇ ਜਾਪਨ ਬਿਜੁਲੀ ਸਿਰਭਾਰ ਮੁਨਾਰੇ ॥ ੯ ॥

(੧੦)

ਪਉੜੀ ॥ 1. ਚੋਟ ਪਈ [5]ਦਮਾਮੇ ਦਲਾਂ ਮੁਕਾਬਲਾ ॥
2. ਦੇਵੀ [6]ਦਸਤ ਨਚਾਈ [7]ਸੀਹਣ [8]ਸਾਰ ਦੀ ॥

(੯)

1. ਜੋਸ਼-ਭਰਪੂਰ ਚੰਡੀ ਦੇ ਤੇਜ ਨੂੰ ਦੇਖਦਿਆਂ ਹੀ ਰਣ ਵਿਚ ਧੌਂਸੇ, ਨਗਾਰੇ ਗੂੰਜ ਉਠੇ
2. ਗੁਸੇ ਨਾਲ ਲਾਲ ਪੀਲੇ ਹੋਏ ਰਾਖਸ਼ ਚੌਹਾਂ ਬੰਨਿਆਂ ਤੋਂ ਦੁਰਗਾ ਵਲ ਭਜੇ ਆ ਰਹੇ ਹਨ ।
3. ਹਥਾਂ ਵਿਚ ਤਲਵਾਰਾਂ ਲੈ ਕੇ ਬੜੀ ਸਖਤ ਲੜਾਈ ਲੜ ਰਹੇ ਹਨ ।
4. ਉਹ ਐਸੇ ਲੜਾਕੂ ਜੋਧੇ ਹਨ, ਜੋ ਕਦੀ ਵੀ, ਕਿਸੇ ਹਾਲਤ ਵਿਚ ਜੁਧ ਤੋਂ ਮੂੰਹ ਮੋੜਨਾ ਨਹੀਂ ਜਾਣਦੇ ।
5. ਦਿਲ ਵਿਚ ਕ੍ਰੋਧ ਵਧਾ ਕੇ, ਰਾਖਸ਼—ਮਾਰ ਲੌ, ਮਾਰ ਲੌ ਦੀ ਰਟ ਲਗਾ ਰਹੇ ਹਨ ।
6. ਤੇਜਵਾਨ, ਦੁਰਗਾ ਨੇ, ਰਣ ਵਿਚ ਸੂਰਮਿਆਂ ਦੇ ਸੱਥਰ ਲਾਹ ਦਿਤੇ ਹਨ । (ਕਿਸਾਨ ਵਾਂਗ ਫਸਲ ਕੱਟ ਦਿਤੀ ਹੈ) ।
7. (ਧਰਤੀ ਉਪਰ ਡਿਗੇ ਹੋਏ ਸੂਰਮੇ) ਇੰਜ ਜਾਪਦੇ ਹਨ, ਜਿਵੇਂ ਬਿਜਲੀ ਦੇ ਮਾਰੇ ਉਚੇ ਮੁਨਾਰੇ ਸਿਰ ਪਰਨੇ ਡਿਗ ਪਏ ਹੋਣ ।

(੧੦)

1. ਨਗਾਰੇ ਉਪਰ ਚੋਟ ਪਈ, ਤਦ ਫੌਜਾਂ ਮੁਕਾਬਲੇ ਲਈ ਡਟ ਗਈਆਂ ।
2. ਇਹ ਦੇਖ ਦੇਵੀ ਨੇ ਆਪਣੇ ਹਥ ਵਿਚ ਫੌਲਾਦੀ ਤਲਵਾਰ ਨੂੰ ਨਚਾਇਆ, (ਘੁਮਾਇਆ) ।

————

1. ਗੁਸੇ ਨਾਲ ਭਰੀ ਦੇਵੀ । 2. ਸਖਤ । 3. ਜੂਝਣ ਵਾਲੇ । 4. ਵਧਾ ਕੇ । 5. ਧੌਂਸਾ । 6. ਹਥ । 7. ਸ਼ੇਰਨੀ, ਤਲਵਾਰ । 8. ਲੋਹਾ, ਫੌਲਾਦ, ਅਸਪਾਤ ।

Sri Satguru Jagjit Singh Ji Elibrary NamdhariElibrary@gmail.com

3. ਪੇਟ, [1]ਮਲੰਦੇ ਲਾਈ ਮਹਿਖੇ ਦੈਤ ਨੂੰ ॥
4. ਗੁਰਦੇ [2]ਆਂਦਾ ਖਾਈ ਨਾਲੇ [3]ਰੁਕੜੇ ॥
5. ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ ॥
6. ਚੋਟੀ ਜਾਣੁ ਦਿਖਾਈ ਤਾਰੇ [4]ਧੂਮਕੇਤ ॥ ੧੦ ॥

(੧੧)

ਪਉੜੀ ॥ 1. ਚੋਟਾਂ ਪਵਨ ਨਗਾਰੇ [5]ਅਣੀਆਂ ਜੁਟੀਆਂ ॥
2. ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ ॥
3. ਵਾਹਨ ਵਾਰੋ ਵਾਰੀ ਸੂਰੇ [6]ਸੰਘਰੇ ॥
4. ਵਗੇ ਰਤੁ [7]ਝੁਲਾਰੀ ਜਿਉ ਗੇਰੂ [8]ਬਾਬੁਤ੍ਰਾ ॥
5. ਦੇਖਨ ਬੈਠ [9]ਅਟਾਰੀ ਨਾਰੀ ਰਾਕਸਾਂ ॥

3. ਬਕਵਾਸੀ ਮਹਿਖਾਸੁਰ ਦੇ ਪੇਟ ਵਿਚ ਤਲਵਾਰ ਖੋਭ (ਘੋਂਪ) ਦਿਤੀ। (ਉਸ ਵੇਲੇ ਕ੍ਰੋਧ ਵਿਚ ਮਹਿਖਾਸੁਰ ਬਕਵਾਸ ਕਰ ਰਿਹਾ ਸੀ)।
4. (ਤਲਵਾਰ ਇਤਨੇ ਜ਼ੋਰ ਦੀ ਲਗੀ) ਜੋ ਗੁਰਦੇ, ਆਂਦਰਾਂ ਅਤੇ ਪਸਲੀਆਂ ਨੂੰ ਖਾਂਦੀ ਅਤੇ ਤੋੜਦੀ (ਦੂਜੇ ਪਾਸੇ ਜਾ ਨਿਕਲੀ)।
5. ਇਸ ਤਲਵਾਰ ਦੀ ਉਪਮਾ ਜਿਹੋ ਜਿਹੀ ਮੇਰੇ ਦਿਲ ਵਿਚ ਆਈ, ਉਸੇ ਤਰ੍ਹਾਂ ਮੈਂ ਕਹਿ ਕੇ ਸੁਣਾ ਦਿਤੀ ਹੈ।
6. (ਇਹ ਤਲਵਾਰ ਨਹੀਂ ਸੀ, ਸਗੋਂ ਰਾਖਸ਼ਾਂ ਲਈ) ਮਾਨੋ ਬੋਦੀ ਵਾਲੇ ਤਾਰੇ ਨੇ ਚੋਟੀ ਦਿਖਾ ਦਿਤੀ ਹੈ (ਕਹਿਰ ਢਾ ਦਿਤਾ ਹੈ)।

(੧੧)

1. ਧੌਂਸਿਆਂ ਉਪਰ ਚੋਟ ਪਈ ਜਿਸ ਨੂੰ ਸੁਣ, ਫੌਜਾਂ ਜੁਧ ਲਈ ਆਪਸ ਵਿਚ ਜੁਟ ਗਈਆਂ।
2. ਦੇਵਤਿਆਂ ਅਤੇ ਦੈਂਤਾਂ ਨੇ (ਕੱਟ-ਵਢ ਲਈ) ਤਲਵਾਰਾਂ ਧੂਹ ਲਈਆਂ ਹਨ।
3. ਰਣ-ਭੂਮੀ ਵਿਚ ਸੂਰਮੇ ਵਾਰੋ-ਵਾਰੀ ਜੰਗੀ ਹਥਿਆਰ ਚਲਾ ਰਹੇ ਹਨ।
4. ਲਹੂ ਦੇ ਪ੍ਰਨਾਲੇ ਇੰਜ (ਰਾਖਸ਼ਾਂ ਦੇ ਸਰੀਰਾਂ ਵਿਚੋਂ) ਵਗ ਰਹੇ ਹਨ, ਮਾਨੋ ਪਹਾੜ ਉਪਰੋਂ ਗੇਰੂ ਰੰਗ ਦਾ ਪਾਣੀ ਡਿਗ ਰਿਹਾ ਹੈ।
5. ਰਾਖਸ਼ਾਂ ਦੀਆਂ ਇਸਤ੍ਰੀਆਂ ਉਚੇ ਮਹਿਲਾਂ ਉਪਰ ਬੈਠੀਆਂ ਜੁਧ ਦੇਖ ਰਹੀਆਂ ਹਨ।

---

1. ਬਕਵਾਸੀ, ਮਾੜੇ ਬਚਨ ਬੋਲਣ ਵਾਲਾ। 2. ਆਂਦਰਾਂ। 3. ਪਸਲੀਆਂ, ਬੱਟੀਆਂ। 4. ਬੋਦੀ ਵਾਲਾ ਸਿਤਾਰਾ, ਦੁਖਾਂ ਦਾ ਚਿਨ੍ਹ। 5. ਫੌਜਾਂ, ਸੈਨਾਵਾਂ। 6. ਜੁਧ ਵਿਚ, ਲੜਾਈ ਵਿਚ। 7. ਝਲਾਰਾ ਵਾਂਗ। 8. ਆਬ (ਜਲ) ਉਤ੍ਰਾ—ਉਤਰਿਆ ਪਾਣੀ ਡਿਗਿਆ। 9. ਮਹਿਲ, ਉਚਾ ਚੁਬਾਰਾ।

Sri Satguru Jagjit Singh Ji Elibrary NamdhariElibrary@gmail.com

6. ਪਾਈ [1]ਧੂਮ [2]ਸਵਾਰੀ [3]ਦੁਰਗਾ ਦਾਨਵੀ ॥ ੧੧ ॥

(੧੨)

ਪਉੜੀ ॥ 1. ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ ॥
2. ਰਾਕਸ ਰਣੋ ਨ ਭੱਜਨ ਰੋਹੇ ਰੋਹਲੇ ॥
3. ਸੀਹਾਂ ਵਾਂਗੂ ਗੱਜਨ ਸਭੇ ਸੂਰਮੇ ॥
4. ਤਣਿ [4]ਤਣਿ [5]ਕੈਬਰ ਛੱਡਨ ਦੁਰਗਾ ਸਾਮਣੇ ॥ ੧੨ ॥

(੧੩)

ਪਉੜੀ ॥ 1. [6]ਘੁਰੇ ਨਗਾਰੇ ਦੋਹਰੇ ਰਣ [7]ਸੰਗਲੀਆਲੇ ॥
2. [8]ਧੂੜਿ ਲਪੇਟੇ [9]ਧੂਹਰੇ ਸਿਰਦਾਰ [10]ਜਟਾਲੇ ॥
3. ਉਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ ॥
4. [11]ਧਾਏ ਦੇਵੀ ਸਾਹਮਣੇ ਬੀਰ [12]ਮੁਛਲੀਆਲੇ ॥

6. 'ਰਣ-ਖੇਤ ਵਿਚ' ਦੁਰਗਾ ਅਤੇ ਦੈਂਤਾਂ ਦੀਆਂ ਸਵਾਰੀਆਂ (ਰਥਾਂ, ਘੋੜਿਆਂ ਆਦਿ) ਨੇ ਸ਼ੋਰ ਮਚਾਇਆ ਹੋਇਆ ਸੀ ।

(੧੨)

1. ਮੈਦਾਨ-ਏ-ਜੰਗ (ਰਣ-ਖੇਤਰ) ਵਿਚ ਲਖਾਂ ਹੀ ਨਗਾਰੇ ਵਜ ਰਹੇ ਹਨ ।
2. ਰਾਖਸ਼ ਕ੍ਰੋਧ ਨਾਲ ਭਰੇ ਹੋਏ ਹਨ, ਰਣ ਵਿਚੋਂ (ਇੰਨੀ ਮਾਰ ਖਾ ਕੇ ਵੀ) ਭਜਦੇ ਨਹੀਂ ਹਨ ।
3. ਸ਼ੇਰ-ਬਬਰ ਵਾਂਗ ਸੂਰਮੇ ਬੁਕ ਰਹੇ ਹਨ ।
4. ਧਨੁਖਾਂ ਨੂੰ ਕੰਨਾਂ ਤਕ ਖਿਚ ਖਿਚ ਕੇ ਦੇਵੀ ਸਾਹਮਣੇ ਤੀਰ ਛਡ ਰਹੇ ਹਨ (ਦੁਰਗਾ ਨੂੰ ਤੀਰ ਮਾਰ ਰਹੇ ਹਨ)।

(੧੩)

1. ਰਣ-ਭੂਮੀ ਵਿਚ ਦੋਹਰੇ ਜ਼ੰਜੀਰਦਾਰ ਨਗਾਰੇ ਵੱਜੇ ।
2. ਜਟਾ-ਜੂਟ ਦੈਂਤ ਸਿਰਦਾਰ ਘਟੇ ਵਿਚ ਲੇਥੂ ਪੇਥੂ ਹੋ ਗਏ ਹਨ ।
3. ਇਨ੍ਹਾਂ ਦੈਂਤਾਂ ਦੀਆਂ ਨਾਸਾਂ ਉਖਲੀਆਂ ਵਾਂਗ ਅਤੇ ਮੂੰਹ ਆਲਿਆਂ ਵਰਗੇ ਹਨ (ਭਿਆਨਕ ਸ਼ਕਲਾਂ ਹਨ) ।
4. ਉਹ ਵਡੀਆਂ-ਵਡੀਆਂ ਮੁਛਾਂ ਵਾਲੇ ਸੂਰਮੇ ਦੇਵੀ ਦੇ ਰੂਬਰੂ ਭਜਦੇ ਹੋਏ ਆਏ ।

---

1. ਰੌਲਾ, ਸ਼ੋਰ । 2. ਬਾਹਣ, ਘੋੜੇ ਆਦਿ ਸਵਾਰੀਆਂ । 3. ਦੁਰਗਮ ਦੈਂਤ ਦੇ ਮਾਰਨ ਵਾਲੀ ਦੇਵੀ । 4. ਖਿਚ-ਖਿਚ ਕੇ । 5. ਤੀਰ । 6. ਵੱਜੇ । 7. ਸੰਗਲਾਂ ਵਾਲੇ, ਜ਼ੰਜੀਰਦਾਰ । 8. ਗਰਦ-ਗੁਬਾਰ, ਮਿਟੀ । 9. ਧੂੜ (ਖਾਕ) ਨਾਲ ਲੇਤੂ ਪੇਥੂ । 10. ਜਟਾਂ ਵਾਲੇ, ਲੰਮੇ ਕੇਸਾਂ ਵਾਲੇ । 11. ਗਏ । 12. ਮੁਛਾਂਵਲੇ ।

Sri Satguru Jagjit Singh Ji Elibrary NamdhariElibrary@gmail.com

5. [1]ਸੁਰਪਤ ਜੇਹੇ ਲੜ ਹਟੇ ਬੀਰ ਟਲ ਨ ਟਾਲੇ ॥
6. ਗੱਜੇ ਦੁਰਗਾ ਘੇਰਿ ਕੈ ਜਣੁ [2]ਘਣੀਅਰ ਕਾਲੇ ॥ ੧੩ ॥

(੧੪)

ਪਉੜੀ ॥ 1. ਚੋਟ ਪਈ [3]ਖਰਚਾਮੀ ਦਲਾਂ ਮੁਕਾਬਲਾ ॥
2. ਘੇਰ ਲਈ [4]ਵਰਿਆਮੀ ਦੁਰਗਾ ਆਇਕੈ ॥
3. ਰਾਕਸ ਵਡੇ [5]ਅਲਾਮੀ ਭੱਜ ਨ ਜਾਣਦੇ ॥
4. ਅੰਤ ਹੋਏ [6]ਸੁਰਗਾਮੀ ਮਾਰੇ ਦੇਵਤਾ ॥ ੧੪ ॥

(੧੫)

ਪਉੜੀ ॥ 1. [7]ਅਗਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥
2 ਪਾਏ [8]ਮਹਖਲ ਭਾਰੇ ਦੇਵਾਂ ਦਾਨਵਾਂ ॥
3. ਵਾਹਨ ਫੱਟ ਕਰਾਰੇ ਰਾਕਸਿ ਰੋਹਲੇ ॥

5. ਜਿਨ੍ਹਾਂ ਨਾਲ ਸੁਰਗ ਦੇ ਰਾਜੇ ਇੰਦਰ ਵਰਗੇ ਸੂਰਮੇ ਲੜ ਹਟੇ ਹਨ (ਹਾਰ ਖਾ ਗਏ ਹਨ) ਪਰ ਉਹ ਸੂਰਮੇ ਰਣ ਵਿਚੋਂ ਕਿਸੇ ਦੇ ਹਟਾਏ ਨਹੀਂ ਹਟ ਸਕੇ ।
6. ਦੁਰਗਾ ਨੂੰ ਚੌਹਾਂ ਬੰਨਿਆਂ ਤੋਂ ਘੇਰ ਕੇ ਇੰਜ ਗਜੇ ਜਿਵੇਂ ਕਾਲੇ ਬੱਦਲ ਗਜਦੇ ਹਨ (ਜਾਂ ਕਾਲਿਆਂ ਬੱਦਲਾਂ ਵਿਚ ਬਿਜਲੀ ਕੜਕਦੀ ਹੈ) ।

(੧੪)

1. ਖੋਤੇ ਦੀ ਖੱਲ ਨਾਲ ਮੜ੍ਹੇ ਧੌਂਸਿਆਂ ਉਪਰ ਚੋਟ ਪਈ, ਦੋਵੇਂ ਫੌਜਾਂ ਮੁਕਾਬਲੇ ਲਈ ਜੁਟ ਪਈਆਂ ।
2. ਸੂਰਮੇ ਦੈਂਤਾਂ ਨੇ ਦੁਰਗਾ ਨੂੰ ਆ ਘੇਰਿਆ ।
3. ਇਹ ਜੰਗਜੂ ਰਾਖਸ਼ ਯੁਧ ਵਿਦਿਆ ਵਿਚ ਬੜੇ ਨਿਪੁੰਨ ਤੇ ਤਜਰਬੇਕਾਰ ਸਨ, ਰਣ ਵਿਚੋਂ ਭਜਣਾ ਤੇ ਜਾਣਦੇ ਹੀ ਨਹੀਂ ਸਨ ।
4. (ਇਹ ਦੇਖ ਦੇਵੀ ਨੇ ਉਹ ਮਾਰ ਮਾਰੀ) ਕਿ ਦੇਵੀ ਦੇ ਮਾਰੇ ਹੋਏ ਰਾਖਸ਼ ਅੰਤ ਨੂੰ ਸੁਰਗਵਾਸੀ ਹੋ ਗਏ (ਮਾਰੇ ਗਏ) ।

(੧੫)

1. ਫੌਜਾਂ ਦੇ ਭੇੜ (ਮੁਕਾਬਲਾ ਕਰਦਿਆਂ) ਸਮੇਂ ਬੇਸ਼ੁਮਾਰ ਜੰਗੀ ਨਗਾਰੇ ਗੂੰਜ ਉਠੇ ।
2, ਦੇਵਤਿਆਂ ਅਤੇ ਦੈਂਤਾਂ ਵਿਚਕਾਰ ਝੋਟਿਆਂ ਦੇ ਘੋਲ਼ ਵਰਗਾ ਯੁਧ ਮਚ ਗਿਆ ।
3. ਗੁਸੇ ਨਾਲ ਭਰੇ ਰਾਖਸ਼ ਕਰੜੀ-ਮਾਰ ਮਾਰ ਰਹੇ ਸਨ ।

---

1. ਸੁਰਗਪਤੀ, ਇੰਦਰ । 2. ਬੱਦਲ । 3. ਖੋਤੇ ਦੇ ਚੰਮ ਨਾਲ ਮੜ੍ਹਿਆ ਧੌਂਸਾ । 4. ਸੂਰਮਿਆਂ । 5. ਆਲਮ, ਵਿਦਵਾਨ, ਤਜਰਬੇਕਾਰ, ਹੁਸ਼ਿਆਰ, ਯੁਧ ਵਿਦਿਆ ਵਿਚ ਨਿਪੁੰਨ । 6. ਸੁਰਗਵਾਸੀ, ਮਰ ਗਏ । 7. ਬੇਸ਼ੁਮਾਰ । 8. ਝੋਟੇ ਵਰਗਾ ਯੁਧ, ਸ਼ੋਰ, ਅੜਾਟ, ਖਲਬਲੀ, ਝੋਟੇ ਦਾ ਭੇੜ ।

4. ਜਾਪਣ [1]ਤੇਗੀਆਰੇ ਮਿਆਨੋ ਧੂਹੀਆਂ ॥
5. ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ ॥
6. ਦੇਵੀ ਆਪ ਸਵਾਰੇ [2]ਪੱਬ [3]ਜਵੇਹਣੇ ॥
7. ਕਦੇ ਨ ਆਖਨ ਹਾਰੇ ਧਾਵਨ ਸਾਮ੍ਹਣੇ ॥
8. ਦੁਰਗਾ ਸਭ [4]ਸੰਘਾਰੇ ਰਾਕਸਿ [5]ਖੜਗ ਲੈ ॥ ੧੫ ॥

(੧੬)

ਪਉੜੀ ॥ 1. [6]ਉਮਲ ਲਥੇ ਜੋਧੇ [7]ਮਾਰੂ ਬਜਿਆ ॥
2. ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆ ॥
3. ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥
4. ਕਉਣੁ ਵਿਚਾਰੀ ਦੁਰਗਾ ਜਿਨ ਰਣੁ [8]ਸਜਿਆ ॥ ੧੬ ॥

4. ਮਿਆਨਾ ਵਿਚੋਂ ਸੂਤੀਆਂ ਹੋਈਆਂ ਸ਼ਮਸ਼ੀਰਾਂ, ਮਾਨੋ ਆਰੀਆਂ ਜਾਪਦੀਆਂ ਹਨ (ਸੂਰਮਿਆਂ ਦੇ ਸੋਛੇ ਪਾਉਣ ਲਈ)।
5. ਰਣ-ਭੂਮੀ ਵਿਚ (ਡਿਗੇ ਹੋਏ ਤੇ ਲੜਦੇ ਹੋਏ) ਸੂਰਮੇ, ਉਚੇ ਤੇ ਬੁਲੰਦ ਮੁਨਾਰੇ ਜਾਪਦੇ ਸਨ।
6. ਪਰਬਤ-ਕੱਦ ਰਾਖਸ਼ਾਂ ਨੂੰ ਦੇਵੀ (ਮਹਾਂ-ਮਾਈ) ਨੇ ਆਪਣੇ ਹਥੀਂ ਮਾਰਿਆ ਤੇ ਸਵਾਰਿਆ।
7. ਦੇਵੀ ਦਾ ਮੁਕਾਬਲਾ ਉਨ੍ਹਾਂ ਰਾਖਸ਼ਾਂ ਨਾਲ ਹੋਇਆ ਜਿਨ੍ਹਾਂ ਨੇ ਕਦੀ ਵੀ ਆਪਣੀ ਹਾਰ ਨਹੀਂ ਮੰਨੀ। ਇਹ ਸੂਰਮੇ ਵਧ-ਵਧ ਕੇ ਦੇਵੀ ਸਾਹਮਣੇ ਆਉਂਦੇ ਹਨ।
8. ਦੇਵੀ ਨੇ ਦੋਧਾਰੀ ਤਲਵਾਰ ਲੈ ਕੇ ਸਾਰੇ ਦੈਂਤਾਂ ਦੀ ਅਲਖ ਲਾਹ ਦਿਤੀ (ਮਾਰ ਸੁਟੇ)।

(੧੬)

1. ਜਦ ਜੰਗੀ ਨਗਾਰਾ ਵਜਿਆ, ਤਦ ਉਤਸਾਹ ਪੂਰਣ ਜੋਧੇ (ਰਣ-ਭੂਮੀ ਵਿਚ) ਲੜਨ ਲਈ ਆ ਉਤਰੇ।
2. ਮਹਿਖਾਸੁਰ ਮਹਾਂਬਲੀ ਦੈਂਤ ਰਣ ਵਿਚ ਆ ਕੇ ਬੱਦਲ ਵਾਂਗ ਗੱਜਿਆ, (ਸ਼ੇਰ ਵਾਂਗ ਬੁਕਿਆ) ਅਤੇ ਕਿਹਾ :—
3. ਇੰਦਰ ਵਰਗਾ ਸੂਰਮਾਂ, ਮੇਰੇ ਮੁਕਾਬਲੇ ਵਿਚ ਠਹਿਰ ਨਹੀਂ ਸਕਿਆ (ਹਾਰ ਗਿਆ)।
4. ਫੇਰ ਇਹ ਦੇਵੀ, ਦੁਰਗਾ ਕੌਣ ਹੈ ? ਜਿਸ ਨੇ ਮੇਰੇ ਨਾਲ ਜੰਗ ਵਿਢਿਆ ਹੈ (ਦੇਵੀ ਕਿਹੜੇ ਬਾਗ ਦੀ ਮੂਲੀ ਹੈ)।

---

1. ਆਰੀਆਂ ਵਰਗੀਆਂ ਤਲਵਾਰਾਂ। 2. ਪਰਬਤ, ਪਹਾੜ। 3. ਵਰਗੇ। 4. ਮਾਰ ਸੁਟੇ। 5. ਤਲਵਾਰ। 6. ਉੱਲਰ ਉੱਲਰ, ਉਤਸਾਹ ਭਰਪੂਰ। 7. ਜੰਗੀ ਨਗਾਰਾ। 8. ਰਣ ਸਜਾਇਆ, ਲੜਨ ਵਾਲੀ।

Sri Satguru Jagjit Singh Ji Elibrary NamdhariElibrary@gmail.com

(੧੭)

ਪਉੜੀ ॥ 1. ਬੱਜੇ (ਵੱਜੇ) ਢੋਲ ਨਗਾਰ ਦਲਾਂ ਮੁਕਾਬਲਾ ॥
2. ਤੀਰ ਫਿਰੈ [1]ਰੈਬਾਰੇ ਆਮ੍ਹੋ ਸਾਮ੍ਹਣੇ ॥
3. ਅਗਣਤ ਬੀਰ ਸੰਘਾਰੇ ਲਗਦੀ [2]ਕੈਬਰੀ ॥
4. ਡਿੱਗੇ ਜਾਣਿ ਮੁਨਾਰੇ ਮਾਰੇ [3]ਬਿਜੁਦੇ ॥
5. ਖੁਲੀ ਵਾਲੀਂ ਦੈਂਤ [4]ਅਹਾੜੇ ਸਭੇ ਸੂਰਮੇ ॥
6. ਸੁਤੇ ਜਾਣ ਜਟਾਲੇ ਭੰਗਾਂ ਖਾਇਕੈ ॥ ੧੭ ॥

(੧੮)

ਪਉੜੀ ॥ 1. ਦੁਹਾਂ ਕੰਧਾਰਾ ਮੁਹਿ ਜੁੜੇ ਨਾਲਿ [5]ਧਉਸਾ ਭਾਰੀ ॥
2. ਕੜਕ ਉਠਿਆ ਫਉਜ ਤੇ ਵਡਾ ਅਹੰਕਾਰੀ ॥
3. ਲੈ ਕੇ ਚਲਿਆ ਸੂਰਮੇ ਨਾਲਿ ਵਡੇ ਹਜਾਰੀ ॥

(੧੭)

1. ਜੰਗੀ ਢੋਲ ਨਗਾਰੇ ਅਤੇ (ਬਿਗਲ) ਵੱਜੇ, ਤਦ ਫੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ।
2. ਤੀਰ ਆਮ੍ਹੋ ਸਾਹਮਣੇ ਇੰਜ ਫਿਰ ਰਹੇ ਹਨ, ਮਾਨੋ ਇਕ ਦੂਜੇ ਦੀ ਅਗਵਾਈ ਕਰ ਰਹੇ ਸਨ।
3. ਤੀਰਾਂ ਦੇ ਫੱਟਾਂ ਨਾਲ ਬੇਸ਼ੁਮਾਰ ਸੂਰਮੇ ਦਮ ਤੋੜ ਗਏ ਸਨ।
4. ਪਰਬਤ-ਕੱਦ ਸੂਰਮੇ ਰਣ ਵਿਚ ਡਿਗੇ ਇੰਜ ਜਾਪਦੇ ਹਨ, ਮਾਨੋ ਬਿਜਲੀ ਦੇ ਮਾਰੇ ਮੁਨਾਰੇ ਢੱਠੇ ਪਏ ਹਨ।
5. ਖੁਲ੍ਹਿਆਂ ਵਾਲਾਂ ਵਾਲੇ (ਬਦਸੂਰਤ) ਦੈਂਤ, ਸੂਰਮੇ ਝੋਟਿਆਂ ਵਾਂਗ ਅਰੜਾ ਰਹੇ ਸਨ, ਹਾ! ਹਾ!! ਕਾਰ ਕਰ ਰਹੇ ਸਨ।
6. ਭੂਮੀ ਉਪਰ ਲੇਟੇ ਹੋਏ ਸੂਰਮੇ ਖੁਲ੍ਹੇ ਵਾਲੀਂ ਇੰਜ ਜਾਪਦੇ ਹਨ ਜਿਵੇਂ ਭੰਗ ਪੀ ਕੇ ਜਟਾਂ ਵਾਲੇ ਸਾਧੂ ਸੁਤੇ ਪਏ ਹੋਣ।

(੧੮)

1. ਯੁਧ ਕਰਨ ਲਈ ਦੋਹਾਂ ਫੌਜਾਂ ਦੀਆ ਕਤਾਰਾਂ ਦੇ ਮੂੰਹ ਜੁੜ ਗਏ, ਨਾਲ ਹੀ ਯੁਧ ਦੇ ਨਗਾਰੇ ਵਜ ਉਠੇ।
2. ਮਹਿਖਾਸੁਰ, ਮਹਾ ਹੰਕਾਰੀ ਦੈਂਤ ਇਸ ਵੇਲੇ ਫੌਜਾਂ ਉਪਰ ਬੱਦਲ ਵਾਂਗ ਗਜਿਆ ਤੇ ਬਿਜਲੀ ਵਾਂਗ ਕੜਕਿਆ।
3. ਆਪਣੇ ਨਾਲ ਹਜ਼ਾਰਾਂ ਦੀ ਸੰਖਿਆ ਵਿਚ ਬਲਵਾਨ ਸੂਰਮੇ ਲੈ ਕੇ ਲੜਾਈ ਲਈ ਚਲਿਆ।

---

1. ਰਹਬਰੀ ਕਰਨ ਵਾਲੇ, ਰਾਹ ਦਿਖਾਉਣ ਵਾਲੇ, ਆਗੂ। 2. ਤੀਰਾਂ ਨਾਲ। 3. ਬਿਜਲੀ, ਮੁਸੀਬਤ। 4. ਅੜਾਏ, ਹਾਹਾਕਾਰ ਕਰਦੇ ਸਨ। 5. ਜੰਗੀ ਨਗਾਰਾ।

Sri Satguru Jagjit Singh Ji Elibrary NamdhariElibrary@gmail.com

4. ਮਿਆਨੋ ਖੰਡਾ ਧੂਹਿਆ ਮਹਖਾਸੁਰ ਭਾਰੀ ॥
5. ਉਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥
6. ਜਾਪੇ ਚੱਲੇ ਰੱਤ ਦੇ [1]ਸਲਲੇ [2]ਜਟਧਾਰੀ ॥ ੧੮ ॥

(੧੯)

ਪਉੜੀ ॥ 1. ਸੱਟ ਪਈ [3]ਜਮਧਾਣੀ ਦਲਾਂ ਮੁਕਾਬਲਾ ॥
2. ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
3. ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥
4. [4]ਕੋਪਰ [5]ਚੂਰ [6]ਚਵਾਣੀ ਲਥੀ [7]ਕਰਗ ਲੈ ॥
5. [8]ਪਾਖਰ [9]ਤੁਰਾ [10]ਪਲਾਣੀ ਰੜਕੀ ਧਰਤ ਜਾਇ ॥

4. ਹਮਲਾ ਕਰਨ ਲਈ ਮਹਿਖਾਸੁਰ ਨੇ ਮਿਆਨੋਂ ਭਾਰਾ ਖੰਡਾ ਧੂ ਲਿਆ (ਹਥ ਵਿਚ ਫੜ ਕੇ ਮਾਰਨ ਲਈ ਸੂਤ ਲਿਆ)।
5. ਉਤਸ਼ਾਹ ਭਰਪੂਰ ਸੂਰਮੇ ਰਣ-ਖੇਤਰ ਵਿਚ ਉਤਰ ਆਏ ਅਤੇ ਫਲ ਸਰੂਪ ਸਖਤ ਲੜਾਈ (ਵੱਢ-ਕੱਟ) ਸ਼ੁਰੂ ਹੋਈ।
6. ਸੂਰਮਿਆਂ ਦੇ ਸਿਰ ਦੇ ਫੱਟਾਂ ਵਿਚੋਂ ਲਹੂ ਇੰਜ ਡਿਗ ਰਿਹਾ ਹੈ, ਜਿਵੇਂ ਸ਼ਿਵਜੀ ਦੇ ਸਿਰ ਵਿਚੋਂ ਗੰਗਾ ਦੀ ਧਾਰ ਡਿਗ ਰਹੀ ਹੋਵੇ।

(੧੯)

1. ਝੋਟੇ ਦੇ ਚੰਮ ਨਾਲ ਮੜ੍ਹੇ ਹੋਏ ਧੌਂਸਿਆਂ ਤੇ ਸਟ ਪਈ, ਤਦ ਦੋਹਾਂ ਧਿਰਾਂ ਦੀਆਂ ਫੌਜਾਂ ਮੁਕਾਬਲੇ ਲਈ ਡਟਗਈਆਂ।
2. ਦੁਰਗਾ ਨੇ ਵੀ (ਰੋਹ ਵਿਚ ਭਰ ਕੇ) ਮਿਆਨ ਵਿਚੋਂ ਤਲਵਾਰ ਖਿਚ ਕੇ ਸੂਤ ਲਈ।
3. ਦੁਰਗਾ ਨੇ ਤਲਵਾਰ (ਦੇਵੀ ਦਾ ਰੂਪਕ) ਮਹਿਖੇ ਦੈਂਤ ਉਪਰ ਪੂਰੀ ਤਾਕਤ ਨਾਲ ਚਲਾਈ (ਜੋ ਪਹਿਲੋਂ ਬਹੁਤ ਰਾਖਸ਼ ਮਾਰ ਚੁਕੀ ਸੀ)।
4. ਉਹ ਤਲਵਾਰ ਮਹਿਖੇ ਦੀ ਖੋਪੜੀ ਚੂਰ ਕਰਕੇ ਉਸ ਦੇ ਪਿੰਜਰ ਵਿਚ ਜਾ ਧਸੀ। ਪਿੰਜਰ ਤੋਂ ਅਗੇ ਵਧ ਕੇ :—
5. ਕਾਠੀ, ਘੋੜਾ ਤੇ ਤਾਰੂ ਨੂੰ ਚੀਰਦੀ ਹੋਈ ਧਰਤੀ ਨਾਲ ਜਾ ਟਕਰਾਈ। ਧਰਤੀ ਨੂੰ ਚੀਰਦੀ ਹੋਈ :—

———

1. ਜਲ ਦਾ ਪ੍ਰਵਾਹ। 2. ਜਟਾ-ਧਾਰੀ, ਸ਼ਿਵਜੀ, ਜਾਂ ਜਟਾਂ ਵਿਚੋਂ ਨਿਕਲੀ ਗੰਗਾ। 3. ਝੋਟੇ ਦੀ ਖਲ ਨਾਲ ਮੜ੍ਹੇ ਹੋਏ ਨਗਾਰੇ, ਜਾਂ ਜਮਪੁਰੀ। 4. ਖੋਪਰੀ, ਖੋਪਰ। 5. ਚੂਰ ਚੂਰ ਹੋਈ। 6. ਟਪਕਾਉਣ ਵਾਲੀ, ਵਗਾਉਣ ਵਾਲੀ। 7. ਪਿੰਜਰ। 8. ਕਾਠੀ। 9. ਘੋੜਾ। 10. ਤਾਰੂ।

Sri Satguru Jagjit Singh Ji Elibrary NamdhariElibrary@gmail.com

6. ਲੇਦੀ [1]ਅਘਾ ਸਿਧਾਣੀ [2]ਸਿੰਗਾਂ [3]ਧਉਲਦਿਆਂ ॥
7. [4]ਕੂਰਮ ਸਿਰ [5]ਲਹਿਲਾਣੀ ਦੁਸਮਨ ਮਾਰਕੈ ॥
8. ਵਢੇ [6]ਗਨ ਤਿਖਾਣੀ ਮੂਏ ਖੇਤ ਵਿਚ ॥
9. ਰਣ ਵਿਚ ਘੱਤੀ ਘਾਣੀ ਲੋਹੂ [7]ਮਿਝਦੀ ॥
10. ਚਾਰੇ ਜੁਗ ਕਹਾਣੀ ਚਲੱਗ ਤੇਗ ਦੀ ॥
11. [8]ਬਿਧਣ ਖੇਤ [9]ਵਿਹਾਣੀ [10]ਮਹਖੇ ਦੈਤ ਨੂੰ ॥ ੧੯ ॥

(੨੦)

ਪਉੜੀ ॥ 1. ਇਤੀ ਮਹਖਾਸੁਰ ਦੈਤ ਮਾਰੇ ਦੁਰਗਾ ਆਇਆ ॥
2, ਚਉਦਹ ਲੋਕਾਂ ਰਾਣੀ [11]ਸਿੰਘੁ ਨਚਾਇਆ ॥
3. ਮਾਰੇ ਬੀਰ [12]ਜਟਾਣੀ ਦਲ ਵਿਚਿ ਅਗਲੇ ॥

6. ਅਗਾਂਹ ਵਧ ਕੇ ਧਰਤ ਨੂੰ ਚੁਕਣ ਵਾਲੇ ਬਲਦ ਦੇ ਸਿੰਙਾਂ ਨਾਲ ਜਾ ਰੜਕੀ।
7. ਦੁਸ਼ਮਣ ਨੂੰ ਚੂਰ ਕਰਦੀ ਅਤੇ ਜਾਨੋਂ ਮਾਰਦੀ ਹੋਈ ਤਲਵਾਰ ਸਿੰਙਾਂ ਤੋਂ ਅਗੇ ਵਧ ਕੇ ਕਛੂਕੁੰਮੇ ਦੇ ਸਿਰ ਉਪਰ ਜਾ ਲਗੀ।
8. ਮੋਏ ਹੋਏ ਦੈਂਤ (ਵਢੇ-ਕਟੇ ਹੋਏ ਦੈਂਤ) ਰਣ-ਭੂਮੀ ਵਿਚ ਪਏ ਹੋਏ ਇੰਜ ਜਾਪਦੇ ਸਨ, ਮਾਨੋ ਤਰਖਾਣ ਨੇ ਮੋਛੇ ਵਢ ਕੇ ਸੁਟੇ ਹੋਏ ਹੋਣ।
9. ਜੁਧ ਭੂਮੀ ਵਿਚ (ਸੂਰਮਿਆਂ ਦੇ) ਲਹੂ ਅਤੇ ਮਿਝ (ਚਰਬੀ) ਦੀ ਘਾਣੀ ਮਚੀ ਹੋਈ ਸੀ।
10, ਦੁਰਗਾ ਦੀ ਇਸ ਤਲਵਾਰ ਤੇ ਸੂਰਬੀਰਤਾ ਦੀ ਕਹਾਣੀ ਚੌਹਾਂ ਜੁਗਾਂ ਤਕ ਚਲਦੀ ਰਹੇਗੀ (ਰਹਿੰਦੀ ਦੁਨੀਆਂ ਤਕ)।
11. ਵਾਸਤਵ ਵਿਚ ਮਹਿਖੇ ਦੈਂਤ ਉਪਰ ਦੁਖ ਅਤੇ ਮੁਸੀਬਤ ਦੀ ਘੜੀ ਛਾਈ ਹੋਈ ਸੀ।

(੨੦)

1. ਮਹਿਖਾਸੁਰ ਦੇ ਖਤਮ ਹੁੰਦਿਆਂ ਹੋਰ ਦੈਂਤ ਅਗੇ ਵਧੇ ਜਿਨ੍ਹਾਂ ਨੂੰ ਦੁਰਗਾ ਨੇ ਮਾਰ ਸੁਟਿਆ।
2. ਚੌਦਾਂ ਲੋਕਾਂ ਦੀ ਮਹਾਰਾਣੀ, ਦੁਰਗਾ ਨੇ ਇਸ ਜਿਤ ਦੀ ਖੁਸ਼ੀ ਵਿਚ ਆਪਣਾ ਸ਼ੇਰ ਨਚਾਇਆ।
3. ਦੁਰਗਾ ਨੇ ਰਾਖਸ਼ੀ ਫੌਜ ਦੇ ਆਗੂ ਤੇ ਮੋਦੀ ਬੀਰ ਦੈਂਤ, ਜੋ ਲੰਮੀਆਂ ਜਟਾਂ ਵਾਲੇ ਸਨ ਮਾਰ ਦਿਤੇ।

---

1. ਅਗੇ, ਅਗਾਹਾਂ। 2. ਸਿੰਙ। 3. ਚਿਟਾ ਬਲਦ ਜਿਸ ਨੇ ਸਿੰਙਾਂ ਉਪਰ ਪ੍ਰਿਥਵੀ ਉਠਾਈ ਹੋਈ ਹੈ। 4. ਕਛੂਕੁੰਮਾ। 5. ਲਹਿਰਾਈ। 6. ਮੱਛੇ, ਡਕਰੇ। 7. ਚਰਬੀ। 8. ਦੁਖ ਦੀ ਘੜੀ। 9. ਵਿਹਾਈ, ਗੁਜ਼ਰੀ, ਬੀਤੀ। 10. ਝੋਟੇ ਦੇ ਸਿਰ ਵਾਲਾ ਦੈਂਤ। 11. ਸ਼ੇਰ। 12. ਜਟਾਂ ਵਾਲੇ।

Sri Satguru Jagjit Singh Ji Elibrary NamdhariElibrary@gmail.com

4. ਮੰਗਨ ਨਾਹੀ ਪਾਣੀ ਦਲੀ [1]ਹੰਕਾਰਕੈ ॥
5 ਜਣ ਕਰੀ [2]ਸਮਾਇ [3]ਪਠਾਣੀ ਸੁਣਿਕੈ ਰਾਗ ਨੂੰ ॥
6. [4]ਰਤੂ ਦੇ [5]ਹੜਵਾਣੀ ਚਲੇ ਬੀਰ ਖੇਤ ॥
7. ਪੀਤਾ [6]ਫੁਲੁ [7]ਇਆਣੀ ਘੂਮਨ ਸੂਰਮੇ ॥ ੨੦ ॥

(੨੧)

ਪਉੜੀ ॥ 1. ਹੋਈ [8]ਅਲੋਪੁ [9]ਭਵਾਨੀ ਦੇਵਾਂ ਨੂੰ ਰਾਜ ਦੇ ॥
2, [10]ਈਸਰ ਦੀ [11]ਬਰਦਾਨੀ ਹੋਈ ਜਿੱਤ ਦਿਨ ॥
3. ਸੁੰਭ ਨਿਸੁੰਭ [12]ਗੁਮਾਨੀ ਜਨਮੇ ਸੂਰਮੇ ॥
4. ਇੰਦਰ ਦੀ [13]ਰਜਧਾਨੀ ਤੱਕੀ ਜਿੱਤਨੀ ॥ ੨੧ ॥

4. ਦਲਾਂ ਨੂੰ ਲਲਕਾਰਦੇ ਹੋਏ, ਭਿੜਨ ਦੇ ਚਾ ਵਿਚ ਸੂਰਮੇ ਪਾਣੀ ਤਕ ਨਹੀਂ ਮੰਗਦੇ।
5. (ਸੂਰਮੇ ਜੁਧ ਲਈ ਇੰਜ ਮਸਤ ਹੋਏ ਦਿਖਾਈ ਦੇ ਰਹੇ ਸਨ), ਮਾਨੋ, ਪਠਾਣ ਰਾਗ (ਸੰਗੀਤ—ਸਮਾਅ) ਨੂੰ ਸੁਣ ਕੇ ਮਸਤ ਹੋਏ-ਹੋਏ ਹਨ (ਹਾਲੋਂ ਬੇਹਾਲ ਹੋ ਗਏ ਹਨ, ਵਜਦ ਹਾਸਲ ਕਰ ਲਿਆ ਹੈ)।
6. ਸੂਰਮਿਆਂ ਦੇ ਸਰੀਰਾਂ ਵਿਚੋਂ ਨਿਕਲ ਲਹੂ ਹੜ ਦੀ ਸ਼ਕਲ ਵਿਚ ਚਲ ਰਿਹਾ ਸੀ।
7. ਸੂਰਮੇ ਰਣ ਵਿਚ ਮਸਤ ਘੁੰਮਦੇ ਹੋਏ ਇੰਜ ਜਾਪਦੇ ਹਨ, ਜਿਵੇਂ ਕਿਸੇ ਇਵਾਣੇ ਨੇ ਪੋਸਤ ਪੀਤਾ ਹੋਵੇ।

(੨੧)

1. ਦੇਵਤਿਆਂ ਨੂੰ (ਰਾਖਸ਼ਾਂ ਪਾਸੋਂ ਜਿਤ ਕੇ) ਰਾਜ ਦੇ ਕੇ ਆਪ ਦੁਰਗਾ ਅੰਤਰ ਧਿਆਨ (ਛੁਪ) ਹੋ ਗਈ।
2. ਜਿਸ ਦਿਨ ਈਸ਼ਵਰ ਦੇ ਦਿਤੇ ਵਰਦਾਨ ਦੀ ਘੜੀ ਆਈ।
3. ਉਸ ਦਿਨ ਹੰਕਾਰ ਨਾਲ ਭਰੇ ਹੋਏ ਸੁੰਭ ਤੇ ਨਿਸੁੰਭ ਨਾਂ ਦੇ ਦੋ ਹੋਰ ਰਾਖਸ਼ ਪੈਦਾ ਹੋ ਗਏ।
4. ਇਨ੍ਹਾਂ ਨੇ (ਸੁੰਭ ਤੇ ਨਿਸੁੰਭ) ਵੀ ਇੰਦਰ ਦੀ ਰਾਜਧਾਨੀ (ਅਮਰਾਵਤੀ) ਜਿਤਣ ਲਈ ਪਕਾ ਇਰਾਦਾ ਕਰ ਲਿਆ।

---

1. ਹੰਕਾਰ ਵਸ । 2. ਮਸਤੀ, ਸਮਾਅ, ਰੂਹਾਨੀ ਗੀਤ । 3. ਪਠਾਣਾਂ ਨੇ । 4. ਲਹੂ । 5. ਹੜ, ਕਾਂਗ । 6. ਅਫੀਮ ਦਾ ਰਸ । 7. ਇਵਾਣਿਆਂ । 8. ਛਪ ਗਈ । 9. ਭਗਵਤੀ, ਦੁਰਗਾ, ਚੰਡੀ । 10. ਸ਼ਿਵਜੀ । 11. ਵਰਦਾਤੀ ਘੜੀ । 12. ਹੰਕਾਰੀ । 13. ਰਾਜਧਾਨੀ

Sri Satguru Jagjit Singh Ji Elibrary NamdhariElibrary@gmail.com

(੨੨)

ਪਉੜੀ ॥ 1. ਇੰਦ੍ [1]ਪੁਰੀ ਤੇ ਧਾਵਣਾ ਵਡਜੋਧੀ ਮਤਾ ਪਕਾਇਆ ॥
2. [2]ਸੰਜ [3]ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ॥
3. ਜੰਮੇ [4]ਕਟਕ [5]ਅਛੂਹਣੀ ਅਸਮਾਨ ਗਰਦੀ ਛਾਇਆ ॥
4. ਰੋਹ ਸੁੰਭ ਨਿਸੁੰਭ ਸਿਧਾਇਆ ॥ ੨੨ ॥

(੨੩)

ਪਉੜੀ ॥ 1. ਸੁੰਭ ਨਿਸੁੰਭ ਅਲਾਇਆ ਵਡਜੋਧੀ [6]ਸੰਘਰਵਾਏ ॥
2. ਰੋਹ ਦਿਖਾਲੀ ਦਿਤੀਆ ਵਰਿਆਮੀ ਤੁਰੇ ਨਚਾਏ ॥
3. ਘੁਰੇ ਦਮਾਮੇ ਦੋਹਰੇ ਜਮ [7]ਬਾਹਣ ਜਿਉ ਅਰੜਾਏ ॥
4. ਦੇਉ ਦਾਨੋ [8]ਲੁਝਣ ਆਏ ॥ ੨੩ ॥

(੨੨)

1. ਮਹਾਂ ਬਲੀ ਸੂਰਮਿਆਂ ਨੇ ਇੰਦਰਪੁਰੀ ਉਪਰ ਹੱਲਾ ਬੋਲਣ ਦਾ ਪਕਾ ਮਸ਼ਵਰਾ ਤੇ ਇਰਾਦਾ ਕਰ ਲਿਆ।
2. ਇਸ ਕਾਰਣ ਉਨ੍ਹਾਂ ਨੇ, ਖੋਦ (ਜਿਰਾ ਬਕਤਰ ਆਦਿ), ਲੋਹੇ ਦੀਆਂ ਜਾਲੀਆਂ, ਪਾਖਰ ਆਦਿ ਜੰਗ ਦਾ ਸਮਾਨ ਤਿਆਰ ਕਰਨਾ ਸ਼ੁਰੂ ਕਰ ਦਿਤਾ।
3. ਕਈ ਖੂਹਣੀਆਂ ਫੌਜਾਂ ਦੀਆਂ ਇਕਠੀਆਂ ਹੋ ਗਈਆਂ, ਜਿਨ੍ਹਾਂ ਦੇ ਪੈਰਾਂ ਨਾਲ ਉਡੇ ਹੋਏ ਘਟੇ ਨੇ ਅਸਮਾਨ ਨੂੰ ਢੱਕ ਲਿਆ।
4. ਕ੍ਰੋਧ ਵਿਚ ਭਰੇ ਹੋਏ ਸੁੰਭ ਨਿਸੁੰਭ, ਅਮਰਾਵਤੀ ਉਪਰ ਧਾਵਾ ਬੋਲਣ ਲਈ ਤੁਰ ਪਏ।

(੨੩)

1. ਸੁੰਭ ਨਿਸੁੰਭ ਨੇ ਸ਼ਾਹੀ (ਫੁਰਮਾਨ—ਹੁਕਮ) ਦਿਤਾ, ਜਿਸ ਦੇ ਫਲ ਸਰੂਪ ਬਲਵਾਨ ਜੋਧਿਆਂ ਨੇ ਜੰਗ ਦੇ ਬਿਗਲ ਵਜਾਏ।
2. ਬਿਗਲ ਦੀ ਅਵਾਜ਼ ਨੇ ਕ੍ਰੋਧ ਨੂੰ ਮੂਰਤੀਮਾਨ ਕਰ ਦਿਤਾ (ਸੂਰਮਿਆਂ ਨੂੰ ਗੁਸਾ ਚੜ੍ਹ ਗਿਆ), ਤੇ ਸੂਰਮਿਆ ਨੇ ਘੋੜੇ ਨਚਾਏ।
3. ਦੋਹਰੇ ਧੌਂਸੇ ਇਂਜ ਗੂੰਜ ਉਠੇ, ਜਿਵੇਂ ਜਮਰਾਜ ਦਾ ਵਾਹਨ, ਝੋਟਾ ਅਰੜਾ ਉਠਿਆ ਹੋਵੇ।
4. ਦੇਵਤੇ ਅਤੇ ਦੈਂਤ ਦੋਵੇਂ (ਰਣ ਭੂਮੀ ਵਿਚ) ਲੜਨ ਲਈ ਉਤਰ ਪਏ।

———

1. ਸੁਰਗ। 2. ਸੰਜੋ, ਖੋਦ। 3. ਮੂੰਹ ਢਕਣ ਦਾ ਪਰਦਾ, ਲੋਹੇ ਦੀ ਜਾਲੀ। 4. ਫੌਜ, ਸੈਨਾ। 5. ਫੌਜ ਦੀ ਗਿਣਤੀ, 21870 ਹਾਥੀ, 21870 ਰਥ, 65610 ਘੋੜੇ, 109350 ਪੈਦਲ, ਇਹ ਇਕ ਛੂਹਣੀ ਸੈਨਾਂ ਹੈ। 6. ਜੰਗ ਦੇ ਵਾਜੇ ਵਜਾਏ। 7. ਝੋਟਾ। 8. ਜੂਝਣ।

Sri Satguru Jagjit Singh Ji Elibrary NamdhariElibrary@gmail.com

(੨੪)

ਪਉੜੀ ॥ 1. ਦਾਨੋ ਦੇਉ [1]ਅਨਾਗੀ [2]ਸੰਘਰੁ ਰਚਿਆ ॥
2. ਫੁਲ ਖਿੜੇ ਜਣ ਬਾਗੀ ਬਾਣੇ ਜੋਧਿਆਂ ॥
3. ਭੂਤਾਂ ਇਲਾਂ ਕਾਗੀ ਗੋਸਤ [3]ਭੱਖਿਆ ॥
4. ਹੁੰਮੜ [4]ਧੁੰਮੜ ਜਾਗੀ ਘੱਤੀ [5]ਸੂਰਿਆਂ ॥ ੨੪ ॥

(੨੫)

ਪਉੜੀ ॥ 1. ਸੱਟ ਪਈ ਨਗਾਰੇ ਦਲਾਂ ਮੁਕਾਬਲਾ ॥
2. ਦਿਤੇ ਦੇਉ ਭਜਾਈ ਮਿਲਿਕੈ ਰਾਕਸੀ ॥
3. ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥
4. ਦੁਰਗਾ ਦੀ [6]ਸਾਮ ਤਕਾਈ ਦੇਵਾਂ ਡਰਦਿਆਂ ॥
5. ਆਂਦੀ [7]ਚੰਡਿ ਚੜਾਈ ਉਤੇ ਰਾਕਸਾਂ ॥ ੨੫ ॥

(੨੪)

1. ਰਾਖਸ਼ਾਂ ਅਤੇ ਦੇਵਤਿਆਂ ਨੇ ਲਗਾਤਾਰ ਜੁਧ ਕਰਨਾ ਸ਼ੁਰੂ ਕਰ ਦਿਤਾ । (ਇਕ ਰਸ ਜੁਧ ਹੁੰਦਾ ਚਲਿਆ ਜਾ ਰਿਹਾ ਸੀ ।
2. ਜੋਧਿਆਂ ਦੀ ਰੰਗ ਬਰੰਗੀ ਵਰਦੀ ਕਾਰਨ ਰਣ ਵਿਚ ਇੰਜ ਜਾਪਦਾ ਸੀ ਜਿਵੇਂ ਬਾਗ਼ ਵਿਚ ਰੰਗ ਬਰੰਗੇ ਫੁਲ ਖਿੜੇ ਹੋਏ ਹੋਣ ।
3. ਭੂਤ ਇਲਾਂ ਅਤੇ ਕਾਂ ਆਦਿ ਮੁਰਦਿਆਂ ਦਾ ਗੋਸ਼ਤ (ਮਾਸ) ਖਾ ਰਹੇ ਸਨ ।
4. ਸੂਰਮਿਆਂ ਨੇ ਰਣ ਵਿਚ ਆਪੋ ਧਾਪੀ (ਉਧੜ ਧੁਮੀ) ਪਾਈ ਹੋਈ ਸੀ ।

(੨੫)

1. ਨਗਾਰੇ ਉਪਰ ਸੱਟ ਪਈ, ਦੋਹਾਂ ਫੌਜਾਂ ਦਾ ਮੁਕਾਬਲਾ ਸ਼ੁਰੂ ਹੋ ਗਿਆ (ਯੁਧ ਸ਼ੁਰੂ ਹੋ ਗਿਆ) ।
2. ਰਾਖਸ਼ਾਂ ਨੇ (ਸੰਗਠਤ ਰੂਪ ਵਿਚ) ਮਿਲ ਕੇ ਦੇਵਤਿਆਂ ਨੂੰ ਯੁਧ-ਖੇਤਰ ਵਿਚੋਂ ਭਜਾ ਦਿਤਾ ।
3. ਤਿੰਨਾਂ ਲੋਕਾਂ ਵਿਚ ਆਪਣੀ ਦੁਹਾਈ ਫਿਰਾ ਦਿਤੀ (ਤਿੰਨਾਂ ਲੋਕਾਂ ਵਿਚ ਆਪਣਾ ਰਾਜ ਸਥਾਪਤ ਕਰ ਲਿਆ) ।
4. ਦੇਵਤਿਆਂ (ਰਾਖਸ਼ਾਂ ਤੋਂ) ਡਰਦਿਆਂ ਹੋਇਆਂ ਦੁਰਗਾ ਦੀ ਓਟ (ਸ਼ਰਣ) ਜਾ ਤੱਕੀ ।
5. ਪ੍ਰਾਰਥਨਾ ਕਰਕੇ ਆਪਣੀ ਦੁਰਦਸ਼ਾ ਦਸ ਕੇ, ਦੇਵਤਿਆਂ ਚੰਡੀ ਨੂੰ ਦੈਂਤਾਂ ਉਤੇ ਚੜ੍ਹਾ ਲਿਆਂਦਾ ।

---

1. ਲਗਾਤਾਰ । 2. ਯੁਧ । 3. ਖਾਧਾ । 4. ਰੌਲਾ-ਰਪਾ, ਸ਼ੋਰ-ਗੁਲ । 5. ਸੂਰਮਿਆਂ । 6. ਸ਼ਰਣ, ਪਨਾਹ । 7. ਚੰਡੀ, ਦੇਵੀ, ਦੁਰਗਾ ।

Sri Satguru Jagjit Singh Ji Elibrary NamdhariElibrary@gmail.com

(੨੬)

ਪਉੜੀ ॥ 1. ਆਈ ਫੇਰ [1]ਭਵਾਨੀ ਖਬਰੀ ਪਾਈਆਂ ॥
2. ਦੈਤ ਵਡੇ ਅਭਮਾਨੀ ਹੋਏ ਏਕਠੇ ॥
3. ਲੋਚਨ ਧੂਮ [2]ਗੁਮਾਨੀ ਰਾਇ ਬੁਲਾਇਆ ॥
4. ਜਗ ਵਿਚ ਵਡਾ ਦਾਨੋ ਆਪ ਕਹਾਇਆ ॥
5. ਸੱਟ ਪਈ [3]ਖਰਚਾਮੀ ਦੁਰਗਾ ਲਿਆਵਣੀ ॥ ੨੬ ॥

(੨੭)

ਪਉੜੀ ॥ 1. ਕੜਕ ਉਠੀ ਰਣਚੰਡੀ ਫਉਜਾਂ ਦੇਖਕੈ ॥
2. ਧੂਹਿ ਮਿਆਨੋ ਖੰਡਾ ਹੋਈ ਸਾਹਮਣੇ ॥
3. ਸਭੈ ਬੀਰ [4]ਸੰਘਾਰੇ ਧੂਮਰ ਨੈਣ ਦੇ ॥
4. [5]ਜਣ ਲੈ ਕੱਟੇ ਆਰੇ ਦਰਖਤ [6]ਬਾਢੀਆਂ ॥ ੨੭ ॥

(੨੬)

1. ਦੈਂਤਾਂ ਨੇ ਇਹ ਖਬਰ ਸੁਣ ਲਈ ਕਿ ਰਾਖਸ਼ਾਂ ਦੀ ਜਾਨੀ ਦੁਸ਼ਮਣ, ਦੁਰਗਾ ਉਨ੍ਹਾਂ ਨਾਲ ਫੇਰ ਲੜਨ ਨੂੰ ਆ ਗਈ ਹੈ।
2. ਇਹ ਸੁਣ ਵਡੇ-ਵਡੇ ਅਭਿਮਾਨੀ ਦੈਂਤ (ਮਸ਼ਵਰੇ ਲਈ) ਇਕਠੇ ਹੋਏ। (ਜਾਂ ਯੁਧ ਕਰਨ ਲਈ ਆ ਜੁੜੇ)।
3. ਮਹਾਰਾਜਾ ਸੁੰਭ ਨੇ ਅਭਿਮਾਨ-ਭਰੇ ਸਰਦਾਰ ਧੂਮਰ ਲੋਚਨ ਨੂੰ ਬੁਲਾ ਭੇਜਿਆ।
4. ਜੋ ਸੰਸਾਰ ਵਿਚ ਆਪਣੇ ਆਪ ਨੂੰ ਮਹਾਂਬਲੀ ਦੈਂਤ ਕਹਾਉਂਦਾ ਸੀ। (ਉਸ ਨੇ ਦੁਰਗਾ ਨੂੰ ਬੰਨ੍ਹ ਲਿਆਉਣ ਦਾ ਬਚਨ ਦਿਤਾ)।
5. ਬਸ ਫੇਰ ਕੀ ਸੀ ਦੁਰਗਾ ਨੂੰ ਬੰਨ੍ਹ ਕੇ ਲਿਆਉਣ ਲਈ ਧੌਂਸੇ ਉਪਰ ਸੱਟ ਪਈ (ਨਗਾਰਾ ਵਜਾਇਆ ਗਿਆ)।

(੨੭)

1. ਰਣ ਭੂਮੀਂ ਵਿਚ ਦੈਂਤਾਂ ਨੂੰ ਆਉਂਦਿਆਂ ਦੇਖ ਕੇ ਦੁਰਗਾ ਬਿਜਲੀ ਵਾਂਗ ਕੜਕੀ।
2. ਮਿਆਨ ਵਿਚੋਂ ਦੋ ਧਾਰੀ ਤਲਵਾਰ ਖਿਚ ਕੇ ਦੈਂਤਾਂ ਸਾਹਮਣੇ ਧਾਵਾ ਬੋਲਣ ਲਈ ਆਈ।
3. ਪਲ ਵਿਚ ਧੂਮਰ ਲੋਚਨ ਦੇ ਸੂਰਮੇ ਮਾਰ ਸੁਟੇ।
4. (ਸੂਰਮੇ ਰਣ ਵਿਚ ਡਿਗੇ ਹੋਏ ਇੰਜ ਜਾਪਦੇ ਸਨ) ਜਿਵੇਂ ਤਰਖਾਣਾ ਨੇ ਆਰੀਆਂ ਨਾਲ ਬੂਟੇ ਵੱਢ-ਵੱਢ ਕੇ ਸੁਟੇ ਹੋਏ ਹੋਣ।

---

1. ਦੇਵੀ, ਭਗਵਤੀ। 2. ਹੰਕਾਰੀ, ਅਭਿਮਾਨੀ। 3. ਖੋਤੇ ਦੀ ਖੱਲ ਨਾਲ ਮੜ੍ਹਿਆ ਹੋਇਆ ਧੌਂਸਾ। 4. ਜਾਨੋਂ ਮਾਰ ਸੁਟੇ। 5. ਜਾਣੋ, ਮਾਨੋ। 6. ਤਰਖਾਣਾਂ।

Sri Satguru Jagjit Singh Ji Elibrary NamdhariElibrary@gmail.com

(੨੮)

ਪਉੜੀ ॥ 1. [1]ਚੋਬੀਂ [2]ਧਉਂਸ ਬਜਾਈ ਦਲਾਂ ਮੁਕਾਬਲਾ ॥
2. ਰੋਹ ਭਵਾਨੀ ਆਈ ਉਤੇ ਰਾਕਸਾਂ ॥
3. ਖੱਬੇ [3]ਦਸਤ ਨਚਾਈ [4]ਸੀਹਣ ਸਾਰਦੀ ॥
4. ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ ॥
5. ਭਾਈਆਂ ਮਾਰਨ ਭਾਈ ਦੁਰਗਾ ਜਾਣਕੈ ॥
6. ਰੋਹ ਹੋਇ ਚਲਾਈ ਰਾਕਸਿ [5]ਰਾਇ ਨੂੰ ॥
7. ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ ॥
8. ਜਾਪੇ ਦਿੱਤੀ [6]ਸਾਈ ਮਾਰਨ ਸੁੰਭ ਦੀ ॥ ੨੮ ॥

(੨੯)

ਪਉੜੀ ॥ 1. [7]ਭੰਨੇ ਦੈਤੇ ਪੁਕਾਰੇ ਰਾਜੇ ਸੁੰਭ [8]ਥੈ ॥

(੨੮)

1. ਨਗਾਰਚੀ ਨੇ ਧੌਂਸੇ ਨੂੰ ਵਜਾਇਆ, ਤਦ ਸੈਨਾਵਾਂ ਦਾ ਯੁਧ ਮਚ ਗਿਆ।
2. ਦੁਰਗਾ ਵੀ ਕ੍ਰੋਧਵਾਨ ਹੋ ਕੇ ਰਾਖਸ਼ਾਂ ਉਪਰ ਚੜ੍ਹ ਆਈ।
3. ਦੁਰਗਾ ਨੇ ਖਬੇ ਹਥ ਵਿਚ ਫੌਲਾਦੀ ਤਲਵਾਰ ਲੈ ਕੇ ਉਸ ਨੂੰ ਘੁਮਾਇਆ।
4. ਬਹੁਤ ਸਾਰੇ ਰਾਖਸ਼ਾਂ ਦੇ ਸ਼ਰੀਰ ਨੂੰ ਉਸ ਤਲਵਾਰ ਨਾਲ ਵਢ ਰੰਗੁਲੀ (ਲਹੂ ਲੁਹਾਨ) ਕਰ ਲਈ।
5. ਜੰਗ ਵਿਚ ਜ਼ਬਰਦਸਤ ਭਾਜੜ ਤੇ ਖਿਲਬਿਲੀ ਮਚ ਗਈ, ਜਿਸ ਦੇ ਕਾਰਣ ਰਾਖਸ਼ ਘਬਰਾ ਗਏ ਅਤੇ ਆਪਣੇ ਭਰਾਵਾਂ ਨੂੰ ਦੁਰਗਾ ਸਮਝ ਕੇ ਇਕ ਦੂਜੇ ਨੂੰ ਮਾਰਨ ਲਗ ਪਏ।
6. ਗੁਸੇ ਵਿਚ ਭਰ ਕੇ ਦੇਵੀ ਨੇ ਦੈਂਤਾਂ ਦੇ ਸਰਦਾਰ ਉਪਰ ਤਲਵਾਰ ਦਾ ਵਾਰ ਕੀਤਾ। ਫਲ ਸਰੂਪ :—
7. ਧੂਮਰ ਲੋਚਨ (ਮਹਾਂ ਹੰਕਾਰੀ) ਨੂੰ ਜਮ ਪੁਰੀ ਵਲ ਤੋਰ ਦਿਤਾ (ਮਾਰ ਸੁਟਿਆ)।
8. (ਧੂਮਰ ਲੋਚਨ ਦੀ ਮੌਤ) ਮਾਨੋ ਦੁਰਗਾ ਨੇ ਸੁੰਭ ਨੂੰ ਮਾਰਨ ਦੀ ਸਾਈ [ਪੇਸ਼ਗੀ] ਦਿਤੀ ਹੈ।

(੨੯)

1. ਰਣ ਵਿਚੋਂ ਮਾਰ ਖਾ ਕੇ ਭੱਜੇ ਹੋਏ ਦੈਂਤ ਸੁੰਭ ਰਾਜੇ ਪਾਸ ਪੁਜੇ ਅਤੇ ਤ੍ਰਾਹ ਤ੍ਰਾਹ ਕਰਦਿਆਂ ਅਰਜ਼ ਕੀਤੀ :—

———

1. ਨਗਾਰਚੀ। 2. ਨਗਾਰਾ। 3. ਖਬੇ ਹਥ ਵਿਚ। 4. ਫੌਲਾਦ ਦੀ ਬਣੀ ਤਲਵਾਰ। 5. ਸੈਨਾਪਤੀ। 6. ਪੇਸ਼ਗੀ, advance money, ਬਿਆਨਾ, ਕਿਸੇ ਸੌਦੇ ਨੂੰ ਪਕਾ ਕਰਨ ਲਈ ਪਹਿਲੋਂ ਹੀ ਦਿਤੀ ਰਕਮ। 7. ਭਜੇ-ਨਠੇ। 8. ਪਾਸ।

Sri Satguru Jagjit Singh Ji Elibrary NamdhariElibrary@gmail.com

2. ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ ॥
3. ਚੁਣਿ ਚੁਣਿ ਜੋਧੇ ਮਾਰੇ ਅੰਦਰ [1]ਖੇਤ ਦੈ ॥
4. ਜਾਪਨ [2]ਅੰਬਰ ਤਾਰੇ ਡਿਗਨਿ ਸੂਰਮੇ ॥
5. ਗਿਰੇ ਪਰਬਤ ਭਾਰੇ ਮਾਰੇ [3]ਬਿੱਜੁ ਦੇ ॥
6. ਦੈਂਤਾਂ ਦੇ ਦਲ ਹਾਰੇ [4]ਦਹਸਤ ਖਾਇਕੈ ॥
7. ਬਚੇ ਸੁ [5]ਮਾਰੇ ਮਾਰੇ ਰਹਦੇ ਰਾਇ ਥੈ ॥ ੨੯ ॥

(੩੦)

ਪਉੜੀ ॥ 1. [6]ਰੋਹ ਹੋਇ ਬੁਲਾਏ ਰਾਕਸਿ [7]ਰਾਇ ਨੇ ॥
2. ਬੈਠੇ [8]ਮਤਾ ਪਕਾਈ ਦੁਰਗਾ ਲਿਆਵਣੀ ॥
3. ਚੰਡ ਅਰੁ ਮੁੰਡ ਪਠਾਏ ਬਹੁਤਾ [9]ਕਟਕੁ ਦੈ ॥

2. ਹੇ ਮਹਾਰਾਜ ! ਦੁਰਗਾ ਨੇ ਤੇ ਸਿਪਾਹੀਆਂ ਸਹਿਤ ਧੂਮਰ ਲੋਚਨ ਨੂੰ ਪਾਰ ਬੁਲਾ ਦਿਤਾ ਹੈ (ਮਾਰ ਸੁਟਿਆ ਹੈ)।

3. ਦੇਵੀ ਨੇ ਰਣ ਭੂਮੀਂ ਵਿਚ ਚੁਣ ਚੁਣ ਕੇ ਮਹਾਂ ਬਲੀ ਦੈਂਤਾਂ ਨੂੰ ਖਤਮ ਕਰ ਦਿਤਾ।

4. ਸੂਰਮੇ ਯੁਧ ਵਿਚ ਇੰਜ ਡਿਗਦੇ ਜਾਪਦੇ ਹਨ, ਜਿਵੇਂ ਅਸਮਾਨ ਤੋਂ ਤਾਰੇ ਟੁਟ ਰਹੇ ਹੋਣ (ਸ਼ਹਾਬਸਾਕਬ)।

5. ਜਾਂ ਰਾਖਸ਼ ਡਿਗੇ ਹੋਏ ਇੰਜ ਪ੍ਰਤੀਤ ਹੁੰਦੇ ਹਨ, ਜਿਵੇਂ ਬਿਜਲੀ ਦੇ ਮਾਰੇ ਪਹਾੜ ਡਿਗ ਪਏ ਹੋਣ।

6. ਦੇਵੀ ਤੋਂ ਡਰ ਖਾ ਕੇ ਦੈਂਤਾਂ ਦੀਆਂ ਫੌਜਾਂ ਹਾਰ ਗਈਆਂ ਹਨ (ਹਥਿਆਰ ਸੁਟ ਦਿਤੇ ਹਨ)।

7. ਹੇ ਰਾਜਨ ! ਦੇਵੀ ਨੇ ਸਭ ਨੂੰ ਮਾਰ ਸੁਟਿਆ ਹੈ, ਪਰ ਜੋ ਮਾੜੇ-ਮਾੜੇ ਬਚੇ ਵੀ ਹਨ ਸੋ ਆਪ ਜੀ ਦੇ ਪਾਸ ਰਹਿ ਗਏ ਹਨ ਜਾਂ ਜੋ ਦੇਵੀ ਨੂੰ ਮਾਰਨ ਗਏ ਉਹ ਮਾਰੇ ਗਏ ਤੇ ਜਿਹੜੇ ਆਪ ਜੀ ਦੇ ਪਾਸ ਬਚ ਗਏ ਹਨ ਉਹ ਵੀ ਮਾਰੇ ਹੋਏ ਜਾਣੋ।

(੩੦)

1. (ਇਹ ਸੁਣ) ਦੈਂਤ ਰਾਜ ਸੁੰਭ ਨੇ ਗੁਸੇ ਹੋ ਕੇ ਬਾਕੀ ਰਾਖਸ਼ ਸੱਦ ਭੇਜੇ।

2. ਸਭ ਨੇ ਮਿਲ ਕੇ ਪੱਕੀ ਸਲਾਹ ਕੀਤੀ ਕਿ ਦੁਰਗਾ ਨੂੰ ਜੀਉਂਦਿਆਂ ਹੀ ਬੰਨ੍ਹ ਕੇ ਲਿਆਉਣਾ ਹੈ।

3. ਚੰਡ ਅਤੇ ਮੁੰਡ ਦੋ ਸੂਰਮੇ ਸਰਦਾਰਾਂ ਨੂੰ ਇਕ ਬਹੁਤ ਵਡੀ ਫ਼ੌਜ ਦੇ ਕੇ ਭੇਜਿਆ।

———————

1. ਰਣ-ਭੂਮੀ, ਮੈਦਾਨ-ਏ-ਜੰਗ। 2. ਆਕਾਸ਼, ਅਸਮਾਨ। 3. ਬਿਜਲੀ। 4. ਡਰ, ਖੌਫ਼, ਭੈ। 5. ਮਾਰ ਸੁਟੇ, ਮਾੜੇ, ਕਮਜ਼ੋਰ। 6. ਗੁਸੇ ਹੋ ਕੇ। 7. ਸਰਦਾਰ (ਸੁੰਭ)। 8. ਸਲਾਹ ਕੀਤੀ 9. ਫ਼ੌਜ।

Sri Satguru Jagjit Singh Ji Elibrary NamdhariElibrary@gmail.com

4. ਜਾਪੇ [1]ਛੱਪਰ ਛਾਏ ਬਣੀਆ [2]ਕੇਜਮਾ ॥
5. ਜੇਤੇ ਰਾਇ ਬੁਲਾਇ ਚੱਲੇ ਜੁਧ ਨੋ ॥
6. ਜਣ ਜਮ ਪੁਰ ਪਕੜ ਚਲਾਏ ਸਭੇ ਮਾਰਨੇ ॥ ੩੦ ॥

(੩੧)

ਪਉੜੀ ॥ 1. ਢੋਲ ਨਗਾਰੇ [3]ਵਾਏ ਦਲਾਂ ਮੁਕਾਬਲਾ ॥
2. ਰੋਹ [4]ਰੁਹੇਲੇ ਆਏ ਉਤੇ ਰਾਕਸਾਂ ॥
3. ਸਭਨੀ [5]ਤੁਰੇ ਨਚਾਏ ਬਰਛੇ ਪਕੜਿ ਕੈ ॥
4. ਬਹੁਤੇ ਮਾਰ ਗਿਰਾਏ ਅੰਦਰ ਖੇਤ ਦੇ ॥
5. ਤੀਰੀ [6]ਛਹਬਰ ਲਾਈ [7]ਬੁਠੀ ਦੇਵਤਾ ॥ ੩੧ ॥

4. ਸੂਰਮਿਆਂ ਦੀਆਂ ਸੂਤੀਆਂ ਹੋਈਆਂ ਤਲਵਾਰਾਂ ਆਪਸ ਵਿਚ ਜੁੜ ਕੇ ਛਪਰ ਵਾਂਗ ਛਾ ਗਈਆਂ ਸਨ (ਬੇਸ਼ੁਮਾਰ ਤਲਵਾਰਾਂ ਸਨ)।
5. ਜਿੰਨੇ ਦੈਂਤ ਸੁੰਭ ਨੇ ਬੁਲਾਏ ਸਨ, ਉਹ ਸਾਰੇ ਯੁਧ ਕਰਨ ਲਈ ਚਲ ਪਏ।
6. ਸਾਹਿਬ ਦਸਦੇ ਹਨ ਕਿ ਉਹ ਰਾਖਸ਼ ਯੁਧ ਨੂੰ ਕੀ ਚਲੇ ਉਹਨਾਂ ਨੂੰ ਤੇ ਮਾਨੋ ਜਮ ਪੁਰੀ ਵਲ ਤੋਰ ਦਿਤਾ ਹੈ ਕਿਉਂਕਿ ਦੁਰਗਾ ਨੇ ਉਹਨਾਂ ਸਭਨਾਂ ਨੂੰ ਮਾਰ ਦੇਣਾ ਹੈ।

(੩੧)

1. ਨਗਾਰਚੀਆਂ ਨੇ ਜੰਗੀ ਢੋਲ ਅਤੇ ਨਗਾਰੇ ਵਜਾਏ, ਜਿਸ ਨੂੰ ਸੁਣ ਕੇ ਫੌਜਾਂ ਦਾ ਮੁਠ-ਭੇੜ ਹੋ ਗਿਆ।
2. ਗੁਸੇ ਦੇ ਭਰੇ ਹੋਏ ਰਾਖਸ਼ਾਂ ਦੇ ਝੁੰਡ ਕ੍ਰੋਧ ਨਾਲ ਲਾਲ ਪੀਲੇ ਹੋ ਗਏ।
3. ਹਥਾਂ ਵਿਚ ਬਰਛੀਆਂ (ਨੇਜ਼ੇ) ਫੜ ਕੇ ਦੈਂਤਾਂ ਨੇ ਆਪਣੇ ਘੋੜੇ ਨਚਾਏ।
4. ਦੁਰਗਾ ਨੇ ਬਹੁਤ ਸਾਰੇ ਰਾਖਸ਼ਾਂ ਨੂੰ ਮਾਰ ਕੇ ਯੁਧ ਭੂਮੀ ਵਿਚ ਡੇਗ ਦਿਤਾ।
5. ਦੇਵੀ ਦੇ ਬੇਅੰਤ ਛੱਡੇ ਹੋਏ ਤੀਰਾਂ ਨੇ (ਯੁਧ ਭੂਮੀ ਵਿਚ) ਮਾਨੋ ਝੜੀ ਲਾ ਦਿਤੀ (ਤੀਰਾਂ ਦੇ ਮੀਂਹ, ਦੇਵੀ ਨੇ ਵਰਸਾਏ)।

---

1. ਛਪਰ ਬਣ ਗਏ, ਛਪਰ ਵਾਂਗ ਸਿਰਾਂ ਉਪਰ ਛਾ ਗਈਆਂ। 2. ਤਲਵਾਰਾਂ। 3. ਵਜਾਏ। 4. ਗੁਸੇ ਦੇ ਭਰੇ ਹੋਏ। 5. ਘੋੜੇ। 6. ਮੀਂਹ, ਝੜੀ, ਬੁਛਾੜ। 7. ਵੁਠੀ, ਵਰ੍ਹੀ, ਵਰਸੀ।

Sri Satguru Jagjit Singh Ji Elibrary NamdhariElibrary@gmail.com

(੩੨)

ਪਉੜੀ ॥ 1. [1]ਭੇਰੀ ਸੰਖ ਵਜਾਏ [2]ਸੰਘਰਿ ਰਚਿਆ ॥
2. ਤਣਿ ਤਣਿ ਤੀਰ ਚਲਾਏ ਦੁਰਗਾ [3]ਧਨੁਖ ਲੈ ॥
3. ਜਿਨੀ ਦਸਤ ਉਠਾਏ ਰਹੇ ਨ ਜੀਵਦੇ ॥
4. ਚਡ ਅਰੁ ਮੁੰਡ ਖਪਾਏ ਦੋਨੋ [4]ਦੇਵਤਾ ॥ ੩੨ ॥

(੩੩)

ਪਉੜੀ ॥ 1. ਸੁੰਭ ਨਿਸੁੰਭ [5]ਰਿਸਾਏ ਮਾਰੇ ਦੈਤ ਸੁਣ ॥
2. ਜੋਧੇ ਸਭ ਬੁਲਾਏ ਆਪਣੇ [6]ਮਜਲਸੀ ॥
3. ਜਿਨੀ ਦੇਉ ਭਜਾਏ ਇੰਦ੍ਰ [7]ਜੇਹਵੇ ॥
4. ਤੇਈ ਮਾਰ ਗਿਰਾਏ ਪਲ ਵਿਚ ਦੇਵਤਾ ॥
5. ਓਨੀ [8]ਦਸਤੀ ਦਸਤਿ ਵਜਾਏ ਤਿਨਾ ਚਿਤ ਕਰਿ ॥

(੩੨)

1. ਵਜੰਤਰੀਆਂ ਨੇ ਸ਼ਹਿਨਾਈਆਂ, ਸੰਖ ਆਦਿ ਵਜਾਏ ਤਾਂ ਯੁਧ ਸ਼ੁਰੂ ਹੋ ਗਿਆ ।
2. ਦੁਰਗਾ ਨੇ ਹਥ ਵਿਚ ਧਨੁਖ ਫੜਿਆ ਤੇ ਕੰਨਾਂ ਤਕ ਖਿਚ-ਖਿਚ ਕੇ ਤੀਰ (ਦੁਸ਼ਮਨ ਉਪਰ, ਛਡੇ ।
3. ਜਿਨ੍ਹਾਂ ਨੇ ਦੇਵੀ ਉਪਰ ਹਥ ਉਠਾਇਆ (ਮੁਕਾਬਲਾ ਕੀਤਾ) ਉਹ ਬਚ ਨਹੀਂ ਸਕੇ (ਮਾਰੇ ਗਏ) ।
4. ਇਨ੍ਹਾਂ ਫੌਜਾਂ ਦੇ ਨਾਲ ਹੀ ਚੰਡ ਅਤੇ ਮੁੰਡ ਦੋਹਾਂ ਹੰਕਾਰੀ ਰਾਖਸ਼ਾਂ ਨੂੰ ਦੇਵੀ ਨੇ ਪਾਰ ਬੁਲਾਇਆ (ਨਸ਼ਟ ਕਰ ਦਿਤੇ) ।

(੩੩)

1. ਚੰਡ, ਮੁੰਡ ਤੇ ਬਾਕੀ ਦੈਂਤਾਂ ਦੀ ਮੌਤ ਸੁਣ ਕੇ ਸੁੰਭ ਨਿਸੁੰਭ ਗੁਸੇ ਨਾਲ ਭਰ ਗਏ ।
2. ਫੇਰ ਆਪਣੇ ਜੰਗੀ ਸਲਾਹਕਾਰ ਯੋਧੇ ਬੁਲਾ ਭੇਜੇ (ਅਤੇ ਉਹਨਾਂ ਨੂੰ ਦਸਿਆ ਕਿ ਮੈਂ ਪਹਿਲੋਂ ਲੜਾਈ ਲਈ ਯੋਧੇ ਭੇਜੇ ਸਨ) ।
3. ਇਹ ਯੋਧੇ ਇਤਨੇ ਵਡੇ ਸੂਰਮੇ ਸਨ ਜਿਨ੍ਹਾਂ ਨੇ ਇੰਦਰ ਜਿਹੇ ਦੇਵਤਿਆਂ ਨੂੰ ਹਰਾ ਦਿਤਾ ਸੀ ।
4. ਪਰ ਇਹ ਵੀ ਜਦ ਦੁਰਗਾ ਸਾਹਮਣੇ ਗਏ, ਤਦ ਦੇਵੀ (ਮਹਾਂ ਮਾਈ) ਨੇ ਪਲ ਵਿਚ ਮਿਟੀ ਵਿਚ ਮਿਲਾ ਦਿਤੇ ।
5. ਸਲਾਹਕਾਰਾਂ ਨੇ ਜਦ ਇਸ ਘਟਨਾ ਨੂੰ ਸੁਣਿਆ ਤਦ ਚੰਡ ਤੇ ਮੁੰਡ ਨੂੰ ਯਾਦ ਕਰਕੇ ਹੈਰਾਨ ਰਹਿ ਗਏ (ਅਫਸੋਸ ਨਾਲ ਹਥਾਂ ਉਪਰ ਹਥ ਮਾਰੇ, ਅਫਸੋਸ ਨਾਲ ਹਥ ਮਲੇ) ।

———

1. ਸ਼ਹਿਨਾਈ । 2. ਲੜਾਈ, ਯੁਧ । 3. ਕਮਾਨ । 4. ਦੇਵੀ । 5. ਗੁਸੇ ਹੋਏ । 6. ਸਲਾਹਕਾਰ । 7. ਵਰਗੇ । 8. ਅਫਸੋਸ ਨਾਲ ਹਥ ਮਲੇ, ਰੰਜ ਕੀਤਾ ।

Sri Satguru Jagjit Singh Ji Elibrary NamdhariElibrary@gmail.com

6. ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ॥
7. [1]ਸੰਜ [2]ਪਟੇਲਾ ਪਾਏ [3]ਚਿਲਕਤ ਟੋਪੀਆਂ ॥
8. ਲੁਝਣ ਨੋ [4]ਅਰੜਾਏ ਰਾਕਸ ਰੋਹਲੇ ॥
9. ਕਦੇ ਨ ਕਿਨੇ ਹਟਾਏ ਜੁਧ ਮਚਾਇਕੈ ॥
10. ਮਿਲ ਤੇਈ ਦਾਨੋ ਆਏ ਹੁਣ ਸੰਘਰਿ ਦੇਖਣਾ ॥ ੩੩ ॥

(੩੪)

ਪਉੜੀ ॥ 1. ਦੈਤੀ [5]ਡੰਡ ਉਭਾਰੀ ਨੇੜੈ ਆਇਕੈ ॥
2. ਸਿੰਘ ਕਰੀ ਅਸਵਾਰੀ ਦੁਰਗਾ [6]ਸੋਰ ਸੁਣ ॥
3. ਖਬੈ ਦਸਤ ਉਭਾਰੀ ਗਦਾ ਫਿਰਾਇਕੈ ॥
4. ਸੈਨਾ ਸਭ [7]ਸੰਘਾਰੀ ਸ੍ਰਣਵਤ ਬੀਜ ਦੀ ॥

6. (ਸਭ ਦੀ ਸਲਾਹ ਨਾਲ) ਸੁੰਭ ਨੇ ਹੁਣ ਸ੍ਰਣਵਤ ਬੀਜ (ਰਕਤ ਬੀਜ) ਨੂੰ ਪਾਨ ਦਾ ਬੀੜਾ ਦੇ ਕੇ ਰਣ ਭੂਮੀ ਵਲ ਭੇਜਿਆ ।
7. ਉਸ ਨੇ ਜਿਰਾਬਕਤਰ, ਲੋਹੇ ਦਾ ਟੋਪ. ਲੋਹੇ ਦੀ ਜਾਲੀ ਆਦਿ ਜੋ ਬੜੇ ਚਮਕੀਲੇ ਸਨ, ਪਹਿਨੇ ।
8. ਕ੍ਰੋਧ ਨਾਲ ਭਰੇ ਹੋਏ ਰਾਖਸ਼ (ਸਾਨ੍ਹਾਂ ਵਾਂਗ) ਯੁਧ ਕਰਨ ਲਈ ਡਕਾਰ ਰਹੇ ਸਨ, (ਬੜ੍ਹਕਾਂ ਮਾਰ ਰਹੇ ਹਨ) ।
9. ਇਹ ਉਹ ਯੋਧੇ ਸਨ, ਕਿ ਜਦ ਇਨ੍ਹਾਂ ਨੇ ਯੁਧ ਮਚਾਇਆ ਕੋਈ ਰਣ ਵਿਚੋਂ ਇਨ੍ਹਾਂ ਨੂੰ ਨਹੀਂ ਭਜਾ ਸਕਿਆ ।
10. ਇਹ ਮਹਾਂ ਬਲੀ ਦੈਂਤ ਯੁਧ ਕਰਨ ਲਈ ਆਏ । ਸਾਹਿਬ ਕਹਿੰਦੇ ਹਨ ਕਿ ਹੁਣ ਇਨ੍ਹਾਂ ਦਾ ਜ਼ਰਾ ਯੁਧ ਦੇਖਣਾ, ਭਾਵ ਇਨ੍ਹਾਂ ਦੀ ਕੀ ਗਤੀ ਹੁੰਦੀ ਹੈ ।

(੩੪)

1. ਰਣ ਭੂਮੀ ਅਤੇ ਦੇਵੀ ਦੇ ਨੇੜੇ ਆ ਕੇ ਦੈਂਤਾਂ ਨੇ ਘੋਰ ਸ਼ੋਰ ਮਚਾਉਣਾ ਸ਼ੁਰੂ ਕਰ ਦਿਤਾ ।
2. ਇਸ ਸ਼ੋਰ ਤੇ ਲਲਕਾਰ ਨੂੰ ਸੁਣ ਕੇ ਦੁਰਗਾ ਨੇ ਸ਼ੇਰ ਦੀ ਸਵਾਰੀ ਕੀਤੀ ।
3. ਖਬੇ ਹਥ ਵਿਚ ਗੁਰਜ (ਗਦਾ) ਲੈ ਕੇ ਮਾਰਨ ਵਾਸਤੇ ਘੁਮਾਇਆ । ਅਤੇ
4. ਸ੍ਰਣਵਤ ਬੀਜ ਦੀ ਸਾਰੀ ਸੈਨਾਂ ਦੁਰਗਾ ਨੇ ਮਾਰ ਦਿਤੀ ।

———

1. ਸੰਜੋ । 2. ਮੂੰਹ ਢਕਣ ਵਾਲੀ ਲੋਹੇ ਦੀ ਜਾਲੀ । 3. ਚਮਕਦਾਰ । 4. ਡਕਾਰੇ, ਅੜਿੰਗੇ, ਸਾਨ੍ਹ ਵਾਂਗ ਬੜ੍ਹਕ ਮਾਰੀ । 5. ਰੌਲਾ, ਸ਼ੋਰ । 6. ਸ਼ੋਰ, ਰੌਲਾ । 7. ਮਾਰ ਸੁਟੀ ।

Sri Satguru Jagjit Singh Ji Elibrary NamdhariElibrary@gmail.com

5. ਜਣ [1]ਮਦ ਖਾਇ [2]ਮਦਾਰੀ ਘੂਮਨ ਸੂਰਮੇ ॥
6. [3]ਅਗਣਤ ਪਾਉ ਪਸਾਰੀ ਰੁਲੇ [4]ਅਹਾੜ ਵਿਚਿ ॥
7. ਜਾਪੇ ਖੇਡ ਖਿਡਾਰੀ ਸੁਤੇ [5]ਫਾਗ ਨੂੰ ॥ ੩੪ ॥

(੩੫)

ਪਉੜੀ ॥ 1. ਸੁਣਵਤ ਬੀਜ [6]ਹਕਾਰੇ ਰਹਿੰਦੇ ਸੂਰਮੇ ॥
2. ਜੋਧੇ ਜੇਡੁ ਮੁਨਾਰੇ ਦਿਸਨ ਖੇਤ ਵਿਚਿ ॥
3. ਸਭਨੀ ਦਸਤ ਉਭਾਰੇ ਤੇਗਾਂ ਧੂਹਿਕੈ ॥
4. ਮਾਰੋ ਮਾਰ ਪੁਕਾਰੇ ਆਏ ਸਾਮ੍ਹਣੇ ॥
5. ਸੰਜਾ ਤੇ [7]ਠਣਿਕਾਰੇ ਤੇਗੀਂ ਉਭਰੇ ॥
6. [8]ਘਾੜ ਘੜਨਿ [9]ਠਠਿਆਰੇ ਜਾਣਿ ਬਣਾਇਕੈ ॥ ੩੫ ॥

5. ਯੁਧ ਭੂਮੀ ਵਿਚ ਸੂਰਮੇ ਲੇਟੇ ਹੋਏ ਇੰਜ ਜਾਪਦੇ ਹਨ, ਜਿਵੇਂ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਲੋਟ ਪੋਟ ਹੋ ਰਹੇ ਹੋਣ।
6. ਬੇਸ਼ੁਮਾਰ ਸੂਰਮੇ ਪੈਰ ਪਸਾਰ ਕੇ ਰਣ ਭੂਮੀ ਵਿਚ ਰੁਲ ਰਹੇ ਸਨ ਜਾਂ ਰਣ ਵਿਚ ਡਿਗ ਕੇ ਪੈਰ ਪਸਾਰੇ ਹੋਏ ਸੂਰਮੇ ਰੁਲ ਰਹੇ ਸਨ :
7. ਰਣ ਵਿਚ ਯੋਧੇ ਪੈਰ ਪਸਾਰੀ ਪਏ ਹੋਏ ਇੰਜ ਜਾਪਦੇ ਹਨ, ਜਿਵੇਂ ਖਿਡਾਰੀ ਹੋਲੀ ਖੇਡ ਕੇ ਥਕ ਟੁਟ ਕੇ ਸੌਂ ਗਏ ਹਨ।

(੩੫)

1. ਸਣਵਤ ਬੀਜ ਨੇ ਬਚੇ-ਖੁਚੇ, ਰਹਿੰਦੇ ਖੂੰਹਦੇ ਸਾਰੇ ਸੂਰਮੇ ਬੁਲਾ ਲਏ।
2. ਇਹ ਸੂਰਮੇ ਰਣ ਭੂਮੀ ਵਿਚ ਵਡੇ-ਵਡੇ ਮੁਨਾਰਿਆਂ ਵਾਂਗ ਜਾਪਦੇ ਹਨ (ਦਿਸਦੇ ਹਨ)।
3. ਉਨ੍ਹਾਂ ਸਭਨਾਂ ਤਲਵਾਰਾਂ ਸੂਤ ਕੇ ਹਥਾਂ ਨੂੰ ਵਾਰ ਕਰਨ ਲਈ ਉਲਾਰਿਆ ਹੈ।
4. ਮਾਰੋ-ਮਾਰ ਪੁਕਾਰਦੇ ਹੋਏ ਰਾਖਸ਼ ਦੁਰਗਾ ਦੇ ਸਾਹਮਣੇ ਆਏ।
5. ਸੂਤੀਆਂ ਤੇ ਉਭਾਰੀਆਂ ਹੋਈਆਂ ਤਲਵਾਰਾਂ ਸੰਜੋਆਂ ਉਤੇ ਵਜ ਕੇ ਇੰਜ ਦਾ ਠਣਕਾਰ ਪੈਦਾ ਕਰਦੀਆਂ ਹਨ,
6. ਮਾਨੋ ਠਠਿਆਰ ਬਰਤਨਾਂ ਦੀ ਘਾੜ ਘੜ ਰਹੇ ਹਨ।

---

1. ਸ਼ਰਾਬ, ਨਸ਼ਾ। 2 ਸ਼ਰਾਬੀ, ਅਮਲੀ। 3. ਬੇਸ਼ੁਮਾਰ। 4. ਜੋ ਹਾੜਿਆ ਨਾ ਜਾ ਸਕੇ, ਹਾਹਾਕਾਰ, ਰਣ ਭੂਮੀ। 5. ਫਗਣ, ਹੋਲੀ ਖਡ ਕੇ ਫਗਣ ਵਿਚ ਸੁਤੇ। 6. ਬੁਲਾਏ। 7. ਟੰਕਾਰ, ਵਜਾਕੇ। 8. ਘਾੜ, ਭ ਡ। 9. ਭਾਂਡੇ ਘੜਨ ਵਾਲੇ।

(੩੬)

ਪਉੜੀ ॥ 1. ਸੱਟ ਪਈ [1]ਜਮਧਾਣੀ ਦਲਾਂ ਮੁਕਾਬਲਾ ॥
2. [2]ਘੂਮਰ [3]ਬਰਗਸਤਾਣੀ ਦਲ ਵਿਚਿ ਘਤੀਓ ॥
3. ਸਣੇ ਤੁਰਾ ਪਲਾਣੀ ਡਿੱਗਨ ਸੂਰਮੇ ॥
4. ਉਠਿ ਉਠਿ ਮੰਗਨਿ ਪਾਣੀ ਘਾਇਲ [4]ਘੂਮਦੇ ॥
5. ਏਵਡੁ ਮਾਰਿ [5]ਵਿਹਾਣੀ ਉਪਰ ਰਾਕਸਾਂ ॥
6. [6]ਬਿਜਲ ਜਿਉ [7]ਝਰਲਾਣੀ ਉਠੀ ਦੇਵਤਾ ॥ ੩੬ ॥

(੩੭)

ਪਉੜੀ ॥ 1. [8]ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ ॥
2. ਸਭੋ ਸੈਨਾ ਮਾਰੀ ਪਲ ਵਿਚਿ [9]ਦਾਨਵੀਂ ॥
3. ਦੁਰਗਾ ਦਾਨੋ ਮਾਰੇ ਰੋਹ ਬਢਾਇਕੈ ॥

(੩੬)

1. ਜਦ ਧੌਂਸਿਆਂ ਉਪਰ ਚੋਟ ਪਈ, ਤਦ ਯੋਧਿਆਂ ਦਾ ਮੁਕਾਬਲਾ (ਭੇੜ) ਹੋਇਆ ।
2. ਫੌਜਾਂ ਵਿਚ ਦੁਰਗਾ ਨੇ ਭਾਜੜ ਪਾ ਦਿਤੀ, (ਦੁਰਗਾ ਨੇ ਉਹ ਮਾਰ ਮਾਰੀ ਕਿ ਰਾਖਸ਼ ਏਧਰ ਉਧਰ ਭਜੇ ਫਿਰਦੇ ਸਨ) ।
3. ਸੂਰਮੇ ਘੋੜਿਆਂ ਅਤੇ ਕਾਠੀਆਂ ਸਮੇਤ ਧਰਤੀ ਉਪਰ ਡਿਗ ਰਹੇ ਸਨ ।
4. ਜ਼ਖਮੀ ਯੋਧੇ ਚਕਰ ਖਾ-ਖਾ ਉਠਦੇ ਸਨ, ਤੇ ਪਾਣੀ ਮੰਗਦੇ ਸਨ ।
5. ਰਾਖਸ਼ਾਂ ਉਪਰ ਉਹ ਕਰੜੀ ਮਾਰ ਪਈ ਜੋ ਕਹੀ ਨਹੀਂ ਜਾ ਸਕਦੀ ।
6. ਦੂਜੇ ਬੰਨੇ ਦੇਵੀ ਬਿਜਲੀ ਵਾਂਗ (ਮਾਰਨ ਲਈ) ਕੜਕੀ ।

(੩੭)

1. ਨਗਾਰਚੀ ਨੇ ਨਗਾਰੇ ਨੂੰ ਸੱਟ ਮਾਰ ਕੇ ਗੁੰਜਾਇਆ, ਤਦ (ਨਗਾਰੇ ਦੀ ਅਵਾਜ਼ ਸੁਣ) ਫੌਜਾਂ ਵਿਚ ਮੁਕਾਬਲਾ ਹੋਣਾ ਸ਼ੁਰੂ ਹੋ ਗਿਆ ।
2. ਦੁਰਗਾ ਨੇ ਪਲ ਵਿਚ ਦੈਂਤਾਂ ਦੀ ਫੌਜ ਮਾਰ ਖਪਾਈ ।
3. ਦੁਰਗਾ ਨੇ ਕ੍ਰੋਧ ਵਧਾ ਕੇ ਦਾਨੂਆਂ ਨੂੰ ਮਾਰ ਸੁਟਿਆ (ਖਤਮ ਕਰ ਦਿਤੇ) ।

---

1. ਝੋਟੇ ਦੇ ਚੰਮ ਨਾਲ ਮੜ੍ਹਿਆ ਨਗਾਰਾ । 2. ਉਧੜਧੁਮੀ, ਘਣਘੋਰ , 3. ਭਾਜੜ ਪਾ ਦਿਤੀ । 4. ਘੁਮਦੇ ਫਿਰਦੇ । 5. ਬੀਤੀ, ਪਈ । 6. ਬਿਜਲੀ । 7. ਕੜਕੀ, ਬਿਜਲੀ ਵਾਂਗ ਕੜਕੀ । 8. ਨਗਾਰਚੀ । 9. ਦੈਂਤਾਂ ਦੀ ।

Sri Satguru Jagjit Singh Ji Elibrary NamdhariElibrary@gmail.com

4. ਸਿਰਿ ਵਿਚਿ ਤੇਗ ਵਗਾਈ ਸ੍ਰਣਵਤ ਬੀਜ ਦੇ ॥ ੩੭ ॥

(੩੮)

ਪਉੜੀ ॥ 1. ਅਗਣਤ ਦਾਨੋ ਭਾਰੇ ਹੋਏ [1]ਲੋਹੂਆ ॥

2. ਜੋਧੇ ਜੇਡੁ ਮੁਨਾਰੇ ਅੰਦਰਿ ਖੇਤ ਦੇ ॥

3. ਦੁਰਗਾ ਨੋ ਲਲਕਾਰੇ ਆਵਨ ਸਾਮ੍ਹਣੇ ॥

4. ਦੁਰਗਾ ਸਭ [2]ਸੰਘਾਰੇ ਰਾਕਸ ਆਂਵਦੇ ॥

5. [3]ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ ॥

6. ਉਠੇ [4]ਕਾਰਣਿਆਰੇ ਰਾਕਸ [5]ਹੜਹੜਾਇ ॥ ੩੮ ॥

(੩੯)

ਪਉੜੀ ॥ 1. [6]ਧਗਾਂ [7]ਸੰਗਲੀਆਲੀ ਸੰਘਰ [8]ਵਾਇਆ ॥

2. ਬਰਛੀ [9]ਬੰਬਲੀਆਲੀ ਸੂਰੇ [10]ਸੰਘਰੇ ॥

4. ਤਦ ਅਗੇ ਵਧ ਕੇ ਸ੍ਰਣਵਤ ਬੀਜ ਦੇ ਸਿਰ ਵਿਚ ਤਲਵਾਰ ਦਾ ਵਾਰ ਕੀਤਾ।

(੩੮)

1. ਸ੍ਰਣਵਤ ਬੀਜ ਦੇ ਧਰਤੀ ਉਪਰ ਡਿਗੇ ਹੋਏ ਲਹੂ ਦੀਆਂ ਬੂੰਦਾਂ ਤੋਂ ਅਨੇਕ ਭਾਰੇ-ਭਾਰੇ ਯੋਧੇ ਪੈਦਾ ਹੋ ਗਏ।

2. ਇਹ ਲਹੂ ਤੋਂ ਪੈਦਾ ਹੋਏ ਯੋਧੇ ਰਣ ਵਿਚ ਉਚੇ ਮੁਨਾਰਿਆਂ ਵਾਂਗ ਸਨ।

3. ਰਾਖਸ਼ ਲਲਕਾਰਦੇ ਹੋਏ ਦੁਰਗਾ ਦੇ ਸਾਹਮਣੇ ਆਉਂਦੇ ਸਨ।

4. ਦੁਰਗਾ ਨੇ ਆਪਣੇ ਸਨਮੁਖ ਆਉਂਦੇ ਹੋਏ ਸਾਰੇ ਦੈਂਤਾਂ ਨੂੰ ਮਾਰ ਦਿਤਾ।

5. ਉਨ੍ਹਾਂ ਰਾਖਸ਼ਾਂ ਦੇ ਸਰੀਰ ਵਿਚੋਂ ਲਹੂ ਦੇ ਪਰਨਾਲੇ ਧਰਤੀ ਉਪਰ ਡਿਗੇ।

6. ਉਸ ਲਹੂ ਵਿਚੋਂ ਹੋਰ ਯੁਧ ਕਰਨ ਵਾਲੇ ਰਾਖਸ਼ ਹਸਦੇ-ਹਸਦੇ ਪੈਦਾ ਹੋ ਗਏ।

(੩੯)

1: (ਚੰਜੀਰਦਾਰ) ਸੰਗਲਾਂ ਵਾਲੇ ਧੌਂਸੇ ਤੇ ਜੰਗੀ ਬਿਗਲ ਵਜ ਪਏ।

2. ਝੰਡੀਦਾਰ ਬਰਛੀਆਂ ਹਥਾਂ ਵਿਚ ਲੈ ਕੇ ਸੂਰਮੇ ਯੁਧ ਵਿਚ ਜੁਟ ਗਏ।

---

1. ਲਹੂ ਲੁਹਾਨ। 2. ਮਾਰ ਸੁਟੇ। 3. ਲਹੂ, ਖੂਨ। 4. ਜੰਗ ਕਰਨ ਵਾਲੇ ਯੋਧੇ, ਜੰਗਜੂ। 5. ਖਿੜ ਖਿੜਾ ਕੇ ਹਸੇ। 6. ਧਉਂਸੇ, ਨਗਾਰੇ। 7. ਚੰਜੀਰਦਾਰ, ਸੰਗਲ ਵਾਲੇ। 8. ਵਜਾਇਆ। 9. ਚਮਕਦਾਰ, ਚਮਕੀਲੀ। 10, ਲੜਾਈ ਵਿਚ।

3. ਭੇੜਿ ਮਚਿਆ [1]ਬੀਰਾਲੀ ਦੁਰਗਾ ਦਾਨਵੀਂ ॥
4. ਮਾਰ ਮਚੀ [2]ਮੁਹਰਾਲੀ ਅੰਦਰਿ ਖੇਤਦੈ ॥
5. ਜਣ [3]ਨਟ ਲਥੇ ਛਾਲੀ ਢੋਲਿ ਬਜਾਇਕੈ ॥
6. ਲੋਹੂ [4]ਫਾਬੀ [5]ਜਾਲੀ [6]ਲੋਥੀ [7]ਜਮਧੜੀ ॥
7. [8]ਘਣ ਵਿਚਿ ਜਿਉ [9]ਛੰਛਾਲੀ ਤੇਗਾਂ ਹਸੀਆਂ ॥
8. [10]ਘੁਮਰ ਆਰਿ [11]ਸਿਆਲੀ ਬਣੀਆਂ [12]ਕੇਜਮਾਂ ॥ ੩੯ ॥

(੪੦)

ਪਉੜੀ ॥ 1. [13]ਧੱਗਾ [14]ਸੂਲਿ ਬਜਾਈਆਂ ਦਲਾਂ ਮੁਕਾਬਲਾ ॥
2. ਧੂਹਿ ਮਿਆਨੋ ਲਈਆਂ [15]ਜੁਆਨੀ [16]ਸੂਰਮੀ ॥
3. ਸ੍ਰੋਣਵਤ ਬੀਜ [17]ਬਧਾਈਆਂ ਅਗਣਤ ਸੂਰਤਾਂ ॥

3. ਦੁਰਗਾ ਅਤੇ ਦੈਂਤਾਂ ਵਿਚਕਾਰ ਬੀਰਤ-ਭਰਪੂਰ ਭੇੜ ਮਚ ਗਿਆ ।
4. ਰਣ ਭੂਮੀ ਵਿਚ ਕਰੜੀ ਤੇ ਸਖਤ ਮਾਰ ਮਚ ਉਠੀ (ਘਮਸਾਣ ਯੁਧ) ।
5. ਸੂਰਮੇ ਉਭਰ ਉਭਰ ਕੇ ਇੰਜ ਵਾਰ ਕਰ ਰਹੇ ਸਨ, ਮਾਨੋ ਬਾਜੀਗਰ ਢੋਲ ਵਜਾ ਕੇ ਛਾਲਾਂ ਮਾਰ ਰਹੇ ਹੋਣ ।
6. ਯੋਧਿਆਂ ਦੇ ਸਰੀਰ ਵਿਚ ਖੁਭੀ ਹੋਈ ਕਟਾਰ ਇੰਜ ਜਾਪਦੀ ਸੀ ਜਿਵੇਂ ਲਾਲ ਰੰਗ ਦੀ ਮਛੀ ਜਾਲ ਵਿਚ ਫਸੀ ਹੋਵੇ ।
7. ਤਲਵਾਰਾਂ ਇੰਜ ਚਮਕ ਰਹੀਆਂ ਸਨ ਜਿਵੇਂ ਕਾਲੇ ਬੱਦਲਾਂ ਵਿਚ ਬਿਜਲੀ ਚਮਕਦੀ ਹੈ (ਤਲਵਾਰਾਂ ਹਸ ਰਹੀਆਂ ਦਸੀਆਂ ਹਨ) ।
8. ਤਲਵਾਰਾਂ ਇਸ ਤਰ੍ਹਾਂ ਛਾਈਆਂ ਹੋਈਆਂ ਸਨ, ਜਿਵੇਂ ਸਿਆਲ ਵਿਚ ਧੁੰਦ ਚਾਰ ਚੁਫੇਰੇ ਛਾ ਜਾਂਦੀ ਹੈ ।

(੪੦)

1. ਡਗਾ ਮਾਰ ਕੇ ਜੰਗੀ ਧੌਂਸੇ ਵਜਾਏ ਫੌਜਾਂ ਦਾ ਮੁਠ-ਭੇੜ ਸ਼ੁਰੂ ਹੋਇਆ ।
2. ਗਭਰੂ ਸੂਰਮਿਆਂ ਨੇ ਮਿਆਨਾਂ ਵਿਚੋਂ ਤਲਵਾਰਾਂ ਸੂਤ ਲਈਆਂ ।
3. ਸ੍ਰੋਣਵਤ ਬੀਜ ਨੇ ਆਪਣੀਆਂ ਬੇਸ਼ੁਮਾਰ ਸ਼ਕਲਾਂ ਵਧਾ ਲਈਆਂ, (ਭੌਂ ਉਪਰ ਡਿਗੀਆਂ ਲਹੂ-ਬੂੰਦਾਂ, ਰਕਤ ਬੀਜ ਦੀ ਸ਼ਕਲ ਵਿਚ ਰਾਖਸ਼ ਬਣ ਗਈਆਂ) ।

---

1. ਬੀਰਾਂ ਦੀ ਕਤਾਰ, ਯੋਧਿਆਂ ਦੀ ਕਤਾਰ । 2. ਬਹੁਤ ਚੰਗੀ ਵਡੀ, ਮੋਹਰਲੀ ਅਗੇ ਦੀਆਂ ਫੌਜਾਂ ਵਿਚ । 3. ਬਾਜੀਗਰ । 4. ਫਸੀ ਹੋਈ । 5 ਜਾਲ ਵਿਚ, ਜਾਲ ਵਿਚ ਫਸੀ ਮਛੀ ਵਾਂਗ । 6. ਲੋਥਾਂ ਵਿਚ + ਰੋਹੂ ਮੱਛੀ = ਲਾਲ ਰੰਗ ਦੀ ਮਛੀ 'ਰ' ਅਖਰ ਨੂੰ 'ਲ' ਵਿਚ ਬਦਲਿਆ ਹੈ । 7. ਜਮ ਦੀ ਦਾੜ੍ਹ, ਕਟਾਰ । 8. ਬੱਦਲ । 9 ਬਿਜਲੀ । 10. ਘੁਮਣ ਵਾਲੀ, ਧੁੰਦ । 11. ਸਿਆਲ ਦੀ ਸਰਦੀ ਦੀ । 12. ਤਲਵਾਰਾ । 13. ਧਉਂਸੇ । 14. ਡਗਾ । 15. ਜੁਆਨਾਂ । 16. ਸੂਰਮਿਆ । 17. ਵਧਾਈਆ ।

Sri Satguru Jagjit Singh Ji Elibrary NamdhariElibrary@gmail.com

4. ਦੁਰਗਾ [1]ਸਉਹੇਂ ਆਈਆਂ ਰੋਹ ਬਢਾਇਕੈ ॥
5. ਸਭਨੀ ਆਣ ਵਗਾਈਆ ਤੇਗਾਂ ਧੂਹਿਕੈ ॥
6. ਦੁਰਗਾ ਸਭ ਬਚਾਈਆਂ ਢਾਲ ਸੰਭਾਲਕੈ ॥
7. ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ ॥
8. ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ ॥
9. [2]ਸਾਰਸੁਤੀ ਜਣ ਨਾਈਆਂ ਮਿਲਕੈ ਦੇਵੀਆਂ ॥
10. ਸਭੇ ਮਾਰ ਗਿਰਾਈਆਂ ਅੰਦਰਿ ਖੇਤ ਦੈ ॥
11. [3]ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥ ੪੦ ॥

(੪੧)

ਪਉੜੀ ॥ 1. [4]ਸੂਰੀ [5]ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇਕੈ ॥

4. ਉਹ ਸ੍ਰੋਣਵਤ ਬੀਜ ਦੀਆਂ ਸਾਰੀਆਂ ਸ਼ਕਲਾਂ ਗੁਸਾ ਵਧਾ ਕੇ ਦੁਰਗਾ ਸਾਹਮਣੇ ਆਈਆਂ ।
5. ਸਭਨਾਂ ਸੂਰਤਾਂ ਨੇ ਤਲਵਾਰਾਂ ਧੂਹ ਕੇ ਦੇਵੀ ਉਤੇ ਚਲਾ ਦਿਤੀਆਂ ।
6. ਦੁਰਗਾ ਨੇ ਢਾਲ ਸੰਭਾਲੀ ਅਤੇ ਆਪਣਾ ਸਰੀਰ ਸਾਰੀਆਂ ਤਲਵਾਰਾਂ ਦੇ ਵਾਰ ਤੋਂ ਬਚਾਇਆ ।
7. ਫੇਰ ਦੇਵੀ ਨੇ ਰਾਖਸ਼ਾਂ ਦੀਆਂ ਸੂਰਤਾਂ ਉਪਰ ਆਪ ਤਕ ਤਕ ਕੇ ਤਲਵਾਰ ਦੇ ਵਾਰ ਕੀਤੇ ।
8. ਦੁਰਗਾ ਨੇ ਆਪਣੀਆਂ ਨੰਗੀਆਂ ਤਲਵਾਰਾਂ ਦੈਂਤਾਂ ਦੇ ਲਹੂ ਨਾਲ ਭਿਉਂ ਲਈਆਂ ।
9. ਉਹ ਲਹੂ-ਡੁਬੀਆਂ ਤਲਵਾਰਾਂ ਇੰਜ ਜਾਪਦੀਆਂ ਸਨ, ਜਿਵੇਂ ਦੇਵੀਆਂ ਇਕ-ਠੀਆਂ ਹੋ ਕੇ ਸਰਸਵਤੀ ਨਦੀ ਵਿਚ ਨ੍ਹਾਤੀਆਂ ਹਨ ।
10. ਦੁਰਗਾ ਨੇ ਤਲਵਾਰਾਂ ਨਾਲ ਸ੍ਰੋਣਵਤ ਬੀਜ ਦੀਆਂ ਸਾਰੀਆਂ ਸ਼ਕਲਾਂ ਰਣ ਭੂਮੀ ਵਿਚ ਡੇਗ ਲਈਆਂ ।
11. ਪਰ ਇਹ ਸ਼ਕਲਾਂ ਪਹਿਲੋਂ ਨਾਲੋਂ ਵੀ ਸਵਾਈਆਂ ਹੋ ਗਈਆਂ (ਲਹੂ ਦੀਆਂ ਸਾਰੀਆਂ ਬੂੰਦਾਂ ਰਾਖਸ਼ ਬਣ ਗਈਆਂ) ।

(੪੧)

1. ਸੂਰਮਿਆਂ ਨੇ ਢੋਲ ਨਗਾਰੇ ਤੇ ਸੰਖ ਵਜਾ ਕੇ ਘੋਰ ਸੰਗ੍ਰਾਮ ਅਰੰਭਿਆ ।

---

1. ਸਾਹਮਣੇ । 2. ਸਰਸਵਤੀ ਨਦੀ । 3. ਮੁੜ ਕੇ, ਤਦ ਉਸ ਵੇਲੇ । 4. ਸੂਰਮਿਆਂ । 5. ਲੜਾਈ, ਯੁਧ ।

Sri Satguru Jagjit Singh Ji Elibrary NamdhariElibrary@gmail.com

2. ਚੰਡ *ਚਿਤਾਰੀ ਕਾਲਕਾ ਮਨ [1]ਬਹਲਾ [2]ਰੋਸ ਬਢਾਇਕੈ ॥
3. ਨਿਕਲੀ ਮੱਥਾ ਫੋੜਿਕੈ ਜਨ ਫਤੇ [3]ਨੀਸਾਣ ਬਜਾਇਕੈ ॥
4. ਜਾਗ ਸੁ ਜੰਮੀ ਜੁਧ ਨੂ [4]ਜਰਵਾਣਾ ਜਣ ਮਰੜਾਇਕੈ ॥
5. ਦਲ ਵਿਚਿ ਘੇਰਾ ਘਤਿਆ ਜਨ ਸੀਂਹ ਤੁਰਿਆ [5]ਗਣਿਣਾਇਕੈ ॥
6. ਆਪ [6]ਵਿਸੂਲਾ ਹੋਇਆ ਤਿਹੁ ਲੋਕਾਂ ਤੇ [7]ਖੁਨਸਾਇਕੈ ॥
7. ਰੋਹ ਸਿਧਾਈਆ [8]ਚਕ੍ਰਪਾਨ ਕਰ ਨੰਦਾ ਖੜਗ ਉਠਾਇਕੈ ॥
8. ਅਗੈ ਰਾਕਸ ਬੈਠੇ ਰੋਹਲੇ ਤੀਰੀ ਤੇਗੀ [9]ਛਹਬਰ ਲਾਇਕੈ ॥
9. ਪਕੜ ਪਛਾੜੇ ਰਾਕਸਾਂ ਦਲ ਦੈਤਾ ਅੰਦਰਿ ਜਾਇਕੈ ॥
10. ਬਹੁ ਕੇਸੀ ਪਕੜਿ ਪਛਾੜਿਅਨਿ ਤਿਨ ਅੰਦਰਿ [10]ਧੂਮ ਰਚਾਇਕੈ ॥

2. ਦੁਰਗਾ ਨੇ ਮਨ ਵਿਚ ਬਹੁਤ ਹੀ ਗੁਸਾ ਖਾ ਕੇ ਕਾਲੀ ਦੇਵੀ ਨੂੰ ਯਾਦ ਕੀਤਾ (ਭਾਵ ਕਾਲੀ ਦੇਵੀ ਨੂੰ ਬੁਲਾਇਆ)।
3. ਯਾਦ ਕਰਦਿਆਂ ਹੀ ਕਾਲੀ ਦੁਰਗਾ ਦੇ ਮਥੇ ਨੂੰ ਫੋੜ ਕੇ ਨਿਕਲ ਆਈ, ਮਾਨੋ ਕਾਲੀ ਨੇ ਜਿਤ ਦਾ ਨਗਾਰਾ ਵਜਾ ਦਿਤਾ।
4. ਸੰਸਾਰ ਵਿਚ ਕਾਲੀ ਖਾਸ ਕਰਕੇ ਯੁਧ ਲਈ ਇੰਜ ਹੀ ਜੰਮੀ ਹੈ, ਜਿਵੇਂ ਬੀਰ ਭਦਰ ਡਕਾਰਦਾ ਹੋਇਆ ਸ਼ਿਵਜੀ ਤੋਂ ਪ੍ਰਗਟਿਆ ਸੀ।
5. ਰਣ ਵਿਚ ਕਾਲੀ ਦੇਵੀ ਨੇ ਸੂਰਮਿਆਂ ਨੂੰ ਘੇਰ ਲਿਆ, ਮਾਨੋ ਕਾਲੀ ਇਕ ਸ਼ੇਰ ਹੈ ਜੋ ਬੁਕ ਕੇ ਸ਼ਿਕਾਰ ਲਈ ਆ ਰਹੀ ਹੈ।
6. ਐਸਾ ਪ੍ਰਤੀਤ ਹੁੰਦਾ ਸੀ ਕਿ ਭਗਵਾਨ ਤਿੰਨਾਂ ਲੋਕਾਂ ਤੇ ਕਹਿਰਵਾਨ ਹੋ ਕੇ ਗੁਸੇ ਨਾਲ (ਵਿਸ) ਭਰ ਗਿਆ ਹੈ।
7. ਨੰਦਾ (ਦੁਰਗਾ), ਇਕ ਹਥ ਵਿਚ ਖੜਗ ਫੜ ਕੇ ਅਤੇ ਦੂਜੇ ਵਿਚ ਚਕਰ ਲੈ ਕੇ ਕ੍ਰੋਧਵਾਨ ਹੋ ਕੇ ਹਲਾ ਕਰਨ ਲਈ ਤੁਰ ਪਈ।
8. ਅਗੇ ਦੈਂਤ ਵੀ ਰੋਹ ਦੇ ਭਰੇ ਬੈਠੇ ਹੋਏ ਸਨ, ਦੇਵੀ ਨੂੰ ਦੇਖਦਿਆਂ ਹੀ ਉਨ੍ਹਾਂ ਨੇ ਤੀਰਾਂ ਤੇ ਤਲਵਾਰਾਂ ਦੀ ਝੜੀ ਲਾ ਦਿਤੀ।
9. ਦੈਂਤਾਂ ਦੀ ਫੌਜ ਵਿਚ ਧਸ ਕੇ ਦੁਰਗਾ ਨੇ ਰਾਖਸ਼ਾਂ ਨੂੰ ਫੜ ਫੜ ਕੇ ਭੌਂ ਉਪਰ ਪਟਕਾ ਮਾਰਿਆ।
10. ਦੈਂਤ-ਦਲ ਵਿਚ ਖਿਲਬਿਲੀ ਤੇ ਭਾਜੜ ਮਚਾ ਕੇ ਦੁਰਗਾ ਨੇ ਬਹੁਤੇ ਰਾਖਸ਼ਾਂ ਨੂੰ ਕੇਸਾਂ ਤੋਂ ਫੜ ਕੇ ਪਟਕਾ ਦਿਤਾ।

---

1. ਬਹੁਤਾ। 2. ਗੁਸਾ ਕ੍ਰੋਧ, *ਚੇਤੇ ਕੀਤਾ। 3. ਨਿਸ਼ਾਨ, ਝੰਡਾ। 4. ਸੂਰਮਾ, ਝੋਟਾ, ਬੀਰ ਭਦਰ। 5. ਅੜਿੰਗ ਕੇ, ਸ਼ਿਵਜੀ ਤੋਂ। 6. ਬੁਕ ਕੇ। 7. ਵਿਸ ਵਾਲਾ, ਕਹਿਰਵਾਨ, ਦੁਖਦਾਈ। 8. ਕਹਿਰਵਾਨ ਹੋ ਕੇ। 9. ਚਕਰ। 10. ਮੀਂਹ ਝੜੀ,।

Sri Satguru Jagjit Singh Ji Elibrary NamdhariElibrary@gmail.com

11. ਬਡੇ ਬਡੇ ਚੁਣ ਸੂਰਮੇ ਗਹਿ ਕੋਟੀ ਦਏ ਚਲਾਇਕੈ ॥
12. ਰਣ ਕਾਲੀ ਗੁਸਾ ਖਾਇਕੈ ॥ ੪੧ ॥

(੪੨)

ਪਉੜੀ ॥ 1. ਦੁਹਾ [1]ਕੰਧਾਰਾ ਮੁਹਿ ਜੁੜੇ [2]ਅਣੀਆਰਾਂ ਚੋਈਆਂ ॥
2. ਧੂਹਿ ਕਿਰਪਾਣਾਂ ਤਿਖੀਆਂ ਨਾਲ ਲੋਹੂ ਧੋਈਆਂ ॥
3. [3]ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ ॥
4. ਲਾੜਾ ਦੇਖਨ [4]ਲਾੜੀਆਂ ਚਉਗਿਰਦੇ ਹੋਈਆਂ ॥ ੪੨ ॥

(੪੩)

ਪਉੜੀ ॥ 1. ਚੋਬੀ ਧਉਸਾਂ ਪਾਈਆਂ ਦਲਾਂ ਮੁਕਾਬਲਾ ॥
2. ਦਸਤੀ ਧੂਹਨਚਾਈਆਂ ਤੇਗਾਂ ਨੰਗੀਆਂ ॥

11. ਰਾਖਸ਼ਾਂ ਦੇ ਵਡੇ-ਵਡੇ ਸੂਰਮਿਆਂ ਨੂੰ ਦੇਵੀ ਨੇ ਚੁਣ ਕੇ ਧਨੁਖ ਦੀ *ਕੋਟੀ ਵਿਚੋਂ ਤੀਰ ਛਡ-ਛਡ ਕੇ ਮਾਰ ਦਿਤਾ ।
12. ਕਾਲੀ ਨੇ ਯੁਧ ਭੂਮੀ ਵਿਚ ਉਪਰੋਕਤ ਖੇਡ ਗੁਸਾ ਖਾ ਕੇ ਕੀਤੀ ।

(੪੨)

1. ਦੋਹਾਂ ਦਲਾਂ ਦੀਆਂ ਕਤਾਰਾਂ ਦਾ ਮੂਠ ਭੇੜ ਹੋਇਆ ਤੇ ਨੇਜਿਆ ਦੀਆਂ ਤਿਖੀਆਂ ਨੋਕਾਂ ਵਿਚੋਂ ਲਹੂ ਚੋ ਉਠਿਆਂ ।
2. ਸੂਰਮਿਆਂ ਨੇ ਮਿਆਨੋ ਕਢ ਕੇ ਤਲਵਾਰਾਂ ਸੂਤੀਆਂ ਅਤੇ ਉਹਨਾਂ ਨੂੰ ਖੂਨ ਨਾਲ ਧੋਤਾ (ਲਹੂ ਵਿਚ ਲਥ ਪਥ ਕਰ ਦਿਤਾ) ।
3. ਇਹ ਸੁਰਖ ਰੰਗ ਦੀਆਂ ਤਲਵਾਰਾਂ ਮਾਨੋ ਸਵਰਗ ਦੀਆਂ ਅਪਛਰਾਂ ਹਨ, ਜਿਨ੍ਹਾਂ ਸ੍ਰਣਵਤ ਬੀਜ ਨੂੰ ਘੇਰ ਲਿਆ ਹੈ ।
4. ਜਾਂ ਇਹ ਤਲਵਾਰਾਂ, ਸੂਹੇ ਕਪੜੇ ਪਹਿਨੇ ਮੁਟਿਆਰਾਂ ਹਨ ਜੋ ਕਿਸੇ ਲਾੜੇ ਨੂੰ ਦੇਖਣ ਲਈ ਘੇਰਾ ਘਤ ਕੇ ਖੜੋ ਗਈਆਂ ਹਨ ।

(੪੩)

1. ਨਗਾਰਚੀ ਨੇ ਧੌਂਸੇ ਨੂੰ ਵਜਾਇਆ ਤਾਂ ਫ਼ੌਜਾਂ ਦਾ ਮੁਕਾਬਲਾ ਸ਼ੁਰੂ ਹੋਇਆ ।
2. ਸੂਰਮਿਆਂ ਨੇ ਤਲਵਾਰਾਂ ਸੂਤ ਕੇ ਹਥਾਂ ਵਿਚ ਫੜੀਆਂ ਅਤੇ ਵਾਰ ਕਰਨ ਲਈ ਘੁਮਾਈਆਂ (ਨਚਾਈਆਂ) ।

---

1. ਫੌਜ ਦੀਆਂ ਦੋਵੇਂ ਕਤਾਰਾਂ । 2. ਤਿਖੀਆਂ ਨੋਕਾਂ, ਜੋ ਆਰੀ ਵਾਂਗ ਹਨ ਜਾਂ ਨੇਜਿਆਂ ਦੀਆਂ ਤਿਖੀਆਂ ਨੋਕਾਂ ਵਿਚੋਂ ਲਹੂ ਚੋਇਆ । 3. ਪਰੀਆਂ, ਤਲਵਾਰਾਂ ਨੂੰ ਪਰੀਆਂ ਕਿਹਾ ਹੈ । 4. ਸਾਲੀਆਂ ।

* ਕਮਾਨ ਦੇ ਗੋਸ਼ੇ ਨਾਲ ਹੀ ਮਾਰ ਦਿਤਾ । ਕੁਝ ਵਿਦਵਾਨ ਕੋਟੀ ਦੇ ਅਰਥ ਕਰੋੜਾਂ ਕਰਦੇ ਹਨ ।

Sri Satguru Jagjit Singh Ji Elibrary NamdhariElibrary@gmail.com

3. ਸੂਰਿਆਂ ਦੇ ਤਨ ਲਾਈਆਂ ਗੋਸ਼ਤ [1]ਗਿਧੀਆਂ ॥
4. [2]ਬਿੱਧਣ ਰਾਤੀ ਆਈਆਂ ਮਰਦਾਂ ਘੋੜਿਆਂ ॥
5. [3]ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ ॥
6. ਫਉਜਾਂ ਮਾਰ ਹਟਾਈਆਂ ਦੇਵਾਂ ਦਾਨਵਾਂ ॥
7. ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥
8. ਭੂਈਂ ਨ ਪਉਣੇ ਪਾਈਆਂ ਬੂੰਦਾਂ ਰਕਤ ਦੀਆਂ ॥
9. ਕਾਲੀ ਖੇਤ ਖਪਾਈਆਂ ਸਭੇ ਸੂਰਤਾਂ ॥
10. ਬਹੁਤੀ ਸਿਰੀ ਬਿਹਾਈਆਂ ਘੜੀਆਂ ਕਾਲਕੀਆਂ ॥
11. ਜਾਣਿ ਨ ਜਾਏ ਮਾਈਆਂ ਜੂਝੇ ਸੂਰਮੇ ॥ ੪੩ ॥

3. ਮਾਸ ਖਾਣ ਦੀਆਂ ਗਿਝੀਆਂ ਤਲਵਾਰਾਂ ਨੂੰ (ਦੇਵੀ ਨੇ) ਸੂਰਮਿਆਂ ਦੇ ਸਰੀਰਾਂ ਉਪਰ ਲਾ ਦਿਤਾ (ਖੋਭ ਦਿਤੀਆਂ)।

4. ਦੇਵੀ ਦਾ ਇਹ ਵਾਰ ਕੀ ਸੀ ਮਾਨੋ ਮਰਦਾਂ ਅਤੇ ਘੋੜਿਆਂ ਉਪਰ ਦੁਖ ਤੇ ਮੁਸੀਬਤ ਦੀ ਰਾਤ ਛਾ ਜਈ।

5. ਜੋਗਣੀਆਂ ਇਕਠੀਆਂ ਹੋ ਕੇ ਰਕਤ ਬੀਜ (ਸ੍ਰੋਣਵਤ ਬੀਜ) ਦਾ ਲਹੂ ਪੀਣ ਲਈ ਭਜੀਆਂ ਆ ਰਹੀਆਂ ਹਨ।

6. ਦੁਰਗਾ ਨੇ ਕਰਾਰੀ ਮਾਰ ਮਾਰ ਕੇ ਦੈਂਤਾਂ ਦੀਆਂ ਫੌਜਾਂ ਦਾ ਮੰਹ ਮੋੜ ਦਿਤਾ ਹੈ। (ਪਿਛੇ ਹਟਾ ਦਿਤੀਆਂ ਹਨ)।

7. ਫੌਜਾਂ ਦੀ ਭਾਂਜ ਦੀ ਕਹਾਣੀ ਰਾਜੇ ਸੁੰਭ ਨੂੰ ਰਾਖਸ਼ਾਂ ਨੇ ਜਾ ਸੁਣਾਈ।

8. ਉਨ੍ਹਾਂ ਦਸਿਆ ਕਿ ਰਕਤ ਬੀਜ ਦੇ ਲਹੂ ਦੀਆਂ ਬੂੰਦਾਂ ਭੂਮੀ ਉਪਰ ਡਿਗਣ ਨਹੀਂ ਦਿਤੀਆਂ ਗਈਆਂ।

9. ਰਕਤ ਬੀਜ ਦੀਆਂ ਸਾਰੀਆਂ ਸ਼ਕਲਾਂ, ਹੇ ਰਾਜਨ! ਕਾਲੀ ਨੇ ਨਸ਼ਟ ਕਰ ਦਿਤੀਆਂ ਹਨ।

10. ਹੇ ਰਾਜਾ! ਬਹੁਤ ਸਾਰੇ ਰਾਖਸ਼ਾਂ ਦੇ ਸਿਰ ਤੇ ਮੌਤ ਦੀਆਂ ਘੜੀਆਂ ਬੀਤ ਚੁਕੀਆਂ ਹਨ।

11. ਸੂਰਮੇ ਦੇਵੀ ਨਾਲ ਜੂਝ ਕੇ ਇੰਜ ਮਰ ਗਏ ਹਨ, ਜਾਣੋ ਉਨ੍ਹਾਂ ਨੂੰ ਮਾਵਾਂ ਨੇ ਜਣਿਆ ਹੀ ਨਹੀਂ (ਮਰ ਮਿਟ ਗਏ ਹਨ, ਨਾਂ ਨਿਸ਼ਾਨ ਉਡ ਗਿਆ ਹੈ)।

---

1. ਗਿਝੀਆਂ, ਜਿਨ੍ਹਾਂ ਨੂੰ ਗੋਸ਼ਤ (ਮਾਸ) ਖਾਣ ਦੀ ਆਦਤ ਸੀ। 2. ਦੁਖ ਦੀ ਘੜੀ। 3. ਖੂਨ ਪੀਣ ਵਾਲੀਆਂ ਦੇਵੀਆਂ ਜਿਨ੍ਹਾਂ ਦੀ ਸੰਖਿਆ 65 ਦਸੀ ਜਾਂਦੀ ਹੈ, ਇਥੇ ਤਲਵਾਰਾਂ ਤੋਂ ਭਾਵ ਹੈ।

Sri Satguru Jagjit Singh Ji Elibrary NamdhariElibrary@gmail.com

(੪੪)

ਪਉੜੀ ॥ 1. ਸੁੰਭ ਸੁਣੀ [1]ਕਰਹਾਲੀ ਸ੍ਰਣਵਤ ਬੀਜਦੀ ॥
2. ਰਣ ਵਿਚਿ ਕਿਨੈ ਨ [2]ਝਾਲੀ ਦੁਰਗਾ ਆਂਵਦੀ ॥
3. ਬਹੁਤੇ ਬੀਰ ਜਟਾਲੀ ਉਠੇ ਆਖਕੈ ॥
4. ਚੋਟਾ ਪਾਨ [3]ਤਬਾਲੀ ਜਾਸਨ ਜੁਧ ਨੂੰ ॥
5. ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ॥
6. [4]ਨਾਉ ਜਿਵੇ ਹੈ [5]ਹਾਲੀ [6]ਸਹ ਦਰੀਆਉ ਵਿਚਿ ॥
7. ਧੂੜਿ ਉਤਾਹਾਂ [7]ਘਾਲੀ ਛੜੀ [8]ਤੁਰੰਗਮਾਂ ॥
8. ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ॥ ੪੪ ॥

(੪੫)

ਪਉੜੀ ॥ 1. [9]ਆਹਰਿ ਮਿਲਿਆ [10]ਆਹਰੀਆਂ ਸੈਣ ਸੂਰਿਆਂ ਸਾਜੀ ॥

(੪੪)

1. ਸੁੰਭ ਨੇ ਸ੍ਰਣਵਤ ਬੀਜ ਦੀ ਸਿਰ ਬੀਤੀ ਭੈੜੀ ਸੋ (ਬੁਰੀ ਖਬਰ) ਸੁਣੀ ਅਤੇ ਇਹ ਵੀ ਉਸ ਨੂੰ ਪਤਾ ਚਲਿਆ ਕਿ :—
2. ਰਣ ਵਿਚ ਦੁਰਗਾ ਦੇ ਹਲੇ ਨੂੰ ਕੋਈ ਰਾਖਸ਼ ਨਹੀਂ ਰੋਕ ਸਕਿਆ ਜਾਂ ਝਲ ਨਹੀਂ ਸਕਿਆ ।
3. ਇਹ ਸੁਣ ਗੁਸਾ ਖਾ ਕੇ ਉਸ ਵੇਲੇ ਜਟਾ ਧਾਰੀ ਸੂਰਬੀਰ ਰਾਖਸ਼ ਉਠੇ ਤੇ ਉਹਨਾਂ ਆਖਿਆ :—
4. ਤਬਲਚੀਓ ! ਧੌਂਸਿਆਂ ਉਪਰ ਚੋਟਾਂ ਮਾਰੋ, ਅਸੀਂ ਹੁਣੇ ਯੁਧ ਨੂੰ ਜਾਵਾਂਗੇ ।
5. ਰਾਖਸ਼ਾਂ ਦੇ ਦਲਾਂ ਨੇ ਜਿਸ ਵੇਲੇ ਚੜ੍ਹਾਈ ਕੀਤੀ, ਧਰਤੀ ਥਰ-ਥਰ ਕੰਬ ਉਠੀ ।
6. ਪ੍ਰਿਥਵੀ ਇੰਜ ਕੰਬੀ ਜਿਵੇਂ ਦਰਿਆ ਦੀ ਵਿਚਕਾਰਲੀ ਧਾਰ ਵਿਚ ਕਿਸ਼ਤੀ ਡਗਮਗਾ ਰਹੀ ਹੋਵੇ । (ਸ਼ਹੁ ਦਰਿਆ ਵਿਚ) ਭਾਵ ਜਿਵੇਂ ਡੂੰਘੇ ਦਰਿਆ ਵਿਚ ਘੁਮਣਘੇਰੀ ਵਿਚ ਫਸ ਕੇ ਬੇੜੀ ਡੋਲਣ ਲਗ ਜਾਂਦੀ ਹੈ ।
7. ਘੋੜਿਆਂ ਦੇ ਸੁਮਾਂ ਨਾਲ ਛੜਿਆ ਤੇ ਛੰਡਿਆ ਹੋਇਆ ਘਟਾ (ਧੂੜ) ਉਤਾਹਾਂ ਅਕਾਸ਼ ਵਲ ਉਡ ਚਲਿਆ ਹੈ ।
8. ਇਹ ਧੂੜ ਮਾਨੋ ਇੰਦਰ ਪਾਸ ਪੁਕਾਰ ਕਰਨ ਲਈ ਚਲੀ ਜਾ ਰਹੀ ਹੈ ।

(੪੫)

1. ਉਦਮੀਆਂ (ਜੰਗਜੂ=ਯੋਧਿਆਂ) ਨੂੰ ਉਦਮ (ਯੁਧ ਦਾ ਉਤਸ਼ਾਹ) ਮਿਲ ਗਿਆ, ਇਸ ਲਈ ਇਨ੍ਹਾਂ ਸੂਰਮਿਆਂ ਨੇ ਸੈਨਾਂ ਸਜਾ ਲਈ ।

———

1. ਬੁਰੀ ਖਬਰ । 2. ਝਲੀ । 3. ਤਬਲਿਆ ਉਤੇ, ਨਗਾਰਿਆਂ ਉਪਰ, ਤਬਲਚੀ । 4. ਬੇੜੀ, ਨਾਉਕਾ । 5. ਹਿਲੀ, ਡੋਲੀ । 6. ਡੂੰਘੇ ਦਰਿਆ ਵਿਚ । 7. ਘਲੀ । 8. ਘੋੜੇ । 9. ਉਦਮ, ਕੰਮ, ਪੁਰਸ਼ਾਰਥ । 10. ਉਦਮੀਆਂ, ਪੁਰਸ਼ਾਰਥੀਆਂ, ਕਾਮਿਆਂ ।

Sri Satguru Jagjit Singh Ji Elibrary NamdhariElibrary@gmail.com

2, ਚੱਲੇ ਸਉਹੇ ਦੁਰਗਸਾਹ ਜਣ [1]ਕਾਬੇ [2]ਹਾਜੀ ॥
3. ਤੀਰੀ ਤੇਗੀ ਜਮਧੜੀ ਰਣਵੰਡੀ ਭਾਜੀ ॥
4. ਇਕ ਘਾਇਲ ਘੂਮਨ ਸੂਰਮੇ ਜਣ [3]ਮਕਤਬ [4]ਕਾਜੀ ॥
5. ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ [5]ਨਿਵਾਜੀ ॥
6. ਇਕ ਦੁਰਗਾ ਸਉਹੇ [6]ਖੁਨਸਕੈ ਖੁਨਸਾਇਨ [7]ਤਾਜੀ ॥
7. ਇਕ ਧਾਵਨ ਦੁਰਗਾ ਸਾਮ੍ਹਣੇ ਜਿਉ [8]ਭੁਖਿਆਏ [9]ਪਾਜੀ ॥
8. ਕਦੇ ਨ ਰੱਜੇ [10]ਜੁਝ ਤੇ ਰਜ ਹੋਏ ਰਾਜੀ ॥ ੪੫ ॥

(੪੬)

1. ਬੱਜੇ [11]ਸੰਗਲੀਆਲੇ [12]ਸੰਘਰ [13]ਡੋਹਰੇ ॥
2. ਡਹੇ ਜੁ ਖੇਤ ਜਟਾਲੇ [14]ਹਾਠਾਂ ਜੋੜਿਕੇ ॥

2. ਦੁਰਗਾ ਸਾਹਮਣੇ (ਮੁਕਾਬਲਾ ਕਰਨ ਲਈ, ਟੋਲਿਆਂ ਦੀ ਸ਼ਕਲ ਵਿਚ) ਦੈਂਤ ਚਲੇ, ਜਿਵੇਂ ਹਾਜੀ ਲੋਕ ਕਾਅਬੇ ਵਲ ਚਲੇ ਜਾ ਰਹੇ ਹੋਣ ।
3. ਸੂਰਮਿਆਂ ਨੇ ਤੀਰਾਂ, ਤਲਵਾਰਾਂ ਤੇ ਕਟਾਰਾਂ ਦੀ ਯੁਧ-ਖੇਤਰ ਵਿਚ ਭਾਜੀ ਵੰਡੀ ।
4. ਇਕ ਜ਼ਖਮੀ ਹੋਏ ਯੋਧੇ ਇੰਜ ਝੂਲਦੇ ਫਿਰਦੇ ਹਨ, ਜਿਵੇਂ ਮਦਰਸੇ (ਪਾਠਸ਼ਾਲਾ) ਵਿਚ ਕਾਜ਼ੀ ਕਰਾਨ ਪੜ੍ਹਦਾ ਤੇ ਬਚਿਆਂ ਨੂੰ ਪੜ੍ਹਾਉਂਦਾ ਝੂਮਦਾ ਫਿਰਦਾ ਹੈ, (ਸਿਰ ਹਿਲਾਉਂਦਾ ਹੈ) ।
5. ਇਕ ਸੂਰਮੇ (ਦੇਵੀ ਦੇ) ਬਰਛੇ ਵਿਚ ਪਰੋਤੇ ਹੋਏ ਇੰਜ ਝੁਕ ਗਏ ਹਨ; ਜਿਵੇਂ ਨਮਾਜ਼ੀ ਨਮਾਜ਼ ਪੜ੍ਹਨ ਲਈ ਝੁਕੇ ਹੋਣ ।
6. ਇਕ ਕ੍ਰੋਧ ਨਾਲ ਭਰਪੂਰ ਘੋੜਿਆਂ ਨੂੰ ਚਮਕਾਉਂਦੇ ਦੁਰਗਾ ਦੇ ਸਾਹਮਣੇ (ਲੜਨ ਲਈ) ਆਉਂਦੇ ਹਨ ।
7. ਇਕ ਦੁਰਗਾ ਸਾਹਮਣੇ ਇਸ ਤਰ੍ਹਾਂ ਆਉਂਦੇ ਹਨ, ਜਿਵੇਂ ਭੁਖੇ ਪਾਜੀ, (ਖੁਰਾਕ ਨੂੰ ਦੇਖ) ਖਾਣ ਵਲ ਭਜਦੇ ਹਨ ।
8. ਜਿਹੜੇ ਸੂਰਮੇ ਜੰਗ ਵਿਚ ਲੜਾਈ ਕਰਦੇ ਕਦੇ ਰਜਦੇ ਨਹੀਂ ਸਨ, ਅਜ (ਦੁਰਗਾ ਦੀ ਮਾਰ ਨਾਲ, ਉਹ ਰਜ ਕੇ ਰਾਜ਼ੀ ਹੋਏ ਹਨ ।

(੪੬)

1. ਜ਼ੰਜੀਰਦਾਰ (ਸੰਗਲਾਂ ਵਾਲੇ) ਦੋਹਰੇ ਧੌਂਸੇ (ਰਣ ਵਿਚ) ਵਜੇ ਤੇ ਗੜਗਜ ਪਾਈ) ।
2. ਜਟਾਂ ਵਾਲੇ ਸੂਰਮੇ ਰਣ-ਭੂਮੀ ਵਿਚ ਕਤਾਰਾਂ ਜੋੜ ਕੇ ਯੁਧ ਵਿਚ ਜੁਝ ਗਏ (ਜੁਟ ਗਏ) ।

---

1. ਮਕੇ ਅੰਦਰ, ਪਵਿਤਰ ਸਥਾਨ । 2. ਮਕੇ ਦੇ ਯਾਤਰੂ । 3. ਪਾਠਸ਼ਾਲਾ । 4. ਮੁਲਾ, ਪੜ੍ਹਾਉਣ ਵਾਲਾ । 5. ਨਮਾਜ਼ੀ । 6. ਕ੍ਰੁਧੇ ਹੋ ਕੇ । 7. ਘੋੜੇ । 8. ਭੁਖੇ । 9. ਲਾਲਚੀ, ਨਿਕੰਮੇ । 10. ਯੁਧ । 11. ਜ਼ੰਜੀਰਦਾਰ । 12. ਧਉਂਸੇ । 13. ਦੋਹਰੇ । 14. ਕਤਾਰਾਂ ।

Sri Satguru Jagjit Singh Ji Elibrary NamdhariElibrary@gmail.com

3\. ਨੇਜੇ [1]ਬੰਬਲੀਆਲੇ ਦਿਸਨ [2]ਓਰੜੇ ॥
4\. ਚਲੇ ਜਾਣ ਜਟਾਲੇ ਨਾਵਣ ਗੰਗ ਨੂੰ ॥ ੪੬ ॥

(੪੭)

ਪਉੜੀ ॥ 1. ਦੁਰਗਾ ਅਤੇ ਦਾਨਵੀ [3]ਸੂਲ ਹੋਈਆ [4]ਕੰਗਾਂ ॥
2\. ਵਾਛੜ ਘੱਤੀ ਸੂਰਿਆਂ ਵਿਚ ਖੇਤ [5]ਖਤੰਗਾਂ ॥
3\. ਧੂਹਿ ਕ੍ਰਿਪਾਣਾ ਤਿੱਖੀਆਂ [6]ਬਢ ਲਾਹਿਨਿ ਅੰਗਾਂ ॥
4\. ਪਹਲਾ ਦਲਾਂ ਮਿਲੰਦਿਆਂ ਭੇੜ ਪਇਆ [7]ਨਿਹੰਗਾਂ ॥ ੪੭ ॥

(੪੮)

ਪਉੜੀ ॥ 1. [8]ਓਰੜ ਫਉਜਾਂ ਆਈਆਂ ਬੀਰ ਚੜੇ [9]ਕੰਧਾਰੀ ॥
2\. [10]ਸੜਕ ਮਿਆਨੋ ਕਢੀਆਂ ਤਿਖੀਆਂ ਤਰਵਾਰੀ ॥

3\. ਫੁਮਣਾਂ ਤੇ ਝੰਡੀਆਂ ਵਾਲੇ ਨੇਜੇ ਉਲਰੇ ਹੋਏ (ਝੁਕੇ ਹੋਏ) ਦਿਸਦੇ ਹਨ।
4\. ਇਹ ਲੰਮੀਆਂ ਜਟਾਂ ਵਾਲੇ ਰਾਖਸ਼ ਸੂਰਮੇ ਚੰਡੀ ਸਾਹਮਣੇ ਜਾਂਦੇ ਇੰਜ ਲਗਦੇ ਸਨ, ਜਿਵੇਂ ਜਟਾਧਾਰੀ ਸਾਧੂ ਗੰਗਾ ਅਸ਼ਨਾਂਨ ਲਈ ਜਾ ਰਹੇ ਹੋਣ।

(੪੭)

1\. ਦੁਰਗਾ ਅਤੇ ਦੈਂਤਾਂ ਦੇ ਦਲਾਂ ਦਾ ਮੇਲ ਹੋਣ ਤੇ ਹਥਿਆਰਬੰਦ ਸੂਰਮਿਆਂ ਨੂੰ (ਲੜਾਈ) ਦਾ ਫਿਕਰ ਪਿਆ।
2\. ਸੂਰਮਿਆਂ ਨੇ ਰਣ-ਖੇਤ ਵਿਚ ਖਤੰਗਾਂ (ਤੀਰਾਂ) ਦੀ ਛਹਬਰ (ਝੜੀ=ਵਾਛੜ) ਲਾ ਦਿਤੀ (ਮੀਂਹ ਵਰਸਾ ਦਿਤਾ)।
3\. ਤਿਖੀਆਂ ਸ਼ਮਸ਼ੀਰਾਂ (ਤਲਵਾਰਾਂ) ਸੂਤ ਕੇ (ਖਿਚ ਕੇ); ਸੂਰਮੇ ਦੁਸ਼ਮਨਾਂ ਦੇ ਅੰਗਾਂ ਨੂੰ ਵਢ ਕੇ ਲਾਹ ਰਹੇ ਹਨ।
4\. ਦੋਹਾਂ ਦਲਾਂ ਦੇ ਮੂੰਹ ਜੁੜਦਿਆਂ ਹੀ ਤਲਵਾਰਾਂ ਵਾਲੇ ਸੂਰਮਿਆਂ ਦਾ ਭੇੜ ਮਚ ਗਿਆ (ਲੜਾਈ ਹੋਣ ਲਗ ਪਈ)।

(੪੮)

1\. ਉਮਲ-ਉਮਲ ਕੇ ਫੌਜਾਂ ਆਈਆਂ ਤੇ ਸੂਰਮੇ ਕਤਾਰਾਂ ਬੰਨ੍ਹ ਕੇ ਧਾਵਾ ਬੋਲਣ ਲਈ ਚੜ੍ਹ ਪਏ.
2\. ਯੋਧਿਆਂ ਨੇ ਤਿਖੀਆਂ ਤਲਵਾਰਾਂ, ਸੜਕ-ਸੜਕ ਕਰਦੀਆਂ ਮਿਆਨਾਂ ਵਿਚੋਂ ਕਢ ਲਈਆਂ (ਧੂਹ ਲਈਆਂ)।

———

1\. ਫੁਮਣ ਵਾਲੇ, ਚਮਕੀਲੇ। 2. ਉਲਰੇ ਹੋਏ, ਝੁਕੇ ਹੋਏ। 3. ਦੁਖ, ਦਰਦ, ਫਿਕਰ। 4. ਹਥਿਆਰਬੰਦ ਫੌਜ, ਸੰਜੋਆਂ ਵਾਲੇ ਸੂਰਮੇ। 5. ਤੀਰ। 6. ਵਢਣਾ। 7. ਮਗਰਮਛ ਵਰਗੇ ਸੂਰਮੇ, ਜੋਧੇ, ਤਲਵਾਰਾਂ ਵਾਲੇ। 8. ਉਲਰਕੇ। 9. ਫੌਜਾਂ ਦੀਆਂ ਕਤਾਰਾਂ। 10. ਸਰ ਸਰ ਦੀ ਅਵਾਜ਼।

Sri Satguru Jagjit Singh Ji Elibrary NamdhariElibrary@gmail.com

3. ਕੜਕ ਉਠੇ ਰਣ ਮਚਿਆ ਵਡੇ ਹੰਕਾਰੀ ॥
4. ਸਿਰ ਧੜ ਬਾਹਾਂ ਗਨ ਲੇ ਫੁਲ ਜੇਹੇ ਬਾੜੀ ॥
5. ਜਾਪੇ ਕਟੇ ਬਾਢੀਆਂ ਰੁਖ ਚੰਦਨਿ ਆਰੀ ॥ ੪੮ ॥

(੪੯)

ਪਉੜੀ ॥ 1. ਦੁਹਾਂ ਕੰਧਾਰਾਂ ਮੁਹਿ ਜੁੜੇ ਜਾ ਸੱਟ ਪਈ [1]ਖਰਵਾਰ ਕਉ ॥
2. ਤਕ ਤਕ ਕੈਬਰਿ ਦੁਰਗਸ਼ਾਹ ਤਕ ਮਾਰੇ ਭਲੇ [2]ਜੁਝਾਰ ਕਉ ॥
3. ਪੈਦਲ ਮਾਰੇ ਹਾਥੀਆਂ ਸੰਗ ਰਥ ਗਿਰੇ ਅਸਵਾਰ ਕਉ ॥
4. ਸੋਹਨ ਸੰਜਾ [3]ਬਾਗੜਾ ਜਣੁ ਲਗੇ ਫੁਲ ਅਨਾਰ ਕਉ ॥
5. ਗੁਸੇ ਆਈ ਕਾਲਕਾ ਹਥਿ ਸੱਜੇ ਲੈ ਤਰਵਾਰ ਕਉ ॥
6. [4]ਏਦੂ ਪਾਰਉ [5]ਓਤ ਪਾਰ ਹਰਿਨਾਕਸਿ ਕਈ ਹਜਾਰ ਕਉ ॥

3. ਜੰਗ ਦੇ ਮਚਦਿਆਂ ਹੀ, ਹੰਕਾਰੀ ਸੂਰਮੇ ਬਿਜਲੀ ਵਾਂਗ ਕੜਕ ਉਠੇ ।

4. ਸਿਰ, ਧੜ ਅਤੇ ਬਾਹਾਂ ਦੇ ਮੌਛੇ (ਟੁਕੜੇ, ਲਹੂ ਵਿਚ ਰੰਗੇ ਹੋਏ) ਰਣ ਵਿਚ ਪਏ ਹੋਏ ਇੰਜ ਜਾਪਦੇ ਹਨ, ਜਿਵੇਂ ਚਮਨ ਵਿਚ (ਫੁਲਵਾੜੀ ਵਿਚ) ਰੰਗ ਬਰੰਗੇ ਫੁਲ ਪਏ ਹੋਏ ਹੋਣ ।

5. ਜਾਂ ਉਹ ਟੋਟੇ ਇੰਜ ਜਾਪਦੇ ਸਨ, ਮਾਨੋ ਤਰਖਾਣਾਂ ਨੇ ਚੰਦਨ ਦੇ ਰੁਖ ਆਰੀ ਨਾਲ ਮੋਛੇ ਪਾ ਕੇ ਸੁਟ ਦਿਤੇ ਹਨ ।

(੪੯)

1. ਜਦ ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਧੌਂਸਿਆਂ ਤੇ ਸੱਟ ਪਈ, ਤਦ ਮੁਕਾਬਲੇ ਲਈ ਦੋਹਾਂ ਦਲਾਂ ਦੇ ਮੂੰਹ ਜੁੜ ਗਏ ।

2. ਦੁਰਗਸਾਹ ਨੇ ਨਿਸ਼ਾਨਾ ਬੰਨ੍ਹ ਕੇ ਵਡੇ-ਵਡੇ ਸੂਰਮਿਆਂ ਨੂੰ ਤੀਰ ਮਾਰੇ । (ਤਕ ਤਕ ਕੇ ਤੀਰ ਮਾਰੇ) ।

3. ਦੁਰਗਾ ਨੇ ਪੈਦਲ ਸਿਪਾਹੀ ਮਾਰੇ, ਹਾਥੀਆਂ ਸਹਿਤ ਰਥ ਅਤੇ ਹਾਥੀ ਤੇ ਰਥ ਸਵਾਰਾਂ ਨੂੰ ਵੀ ਡੇਗ ਦਿਤਾ ।

4. ਸੂਰਮਿਆਂ ਦੇ ਸੰਜੋਆਂ ਤੇ ਲਟਕੇ ਫੁਮਣ ਇੰਜ ਜਾਪਦੇ ਹਨ, ਜਿਵੇਂ ਅਨਾਰ ਨੂੰ ਲਾਲ-ਲਾਲ ਫੁਲ ਲਗੇ ਹੋਏ ਹੋਣ ।

5. ਕਾਲਕਾ (ਦੇਵੀ) ਕ੍ਰੋਧ ਵਿਚ ਭਰ ਗਈ ਅਤੇ ਉਸ ਨੇ ਸਜੇ ਹਥ ਵਿਚ ਤਲਵਾਰ ਫੜ ਲਈ ।

6. ਇਸ ਤਰਫੋਂ ਲੈ ਕੇ ਉਸ ਬੰਨੇ ਤਕ ਦੇਵੀ ਹਰਨਾਕਸ਼ ਵਰਗੇ ਹਜ਼ਾਰਾਂ ਦੈਂਤਾਂ ਨੂੰ ਮਾਰਦੀ ਨਿਕਲ ਗਈ ।

---

1. ਖੋਤੇ ਦੇ ਚੰਮ ਨਾਲ ਮੜ੍ਹਿਆ ਧੌਂਸਾ । 2. ਯੋਧੇ । 3. ਤੀਰ ਦਾ ਪਿਛਲਾ ਹਿਸਾ, ਜਿਹੜਾਂ ਫੁਲ ਵਾਂਗ ਹੁੰਦਾ ਹੈ । 4. ਏਸ । 5. ਓਸ, ਉਸ ।

Sri Satguru Jagjit Singh Ji Elibrary NamdhariElibrary@gmail.com

7. ਜਿਣ ਇੱਕਾ ਰਹੀ ਕੰਧਾਰ ਕਉ ॥
8. [1]ਸਦ [2]ਰਹਮਤ ਤੇਰੇ ਵਾਰ ਕਉ ॥ ੪੯ ॥

(੫੦)

ਪਉੜੀ ॥ 1. ਦੁਹਾਂ ਕੰਧਾਰਾ ਮੁਹਿ ਜੁੜੇ ਜੱਟ ਪਈ [3]ਜਮਧਾਣ ਕੱਉ ॥
2. ਤਦ [4]ਖਿੰਗ ਨਸੁੰਭ ਨਚਾਇਆ ਡਾਲ ਉਪਰਿ [5]ਬਰਗਸਤਾਣ ਕੱਉ ॥
3. ਫੜੀ [6]ਬਿਲੰਦ ਮਗਾਇਉਸ [7]ਫੁਰਮਾਇਸ ਕਰਿ ਮੁਲਤਾਨ ਕੱਉ ॥
4. ਗੁਸੇ ਆਈ ਸਾਮ੍ਹਣੇ ਰਣ ਅੰਦਰਿ ਘਤਣ ਘਾਣ ਕੱਉ ॥
5. ਅਗੇ ਤੇਗ ਵਗਾਈ ਦੁਰਗਸ਼ਾਹ ਬਢ ਸੁੰਭਨ ਬਹੀ ਪਲਾਣ ਕੱਉ ॥
6. ਰੜਕੀ ਜਾਇਕੇ ਧਰਤ ਕੱਉ ਬਢ ਪਾਖਰ ਬਢ [8]ਕਿਕਾਣ ਕੱਉ ॥
7. ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ [9]ਸੁਜਾਣ ਕੱਉ ॥

7. ਦੈਂਤਾਂ ਦੀ ਇਤਨੀ ਵਡੀ ਫੌਜ ਨੂੰ ਇਕ-ਇਕੱਲੀ ਦੇਵੀ ਜਿਤ ਰਹੀ ਹੈ ।
8. ਹੇ ਦੁਰਗਾ ! ਹੇ ਮਹਾਂ ਮਾਈ, ਤੇਰੇ ਇੰਜ ਵਾਰ ਕਰਨ ਤੇ ਸੈਂਕੜੇ ਸ਼ਾਬਾਸ਼ ਹਨ (ਪਰਮਾਤਮਾ ਦੀ ਅਪਾਰ ਕਿਰਪਾ ਹੋਵੇ) ।

(੫੦)

1. ਝੋਟੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ ਉਪਰ ਡਗਾ ਵੱਜਿਆ ਤਾਂ ਦੁਹਾਂ ਪਾਸਿਆਂ ਦੀਆਂ ਫੌਜਾਂ ਦਾ ਮੂੰਹ ਜੁੜ ਗਿਆ ।
2. ਤਦ ਨਿਸੁੰਭ ਨੇ ਨੁਕਰੇ ਘੋੜੇ ਉਤੇ ਲੋਹੇ ਦਾ ਪਾਖਰ ਪਾ ਕੇ ਉਸ ਨੂੰ ਚਮਕਾਇਆ ਤੇ ਨਚਾਇਆ ।
3. ਤਦ ਉਸ ਨੇ ਵਡੀ ਕਮਾਨ ਹਥ ਵਿਚ ਫੜੀ, ਜੋ ਫੁਰਮਾਇਸ਼ ਕਰਕੇ ਮੁਲਤਾਨ ਤੋਂ ਮੰਗਵਾਈ ਸੀ ।
4. ਇਹ ਦੇਖ ਦੇਵੀ ਗੁਸੇ ਵਿਚ ਭਰ ਕੇ ਨਿਸੁੰਭ ਦੇ ਸਾਹਮਣੇ ਘਮਸਾਨ ਦੀ ਲੜਾਈ ਮਚਾਉਣ ਲਈ ਆਈ ।
5. ਦੁਰਗਾ ਨੇ ਸਾਹਮਣਿਉਂ ਅਗੇ ਵਧ ਕੇ ਇੰਜ ਤਲਵਾਰ ਚਲਾਈ ਜੋ ਨਿਸੁੰਭ ਨੂੰ ਵਢ ਕੇ ਪਲਾਣ ਤੋਂ ਵੀ ਪਾਰ ਨਿਕਲ ਗਈ ।
6. ਪਲਾਣ ਤੇ ਘੋੜੇ ਨੂੰ ਵਢ ਕੇ ਤਲਵਾਰ ਅਗੇ ਚਲ ਕੇ ਧਰਤੀ ਨਾਲ ਜਾ ਰੜਕੀ ।
7. ਸੂਰਮਾ (ਨਿਸੁੰਭ) ਘੋੜੇ ਦੀ ਕਾਠੀ ਤੋਂ ਇੰਜ ਉਲਰ ਕੇ ਡਿਗਿਆ ਜਿਵੇਂ ਸੁੰਭ ਨੂੰ ਸਲਾਮ ਕਰਦਾ ਹੈ ।

———

1. ਸੈ । 2. ਕਿਰਪਾ, ਫਜਲ । 3. ਝੋਟੇ ਦੇ ਚਮੜੇ ਨਾਲ ਮੜਿਆ ਨਗਾਰਾ । 4. ਨੁਕਰਾ ਘੋੜਾ । 5. ਘੋੜੇ ਲਈ ਲੋਹੇ ਦਾ ਬਣਿਆਂ ਜਾਲੀਦਾਰ ਝੁਲ । 6. ਵਡੀ । 7. ਹੁਕਮ । 8. ਘੋੜਾ । 9. ਅਛਾ, ਭਲਾ ।

Sri Satguru Jagjit Singh Ji Elibrary NamdhariElibrary@gmail.com

8. ਸਾਬਾਸ [1]ਸਲੋਣੇ [2]ਖਾਨ ਕੌਉ ॥
9. ਸਦ ਸਾਬਾਸ ਤੇਰੇ [3]ਤਾਣ ਕਉ ॥
10. ਤਾਰੀਫਾਂ ਪਾਨ ਚਬਾਨ ਕੌਉ ॥
11. ਸਦ ਰਹਮਤ [4]ਕੈਫਾ ਖਾਨ ਕੌਉ ॥
12. ਸਦ ਰਹਿਮਤ [5]ਤੁਰੇ ਨਚਾਣ ਕੌਉ ॥ ੫੦ ॥

(੫੧)

ਪਉੜੀ ॥ 1. ਦੁਰਗਾ ਅਤੈ ਦਾਨਵੀ ਰਾਹ ਸੰਘਰਿ ਕੱਥੇ ॥
2. [6]ਓਰੜ ਉਠੇ ਸੂਰਮੇ ਆ ਡਾਹੇ ਮੱਥੇ ॥
3. ਕੱਟ [7]ਤੁਫੰਗੀ ਕੈਬਰੀ ਦਲ ਗਾਹਿ [8]ਨਿਕੱਥੇ ॥
4. ਦੇਖਨਿ ਜੰਗ [9]ਫਰੇਸ਼ਤੇ ਅਸਮਾਨੋ ਲੱਥੇ ॥ ੫੧ ॥

8. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਵਲੋਂ ਇਸ ਯੁਧ ਤੇ ਨਿਸੁੰਭ ਨੂੰ ਕਹਿੰਦੇ ਹਨ ਕਿ ਇਸ ਸੁਦਰ ਖਾਨ ਦੀ ਬਹਾਦਰੀ ਨੂੰ ਸ਼ਾਬਾਸ।
9. ਹੇ ਬਹਾਦਰ ਤੇਰੀ ਸ਼ਕਤੀ ਨੂੰ ਸੈਂਕੜੇ ਸ਼ਾਬਾਸ਼।
10. ਅਤੇ ਤੇਰੇ ਪਾਨ ਚਬਾਉਣ ਨੂੰ ਸ਼ਾਬਾਸ਼ (ਲੜਾਈ ਕਰਨ ਦੀ ਬਹੁਤ ਹੀ ਤਾਰੀਫ, ਤੇਰੀ ਲੜਾਂਈ ਕਾਬਲੇ ਤਾਰੀਫ ਹੈ)।
11. ਤੇਰੇ ਨਸ਼ੇ ਪੀਣ ਤੇ ਵੀ ਸੈਂਕੜੇ ਸ਼ਾਬਾਸ਼।
12. ਘੋੜੇ ਦੇ ਨਚਾਉਣ ਤੇ ਵੀ ਸੈਂਕੜੇ ਸ਼ਾਬਾਸ਼, (ਤੇਰੀ ਹਰ ਚੀਜ਼ ਤਾਰੀਫ ਦੇ ਕਾਬਲ ਹੈ)।

(੫੧)

1. ਹੁਣ ਮੈਂ ਦੁਰਗਾ ਅਤੇ ਦੈਂਤਾਂ ਦੇ ਯੁਧ ਵਿਚ ਜੂਝਣ ਨੂੰ ਕਥਦਾ ਹਾਂ (ਕਲਗੀਧਰ ਖੁਦ ਇਕ ਕਵੀ ਦੀ ਹੈਸੀਅਤ ਵਿਚ)।
2. ਯੁਧ ਲਈ ਸੂਰਮੇ ਉੱਲਰ ਪਏ ਅਤੇ ਉਨ੍ਹਾਂ ਨੇ ਲੜਨ ਲਈ ਮਥੇ ਡਾਹ ਦਿਤੇ (ਯੁਧ ਵਿਚ ਜੁਟ ਗਏ)।
3. ਸੂਰਮਿਆਂ ਨੇ ਤੀਰਾਂ ਨਾਲ ਬੰਦੂਕਾਂ ਨੂੰ ਕਟ ਕੇ ਦਲ (ਫੌਜ) ਗਾਹ ਮਾਰਿਆ ਅਤੇ ਅਗੇ ਨਿਕਲ ਗਏ।
4. ਯੁਧ ਇਤਨਾ ਸਖਤ ਸੀ ਕਿ ਜਿਸ ਨੂੰ ਦੇਖਣ ਲਈ ਅਸਮਾਨ ਤੋਂ ਫਰਿਸ਼ਤੇ ਉਤਰ ਆਏ।

---

1. ਸੁੰਦਰ। 2. ਸਰਦਾਰ, ਸੈਨਾਪਤੀ, ਸ਼ਾਹ। 3. ਸ਼ਕਤੀ, ਜ਼ੋਰ, ਬਲ। 4. ਨਸ਼ਾ, ਸ਼ਰਾਬ। *ਜਿੱਤ। 5. ਘੋੜਾ। 6. ਉਲਰ ਕੇ। 7. ਬੰਦੂਕਾਂ ਨਾਲ। 8. ਨਿਕਲੇ ਹਨ। 9. ਦੇਵਤੇ।

Sri Satguru Jagjit Singh Ji Elibrary NamdhariElibrary@gmail.com

(੫੨)

ਪਉੜੀ ॥ 1. ਦੁਹਾ ਕੰਧਾਰਾ ਮੁਹ ਜੁੜੇ ਦਲ ਘੁਰੇ ਨਗਾਰੇ ॥
2. ਓਰੜ ਆਏ ਸੂਰਮੇ ਸਿਰਦਾਰ [1]ਰਣਿਆਰੇ ॥
3. ਲੈਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥
4. ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ॥
5. ਲੈਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ ॥
6. ਚੜੇ ਰਥੀ [2]ਗਜ ਘੋੜਿਈਂ ਮਾਰ ਭੁਇ ਤੇ ਡਾਰੇ ॥
7. ਜਾਣੁ ਹਲਵਾਈ ਸੀਖ ਨਾਲ ਵਿਨ੍ਹ ਵੜੇ ਉਤਾਰੇ ॥ ੫੨ ॥

(੫੩)

ਪਉੜੀ ॥ 1. ਦੁਹਾਂ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ ॥
2. ਲਈ ਭਗਉਤੀ ਦੁਰਗਸਾਂਹ [3]ਵਰਜਾਗਨ ਭਾਰੀ ॥
3. ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥

1. ਜਦ ਨਗਾਰੇ ਗੂੰਜ ਉਠੇ ਤਦ ਦੋਵੇਂ ਫੌਜਾਂ ਮੁਕਾਬਲੇ ਵਿਚ ਜੁਟ ਗਈਆਂ ।
2. ਰਣ-ਬਾਂਕਰੇ ਸਰਦਾਰ ਤੇ ਹੋਰ ਸੂਰਮੇ ਲੜਾਈ ਕਰਨ ਲਈ ਉਲਰ ਪਏ ਅਤੇ—
3. ਜਿਨ੍ਹਾਂ ਨੇ ਤਲਵਾਰਾਂ ਤੇ ਬਰਛੀਆਂ ਵੜ ਕੇ ਹਥਿਆਰਾਂ ਨੂੰ ਉਲਾਰਿਆ ਤੇ ਉਪਰ ਉਠਾਇਆ ।
4. ਸਿਰ ਉਪਰ ਟੋਪ (ਖੋਦ), ਮੂੰਹ ਉਪਰ ਲੋਹੇ ਦੀ ਜਾਲੀ, ਘੋੜਿਆਂ ਉਪਰ ਕਾਠੀ ਤੇ ਗਲ ਵਿਚ ਜਿਰਾਬਕਤਰ ਪਹਿਨੀ ।
5. ਇਹ ਦੇਖ ਦੁਰਗਸ਼ਾਹ ਨੇ ਬਰਛੀ ਫੜ ਕੇ ਬਹੁਤ ਸਾਰੇ ਰਾਖਸ਼ ਮਾਰ ਦਿਤੇ ।
6. ਰਥਾਂ ਤੇ ਹਾਥੀਆਂ ਘੋੜਿਆਂ ਤੇ ਚੜ੍ਹੇ ਹੋਏ ਸਵਾਰਾਂ ਨੂੰ ਮਾਰ ਮਾਰ ਕੇ ਧਰਤੀ ਉਪਰ ਡੇਗ ਦਿਤਾ ।
7. ਬਰਛੀ ਨਾਲ ਵਿੰਨ੍ਹੇ ਹੋਏ ਸੂਰਮੇ ਇੰਜ ਜਾਪਦੇ ਸਨ, ਜਿਵੇਂ ਹਲਵਾਈ ਨੇ ਸੀਖ ਨਾਲ ਵੜੇ ਵਿਨ੍ਹੇ ਹੋਣ ।

(੫੩)

1. ਭਾਰੀ ਧੌਂਸਾ ਵਜਿਆ, ਤਦ ਦੋਹਾਂ ਫੌਜਾਂ ਦਾ ਮੁਠ ਭੇੜ ਹੋਇਆ ।
2. ਦੁਰਗਸ਼ਾਹ ਨੇ ਪ੍ਰਜਵਲਤ (ਅਗ ਵਾਂਗ ਦਗ ਦਗ ਕਰਦੀ) ਤਲਵਾਰ ਹਥ ਵਿਚ ਲਈ ।
3. ਰਾਜੇ ਸੁੰਭ ਨੂੰ ਤਲਵਾਰ (ਸ਼ਕਤੀ=ਬਰਛੀ) ਮਾਰੀ, ਜਿਸ ਨੇ ਉਸ ਦਾ ਲਹੂ ਪੀ ਲਿਆ ।

---

1. ਰਣ ਕਰਨ ਵਾਲੇ ਯੋਧੇ । 2. ਹਾਥੀ । 3. ਪ੍ਰਜਵਲਤ ।

Sri Satguru Jagjit Singh Ji Elibrary NamdhariElibrary@gmail.com

4. ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ ॥
5. ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ॥
6. ਜਾਣ [1]ਰਜਾਦੀ ਉਤਰੀ [2]ਪੈਨ੍ਹ [3]ਸੂਹੀ [4]ਸਾਰੀ ॥ ੫੩ ॥

(੫੪)

ਪਉੜੀ ॥ 1. ਦੁਰਗਾ ਅਤੇ ਦਾਨਵੀ ਭੇੜ ਪਇਆ [5]ਸਬਾਹੀਂ ॥
2. ਸਸਤ੍ਰ [6]ਪਜੂਤੇ ਦੁਰਗਸਾਹ [7]ਗਹ ਸਭਨੀ ਬਾਹੀਂ ॥
3. ਸੁੰਭ ਨਿਸੁੰਭ ਸੰਘਾਰਿਆ [8]ਵਥ ਜੇਹੇ ਸਾਹੀਂ ॥
4. ਫਉਜਾਂ ਰਾਕਸਿਆਰੀਆਂ ਦੇਖ ਰੋਵਨਿ ਧਾਹੀਂ ॥
5. ਮੁਹਿ [9]ਕੁੜੂਚੇ ਘਾਹ ਦੇ ਛੱਡ ਘੜੇ ਰਾਹੀਂ ॥
6. ਭਜਦੇ ਹੋਏ ਮਾਰੀਅਨ ਮੁੜ ਝਾਕਨ ਨਾਹੀਂ ॥ ੫੪ ॥

4. ਸਟ ਖਾ ਕੇ ਸੁੰਭ ਕਾਠੀ ਤੋਂ ਡਿਗ ਪਿਆ, ਮੈਂ (ਕਲਗੀਧਰ) ਉਸ ਲਈ ਉਪਮਾ ਇਹ ਵਿਚਾਰੀ ਹੈ ਕਿ

5. ਜੋ ਤਲਵਾਰ (ਸ਼ਕਤੀ) ਲਹੂ ਵਿਚ ਡੁਬੀ ਹੋਈ, (ਲਿਬੜੀ ਹੋਈ) ਜਦ ਬਾਹਰ ਨਿਕਲੀ

6. ਤਦ ਉਹ ਇੰਜ ਪਰਤੀਤ ਹੁੰਦੀ ਸੀ ਕਿ ਜਿਵੇਂ ਕੋਈ ਰਾਜਕੁਮਾਰੀ ਸੂਹੀ (ਲਾਲ) ਸਾੜ੍ਹੀ ਪਹਿਨ ਕੇ ਉਤਰੀ ਹੈ।

(੫੪)

1. ਸਵੇਰ ਤੋਂ ਹੀ ਦੈਂਤਾਂ ਤੇ ਦੁਰਗਾ ਦਾ ਭੇੜ ਮਚ ਗਿਆ।
2. ਦੁਰਗਸ਼ਾਹ ਨੇ ਮਜ਼ਬੂਤੀ ਨਾਲ ਸਾਰੀਆਂ ਬਾਹਾਂ ਨਾਲ ਅਸਤਰ-ਸ਼ਸਤਰ ਫੜ ਲਏ।
3. ਜੋ ਸੁੰਭ ਨਿਸੁੰਭ ਸਾਰੇ ਪਦਾਰਥਾਂ ਦੇ ਪਾਤਸ਼ਾਹ ਸਨ, ਉਨ੍ਹਾਂ ਨੂੰ ਦੁਰਗਾ ਨੇ ਮਾਰ ਦਿਤਾ।
4. ਇਹ ਦੇਖ ਰਾਖਸ਼ਾਂ ਦੀਆਂ ਫੌਜਾਂ ਧਾਹਾਂ ਮਾਰ ਉਠੀਆਂ।
5. ਸਿਪਾਹੀ ਮੂੰਹ ਵਿਚ ਘਾਹ ਦੇ ਕੜੂਚੇ (ਗੁਛੀਆਂ) ਫੜ ਕੇ ਤੇ ਰਾਹ ਵਿਚ ਹੀ ਘੋੜੇ ਛਡ ਕੇ ਭਜ ਉਠੇ।
6. ਉਹ ਭਜਦੇ ਹੋਏ ਪਿਛੇ ਮੁੜ ਕੇ ਨਹੀਂ ਦੇਖਦੇ ਸਨ, ਪਰ ਦੇਵੀ ਨੇ ਬਹੁਤ ਸਾਰੇ ਭਜਦਿਆਂ ਹੋਇਆਂ ਨੂੰ ਮਾਰ ਦਿਤਾ।

---

1. ਰਾਜਚਾਦੀ, ਰਾਜਕੁਮਾਰੀ। 2. ਪਹਿਨ ਕੇ। 3. ਲਾਲ। 4. ਸਾੜ੍ਹੀ। 5. ਸੁਬਹ, ਸਵੇਰੇ। 6. ਪਕੜੇ। 7. ਮਜ਼ਬੂਤ ਕਰਕੇ। 8. ਵਸਤੂ, ਸਾਮਾਨ। 9. ਕੂਚਾ, ਪੂਲਾ।

Sri Satguru Jagjit Singh Ji Elibrary NamdhariElibrary@gmail.com

(੫੫)

ਪਉੜੀ ॥ 1. ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥
2. ਇੰਦ੍ਰ ਸੱਦ ਬੁਲਾਇਆ ਰਾਜ [1]ਅਭਖੇਖ ਨੋ ॥
3. ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੇ ॥
4. ਚਉਦਹ ਲੋਕਾਂ ਛਾਇਆ ਜਸੁ ਜਗਮਾਤ ਦਾ ॥
5. ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
6. *ਫੇਰ ਨ ਜੂਨੀ ਆਇਆ ਜਿਨ ਇਹ ਗਾਇਆ ॥ ੫੫ ॥

(੫੫)

1. ਦੁਰਗਸਾਹ ਨੇ ਸੁੰਭ ਨਿਸੁੰਭ ਨੂੰ ਜਮਪੁਰੀ ਨੂੰ ਭੇਜ ਦਿਤਾ ।
2. ਤਦ ਦੇਵੀ ਨੇ ਇੰਦਰ ਨੂੰ ਰਾਜ-ਤਿਲਕ ਦੇਣ ਲਈ ਬੁਲਾ ਭੇਜਿਆ ।
3. ਰਾਜੇ ਇੰਦਰ ਨੂੰ ਅਮਰਾਵਤੀ ਦਾ ਰਾਜ ਦੇ ਕੇ ਉਸ ਦੇ ਸਿਰ ਉਪਰ ਛਤਰ ਫਿਰਵਾ ਦਿਤਾ ।
4. ਇੰਜ ਕਰਨ ਨਾਲ ਚੋਦਾਂ ਲੋਕਾਂ ਵਿਚ ਮਹਾ ਮਾਈ (ਦੁਰਗਸਾਹ) ਦਾ ਜਸ ਫੈਲ ਗਿਆ ।
5. ਇਹ ਸਭੇ ਪਉੜੀਆਂ ਦੁਰਗਾ ਦਾ ਪਾਠ ਅਸਾਂ ਬਣਾਇਆ ਹੈ, (ਇਨ੍ਹਾਂ ਪਉੜੀਆਂ ਵਿਚ ਦੁਰਗਾ ਦਾ ਜਸ ਗਾਇਆ ਗਿਆ ਹੈ) ।
6. ਜਿਸ ਨੇ ਵੀ ਇਸ ਜਸ ਨੂੰ ਗਾਇਆ ਹੈ ਉਹ ਮੁੜ ਜੂਨ ਵਿਚ ਨਹੀਂ ਆਇਆ ਭਾਵ ਮੁਕਤ ਹੋ ਗਿਆ । (ਪੰਜਵੀਂ ਛੇਵੀਂ ਤੁਕ ਚੰਡੀ ਮਹਾਤਮ ਦੇ ਅਨਵਾਦ ਰੂਪ ਵਿਚ ਹੈ) ।

---

1. ਰਾਜ ਤਿਲਕ, ਅਭਿਸ਼ੇਖ ।

---

* ਗੁਰੂ ਸਾਹਿਬ ਦਾ ਕਥਨ ਇਹ ਸੰਕੇਤ ਕਰਦਾ ਜਾਪਦਾ ਹੈ ਕਿ ਜੋ ਕੋਈ ਦੁਰਗਾ ਦਾ ਪਾਠ ਪੜ੍ਹੇਗਾ, ਉਸ ਨੂੰ ਇਕ ਤੇ ਦੁਰਗਾ ਨੂੰ ਸਾਜਣ ਵਾਲੀ ਸ਼ਕਤੀ (ਪਰਮਾਤਮਾ) ਦੀ ਯਾਦ ਆ ਜਾਵੇਗੀ ਤੇ ਦੂਜੇ ਉਹ ਵੀ ਦੁਰਗਾ ਦੀ ਬੀਰਤਾ ਤੋਂ ਉਤਸ਼ਾਹ ਲੈ ਕੇ ਜ਼ੁਲਮ ਦਾ ਟਾਕਰਾ ਕਰਦਿਆਂ ਬੀਰਗਤੀ ਨੂੰ ਪ੍ਰਾਪਤ ਕਰੇਗਾ, ਇੰਜ ਉਸ ਦਾ ਆਵਾਗਵਨ ਕਟਿਆ ਜਾਵੇਗਾ ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੧

# ਗੁਰੂ ਸਾਹਿਬਾਨ

## 1. ਸ੍ਰੀ ਗੁਰੂ ਨਾਨਕ ਦੇਵ ਜੀ :—

ਅਗਿਆਨ ਅੰਧਕਾਰ ਦੇ ਵਿਨਾਸ਼ਕ, ਸੂਰਜ ਰੂਪ, ਜਗਤ ਗੁਰੂ ਨਾਨਕ ਦੇਵ ਜੀ ਦਾ ਜਨਮ 15 ਅਪ੍ਰੈਲ ਸੰਨ 1469 ਈ: ਨੂੰ ਬੇਦੀ ਕਾਲੂ ਚੰਦ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੇ ਉਦਰ ਤੋਂ ਰਾਇ ਭੋਂਏ ਦੀ ਤਲਵੰਡੀ ਵਿਚ ਹੋਇਆ।

ਸੰਮਤ 1532 ਬਿ: ਵਿਚ ਗੋਪਾਲ ਪੰਡਤ ਪਾਸ ਹਿੰਦੀ, ਸੰਮਤ 1535 ਬਿ: ਵਿਚ ਬ੍ਰਿਜ ਲਾਲ ਪੰਡਿਤ ਪਾਸ ਸੰਸਕ੍ਰਿਤ ਅਤੇ ਸੰਮਤ 1539 ਬਿ: ਵਿਚ ਮੌਲਵੀ ਕੁੱਤਬਦੀਨ ਪਾਸ ਫਾਰਸੀ ਪੜ੍ਹਨ ਬੈਠੇ। ਇਸੇ ਸਾਲ ਹਰਿਦਿਆਲ ਪੰਡਿਤ ਨੇ ਜਨੇਊ ਪਾਉਣ ਦੀ ਰਸਮ ਅਦਾ ਕਰਨੀ ਚਾਹੀ ਜਦ ਕਿ ਸਤਗੁਰੂ ਨੇ ਜਨੇਊ ਨੂੰ ਜਾਤ ਬੰਧਨ ਜਾਣ ਕੇ ਪਹਿਨਣੋਂ ਇਨਕਾਰ ਕੀਤਾ ਅਤੇ—ਦਇਆ ਕਪਾਹ ਸੰਤੋਖ ਆਦਿ—ਸ਼ਲੋਕ ਉਚਾਰੇ।

ਗੁਰੂ ਜੀ ਦਾ ਮਨ ਸਦਾ ਕਰਤਾਰ ਵਿਚ ਲੀਨ ਰਹਿੰਦਾ ਸੀ, ਪਰ ਬਾਬਾ ਕਾਲੂ ਜੀ ਦੀ ਇਹ ਇਛਾ ਸੀ ਕਿ ਕਿਵੇਂ ਗੁਰੂ ਜੀ ਘਰ ਦੇ ਧੰਧਿਆਂ ਵਿਚ ਲਗਣ। ਸਚੇ ਸੌਦੇ ਮਗਰੋਂ ਇਹ ਮੁਨਾਸਬ ਜਾਣਿਆ ਗਿਆ ਕਿ ਸਤਗੁਰੂ ਨੂੰ ਸੁਲਤਾਨ ਪੁਰ ਬੀਬੀ ਨਾਨਕੀ ਪਾਸ ਭੇਜ ਦਿਤਾ ਜਾਵੇ।

ਸੰਮਤ 1541 ਬਿ: ਨੂੰ ਬੀਬੀ ਨਾਨਕੀ ਜੀ ਦੇ ਪਤੀ ਜੈ ਰਾਮ ਆਪ ਨੂੰ ਸੁਲਤਾਨ ਪੁਰ ਲੈ ਗਏ ਅਤੇ ਉਥੇ ਸਭ ਦੀ ਪ੍ਰੇਰਣਾ ਅਨੁਸਾਰ ਸੰਮਤ 1542 ਬਿ: ਵਿਚ ਦੌਲਤ ਖਾਂ ਲੋਧੀ ਦਾ ਮੋਦੀ ਖਾਨਾ ਸੰਭਾਲਿਆ।

24 ਜੇਠ ਸੰਮਤ 1544 ਬਿ: ਨੂੰ ਆਪ ਜੀ ਦਾ ਵਿਆਹ ਮੂਲ ਚੰਦ ਦੀ ਸਪੁਤਰੀ ਸੁਲਖਣੀ ਜੀ ਨਾਲ ਹੋਇਆ, ਜਿਨ੍ਹਾਂ ਤੋਂ ਬਾਬਾ ਸ੍ਰੀ ਚੰਦ ਜੀ ਅਤੇ ਲਖਮੀ ਦਾਸ ਜੀ ਜਨਮੇ। ਰਾਜ ਜੋਗੀ ਸਤਗੁਰੂ ਨੇ ਦੇਸ਼ ਵਾਸੀਆਂ ਨੂੰ ਈਰਖਾ ਅਤੇ ਅਗਿਆਨਤਾ ਦੀ ਪ੍ਰਜਵਲਤ ਅਗਨੀ ਵਿਚ ਸੜਦਿਆਂ ਦੇਖ ਕੇ, ਨਾਮ ਅੰਮ੍ਰਿਤ ਦਾ ਛੱਟਾ ਦੇਣ ਲਈ ਸੰਮਤ 1554 ਬਿ: ਵਿਚ ਮੋਦੀ ਖਾਨਾ ਤਿਆਗ ਕੇ ਦੇਸ਼ਾਟਨ ਆਰੰਭਿਆ।

(ੳ) ਪਹਿਲੀ ਯਾਤਰਾ ਸੰਮਤ 1554 ਤੋਂ ਸੰਮਤ 1567 ਦੇ ਅਰੰਭ ਤਕ ਖਤਮ ਹੋਈ। ਆਪ ਦਿਲੀ, ਕਾਂਸ਼ੀ, ਹਰਿਦਵਾਰ, ਕੁਲਖੇਤਰ ਆਦਿਕ ਸਥਾਨਾਂ ਵਿਚ ਧਰਮ ਦਾ ਪ੍ਰਚਾਰ ਕਰਦੇ ਰਹੇ। ਝੂਠੀਆਂ ਰਸਮਾਂ ਤੇ ਫੋਕੇ ਕਰਮ-ਕਾਂਡਾਂ ਦਾ ਖੰਡਣ ਕੀਤਾ।

(ਅ) ਦੂਜੀ ਯਾਤਰਾ ਸੰਮਤ 1567 ਵਿਚ ਸ਼ੁਰੂ ਹੋਈ। ਇਹ ਦਖਣ ਦੀ ਯਾਤਰਾ

Sri Satguru Jagjit Singh Ji Elibrary NamdhariElibrary@gmail.com

ਸੀ। ਕੋਹ ਆਬੂ, ਸੇਤ ਬੰਦ, ਰਾਮੇਸ਼੍ਵਰ ਅਤੇ ਲੰਕਾ ਆਦਿ ਵਿਚ ਨਿਰਗੁਣ ਭਗਤੀ ਦਾ ਪ੍ਰਚਾਰ ਕੀਤਾ ਅਤੇ ਇਸੇ ਯਾਤਰਾ ਸਮੇਂ ਹੋ ਸਕਦਾ ਹੈ, ੧ ਓਅੰਕਾਰ ਬਾਣੀ ਦਾ ਉਚਾਰਨ ਕੀਤਾ।

(ੲ) ਤੀਜੀ ਯਾਤਰਾ ਸੰਮਤ 1571 ਬਿ: ਵਿਚ ਸ਼ੁਰੂ ਹੋਈ। ਸਰਮੌਰ ਗੜ੍ਹਵਾਲ, ਹੇਮਕੁੰਟ, ਗੋਰਖਪੁਰ, ਸਿਕਮ, ਭੂਟਾਨ, ਤਿਬਤ ਆਦਿਕ ਵਿਚ ਗਿਆਨ ਮਾਰਗ ਦਾ ਪ੍ਰਚਾਰ ਕੀਤਾ।

(ਸ) ਚੌਥੀ ਯਾਤਰਾ ਸੰਮਤ 1575 ਬਿ: ਵਿਚ ਪਛਮੀ ਦੇਸ਼ਾਂ ਦੀ ਕੀਤੀ। ਬਲੋਚਿਸਤਾਨ ਹੁੰਦੇ ਹੋਏ ਮਕੇ ਪਹੁੰਚੇ ਤੇ ਉਥੇ ਪ੍ਰਮਾਤਮਾ ਨੂੰ ਹਰ ਪਾਸੇ ਪਰੀਪੂਰਣ ਦਸਿਆ। ਰੂਮ, ਬਗ਼ਦਾਦ; ਈਰਾਨ ਦੀ ਸੈਰ ਕਰਦੇ ਹੋਏ ਕੰਧਾਰ ਅਤੇ ਕਾਬਲ ਵਿਚ ਪ੍ਰਭੂ ਨਾਮ ਦਾ ਉਪਦੇਸ਼ ਦਿਤਾ ਅਤੇ ਵਲੀ ਕੰਧਾਰੀ ਦਾ ਹੰਕਾਰ ਚੂਰ-ਚੂਰ ਕੀਤਾ।

ਸੰਮਤ 1579 ਬਿ: ਵਿਚ ਕਰਤਾਰ ਪੁਰ ਵਿਚ ਨਿਵਾਸ ਅਖਤਿਆਰ ਕੀਤਾ। ਅੰਤ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਦੇ ਕੇ, 22 ਸਿਤੰਬਰ ਸੰਨ 1539 ਈ: ਨੂੰ ਜੋਤੀ ਜੋਤ ਸਮਾਏ। ਗੁਰੂ ਸਾਹਿਬ ਦੀ ਸਾਰੀ ਅਵਸਥਾ 70 ਵਰ੍ਹੇ 4 ਮਹੀਨੇ ਅਤੇ 3 ਦਿਨ ਦੀ ਸੀ।

## 2. ਸ੍ਰੀ ਗੁਰੂ ਅੰਗਦ ਦੇਵ ਜੀ :—

ਸਿਖ ਕੌਮ ਦੇ ਦੂਜੇ ਸਤਗੁਰੂ ਜਿਨ੍ਹਾਂ ਦਾ ਜਨਮ 31 ਮਾਰਚ ਸੰਨ 1504 ਈ: ਨੂੰ ਫੇਰੂ ਮਲ ਖੱਤਰੀ ਦੇ ਘਰ ਮਾਤਾ ਦਇਆ ਕੌਰ ਦੇ ਉਦਰ ਤੋਂ ਮਤੇ ਦੀ ਸਰਾਂ (ਜ਼ਿਲਾ ਫਿਰੋਜ਼ਪੁਰ) ਵਿਚ ਹੋਇਆ। ਇਹਨਾਂ ਦਾ ਪਹਿਲਾ ਨਾਂ ਲਹਿਣਾ ਸੀ। ਸੰਮਤ 1576 ਬਿ: ਵਿਚ ਦੇਵੀ ਚੰਦ ਖੱਤਰੀ ਦੀ ਸਪੁਤਰੀ ਖੀਵੀ ਜੀ ਨਾਲ ਸੰਘਰ ਪਿੰਡ, ਜਿਸ ਦਾ ਥੇਹ ਅਜ ਕਲ ਖੰਡੂਰ ਪਾਸ ਹੈ, ਵਿਆਹ ਹੋਇਆ, ਜਿਸ ਤੋਂ ਦੋ ਪੁਤ੍ਰ ਦਾਸੂ ਜੀ ਅਤੇ ਦਾਤੂ ਜੀ ਅਤੇ ਦੋ ਪੁਤਰੀਆਂ ਬੀਬੀ ਅਮਰੋ ਅਤੇ ਅਣੋਖੀ ਜੀ ਜਨਮੇ।

ਲਹਿਣਾ ਜੀ ਆਪਣੇ ਪਿਤਾ ਵਾਂਗ ਦੇਵੀ ਪੂਜਕ ਸਨ ਅਤੇ ਦੇਵੀ ਦੇ ਭਗਤਾਂ ਦੀ ਜਮਾਤ ਦੇ ਆਗੂ ਹੋ ਕੇ ਹਰ ਸਾਲ ਦੁਰਗਾ ਦੇ ਦਰਸ਼ਨਾਂ ਨੂੰ ਜਾਇਆ ਕਰਦੇ ਸਨ। ਸੰਮਤ 1589 ਵਿਚ ਵੈਸ਼ਨੂੰ ਦੇਵੀ ਜਾਂ (ਜਵਾਲਾਮੁਖੀ) ਦੀ ਯਾਤਰਾ ਜਾਂਦੇ ਹੋਏ ਕਰਤਾਰ ਪੁਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਗੁਰੂ ਉਪਦੇਸ਼ ਸੁਣ ਕੇ ਦੇਵੀ-ਉਪਾਸ਼ਨਾ ਨੂੰ ਛਡ ਕੇ ਆਪ ਜੀ ਦੇ ਸਿਖ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਆਪ ਜੀ ਦੀ ਸੇਵਾ ਤੋਂ ਬਹੁਤ ਹੀ ਪ੍ਰਭਾਵਤ ਹੋਏ ਅਤੇ ਇਹਨਾਂ ਦਾ ਨਾਂ ਅੰਗਦ ਰਖ ਕੇ ਹਾੜ ਸੰਮਤ 1596 ਬਿ: ਨੂੰ ਆਪ ਜੀ ਦੀ ਗੁਰਗੱਦੀ ਤੇ ਸਥਾਪਨਾ ਕੀਤੀ। ਆਪ ਜੀ ਨੇ 23ਅੱਸੂ,ਸੰਮਤ 1596 ਤੋਂ ਗੁਰੂ ਗੱਦੀ ਨੂੰ ਸ਼ੋਭਾ ਦਿਤੀ ਅਤੇ ਸਤਗੁਰੂ ਨਾਨਕ ਦੇਵ ਦੇ ਮੂਲ ਸਿਧਾਂਤਾਂ ਦਾ ਪ੍ਰਚਾਰ ਕੀਤਾ। ਸੰਮਤ 1598 ਵਿਚ ਗੁਰਮੁਖੀ ਅਖਰਾਂ ਨੂੰ ਸੋਧਿਆ। ਸੰਮਤ 1601 ਵਿਚ ਜਨਮ ਸਾਖੀ ਲਿਖਵਾਈ। 29 ਮਾਰਚ ਸੰਨ 1552 ਈ: ਨੂੰ

Sri Satguru Jagjit Singh Ji Elibrary NamdhariElibrary@gmail.com

ਖਡੂਰ ਵਿਚ 12 ਸਾਲ 9 ਮਹੀਨੇ 17 ਦਿਨ ਗੁਰਤਾ ਕਰਕੇ ਅਤੇ ਸਾਰੀ ਅਵਸਥਾ 47 ਵਰ੍ਹੇ 11 ਮਹੀਨੇ 29 ਦਿਨ ਭੋਗ ਕੇ ਜੋਤੀ ਜੋਤ ਸਮਾਏ।

## 3. ਸ੍ਰੀ ਗੁਰੂ ਅਮਰਦਾਸ ਜੀ :—

ਸਿਖ ਕੌਮ ਦੇ ਤੀਜੇ ਸਤਗੁਰੂ, ਜਿਨ੍ਹਾਂ ਦਾ ਜਨਮ 5 ਮਈ ਸੰਨ 1479 ਈ: ਨੂੰ ਪਿੰਡ ਬਾਸਰਕੇ, ਤੇਜਭਾਨ ਭਲੇ ਖੱਤਰੀ ਦੇ ਘਰ ਮਾਤਾ ਸੁਲਖਣੀ (ਲਛਮੀ) ਤੋਂ ਹੋਇਆ। 11 ਮਾਘ ਸੰਮਤ 1559 ਨੂੰ ਸ੍ਰੀ ਮਤੀ ਮਨਸਾ ਦੇਵੀ ਜੀ ਨਾਲ ਵਿਆਹ ਹੋਇਆ, ਜਿਸ ਤੋਂ ਬੀਬੀ ਦਾਨੀ ਅਤੇ ਭਾਨੀ, ਬਾਬਾ ਮੋਹਨ ਅਤੇ ਮੋਹਰੀ ਜੀ ਜਨਮੇ। ਸੰਮਤ 1597 ਈ: ਵਿਚ ਆਪ ਸ੍ਰੀ ਗੁਰੂ ਅੰਗਦ ਜੀ ਦੇ ਸਿਖ ਹੋਏ ਅਤੇ ਐਸੀ ਨਿਸ਼ਕਾਮ ਸੇਵਾ ਕੀਤੀ ਕਿ ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਅੰਗਦ ਜੀ ਨੇ ਇਨ੍ਹਾਂ ਨੂੰ 3 ਵੈਸਾਖ ਸੰਮਤ 1609 ਈ: ਨੂੰ ਗੁਰ ਗੱਦੀ ਬਖਸ਼ੀ।

ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ, ਇਕ ਪੰਗਤ ਵਿਚ ਭੋਜਨ ਛਕਣ ਦੀ ਰੀਤੀ ਚਲਾਈ। ਅੰਮ੍ਰਿਤਸਰ ਜੀ ਦੀ ਥਾਂ ਦਸ ਕੇ, ਗੁਰੂ ਰਾਮਦਾਸ ਜੀ ਨੂੰ ਤਾਲ ਬਣਾਉਣ ਦੀ ਆਗਿਆ ਦਿਤੀ। ਗੋਇੰਦਵਾਲ ਨੂੰ ਖੁਦ ਰੌਣਕ ਬਖਸ਼ੀ। ਸੰਮਤ 1616 ਵਿਚ ਚੌਰਾਸੀ ਪੌੜੀਆਂ ਦੀ ਬਾਉਲੀ ਬਣਵਾਈ; 1 ਸਤੰਬਰ ਸੰਨ 1574 ਈ: ਨੂੰ ਆਪ ਜੋਤੀ ਜੋਤ ਸਮਾਏ। 22 ਵਰ੍ਹੇ 5 ਮਹੀਨੇ ਗੁਰਿਆਈ ਕੀਤੀ ਅਤੇ 95 ਵਰ੍ਹੇ 3 ਮਹੀਨੇ 23 ਦਿਨ ਕੁਲ ਅਵਸਥਾ ਭੋਗੀ।

## 4. ਸ੍ਰੀ ਗੁਰੂ ਰਾਮਦਾਸ ਜੀ :—

ਸਿਖ ਕੌਮ ਦੇ ਚੌਥੇ ਪਾਤਸ਼ਾਹ, ਜਿਨ੍ਹਾਂ ਦਾ ਜਨਮ ਸੋਢੀ ਹਰਿਦਾਸ ਜੀ ਦੇ ਘਰ ਮਾਤਾ ਦਇਆ ਕੌਰ ਦੇ ਉਦਰ ਤੋਂ ਸੰਨ 1534 ਈ: ਨੂੰ ਲਾਹੌਰ ਚੂਨਾ ਮੰਡੀ ਵਿਚ ਹੋਇਆ। ਗੁਰਸਿਖ ਹੋਣ ਤੋਂ ਪੂਰਵ ਆਪ ਜੀ ਦਾ ਨਾਂ ਜੇਠਾ ਸੀ। 22 ਫਗਣ ਸੰਮਤ 1610 ਨੂੰ ਗੁਰੂ ਅਮਰਦਾਸ ਜੀ ਦੀ ਸਪੁਤਰੀ ਬੀਬੀ ਭਾਨੀ ਜੀ ਨਾਲ ਇਨ੍ਹਾਂ ਦਾ ਵਿਆਹ ਹੋਇਆ। ਆਪ ਨੇ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਗੁਮਟਾਲਾ ਤੇ ਸੁਲਤਾਨਵਿੰਡ ਆਦਿਕ ਪਿੰਡਾਂ ਪਾਸ ਸੰਮਤ 1631 ਵਿਚ ਇਕ ਪਿੰਡ ਬੰਨ੍ਹਿਆ, ਜਿਸ ਦਾ ਨਾਂ ਗੁਰੂ ਕਾ ਚਕ ਰਖਿਆ ਅਤੇ ਉਸ ਦੇ ਪੂਰਬ ਵਲ ਇਕ ਕੱਚਾ ਤਾਲ ਪੁਟਵਾਇਆ, ਇਸ ਪਿੰਡ ਦਾ ਨਾਂ ਸ੍ਰੀ ਗੁਰੂ ਅਰਜਨ ਦੇਵ ਦੇ ਸਮੇਂ 'ਰਾਮਦਾਸ ਪੁਰ' ਅਤੇ ਤਾਲ ਦਾ ਨਾਂ 'ਅੰਮ੍ਰਿਤ ਸਰ' ਸੀ।

ਰਾਮਦਾਸ ਸਤਗੁਰੂ ਦੀ ਸੇਵਾ ਤੋਂ ਪ੍ਰਭਾਵਤ ਹੋ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ 2 ਅਸੂ ਸੰਮਤ 1631 ਨੂੰ ਗੁਰਤਾ ਬਖਸ਼ੀ।

ਗੁਰੂ ਰਾਮਦਾਸ ਜੀ ਦੇ ਤਿੰਨ ਪੁਤਰ, ਬੀਬੀ ਭਾਨੀ ਜੀ ਤੋਂ ਉਤਪਨ ਹੋਏ—ਪ੍ਰਿਥੀ ਚੰਦ, ਮਹਾਦੇਵ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ। ਸੰਨ 1581 ਈ: ਨੂੰ ਸਤਿਗੁਰੂ ਰਾਮ ਦਾਸ ਜੀ ਗੋਇੰਦਵਾਲ ਵਿਚ ਜੋਤੀ ਜੋਤ ਸਮਾਏ। ਆਪ ਜੀ ਨੇ 7 ਵਰ੍ਹੇ ਗੁਰਿਆਈ ਕੀਤੀ ਅਤੇ ਕੁਲ ਅਵਸਥਾ 46 ਵਰ੍ਹੇ 11 ਮਹੀਨੇ 7 ਦਿਨ ਭੋਗੀ।

Sri Satguru Jagjit Singh Ji Elibrary NamdhariElibrary@gmail.com

## 5. ਸ੍ਰੀ ਗੁਰੂ ਅਰਜਨ ਦੇਵ ਜੀ :—

ਸਿਖ ਕੌਮ ਦੇ ਪੰਜਵੇਂ ਗੁਰੂ, ਜਿਨ੍ਹਾਂ ਦਾ ਜਨਮ 15 ਅਪ੍ਰੈਲ ਸੰਨ 1563 ਈ: ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਜੀ ਦੇ ਉਦਰ ਤੋਂ ਗੋਇੰਦਵਾਲ ਹੋਇਆ। 23 ਹਾੜ ਸੰਮਤ 1636 ਨੂੰ ਕ੍ਰਿਸ਼ਨ ਚੰਦ ਦੀ ਸਪੁਤਰੀ ਗੰਗਾ ਦੇਵੀ ਜੀ ਨਾਲ ਮਉ ਪਿੰਡ ਵਿਆਹ ਹੋਇਆ, ਜਿਸ ਦੇ ਪਵਿਤਰ ਉਦਰ ਤੋਂ ਮਹਾਂ ਵੀਰ ਸਪੁਤਰ ਗੁਰੂ ਹਰਿ ਗੋਬਿੰਦ ਜੀ ਜਨਮੇ।

ਗੁਰੂ ਅਰਜਨ ਦੇਵ ਜੀ 1 ਸਤੰਬਰ ਸੰਨ 1581 ਈ: ਨੂੰ ਗੁਰ ਗੱਦੀ ਤੇ ਬਿਰਾਜਮਾਨ ਹੋਏ। ਸਿਖ ਧਰਮ ਦਾ ਉਤਮ ਰੀਤੀ ਨਾਲ ਪ੍ਰਚਾਰ ਕੀਤਾ। ਸਿਖਾਂ ਦੀ ਧਰਮ ਕਿਰਤ ਵਿਚੋਂ ਦਸਵੰਧ ਲੈਣ ਦੀ ਮਰਯਾਦਾ ਬੰਨ੍ਹੀ। ਸੰਮਤ 1645 ਵਿਚ ਸੰਤੋਖਸਰ ਤਾਲ ਪਕਾ ਕਰਵਾਇਆ ਅਤੇ ਸੰਮਤ 1645 ਵਿਚ ਹੀ ਹਰਿਮੰਦਰ ਸਹਿਬ ਦੀ ਨੀਂਹ ਰਖੀ, ਸੰਮਤ 1647 ਵਿਚ ਤਰਨ ਤਾਰਨ ਤਾਲ ਰਚਿਆ। ਸੰਮਤ 1651 ਵਿਚ ਕਰਤਾਰਪੁਰ (ਜ਼ਿਲਾ ਜਾਲੰਧਰ) ਵਸਾਇਆ। ਸੰਮਤ 1659–60 ਵਿਚ ਰਾਮ ਸਰ ਅਤੇ ਸੰਮਤ 1661 ਵਿਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ। ਇਸੇ ਸਾਲ ਸਿਖ ਧਰਮ ਦੇ ਪਵਿਤਰ ਗ੍ਰੰਥ ਨੂੰ ਹਰਿਮੰਦਰ ਵਿਚ ਥਾਪ ਕੇ ਬਾਬਾ ਬਢਾ ਜੀ ਨੂੰ ਗ੍ਰੰਥੀ ਮੁਕੱਰਰ ਕੀਤਾ।

ਸਿਖਾਂ ਨੂੰ ਅਚਲ ਰਹਿਣ ਦੀ ਸਿਖਿਆ ਦੇ ਕੇ 30 ਮਈ ਸੰਨ 1606 ਈ: ਵਿਚ ਰਾਵੀ ਦੇ ਕੰਢੇ ਲਾਹੌਰ ਵਿਚ ਜੋਤੀ ਜੋਤ ਸਮਾਏ। ਆਪ ਜੀ ਦਾ ਦੇਹਰਾ ਕਿਲੇ ਪਾਸ ਸਿਖਾਂ ਦਾ ਯਾਤਰਾ ਸਥਾਨ ਹੈ। ਆਪ ਜੀ ਨੇ 24 ਵਰ੍ਹੇ 9 ਮਹੀਨੇ ਗੁਰਤਾ ਕੀਤੀ ਅਤੇ 43 ਵਰ੍ਹੇ 1 ਮਹੀਨਾ 15 ਦਿਨ ਸਾਰੀ ਉਮਰ ਭੋਗੀ।

## 6 ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ :—

ਸਿਖ ਕੌਮ ਦੇ ਛੇਵੇਂ ਸਤਗੁਰੂ, ਜਿਨ੍ਹਾਂ ਦਾ ਜਨਮ 14 ਜੂਨ ਸੰਨ 1595 ਈ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੇ ਉਦਰ ਤੋਂ ਵਡਾਲੀ ਪਿੰਡ ਵਿਚ ਹੋਇਆ : ਆਪ ਜੀ ਨੇ ਬਾਬਾ ਬੁਢਾ ਜੀ ਤੋਂ ਧਾਰਮਿਕ ਵਿਦਿਆ ਪੜ੍ਹੀ ਗੁਰੂ ਜੀ ਦੇ ਤਿੰਨ ਵਿਆਹ ਹੋਏ।

(ੳ) ਡਲਾ ਨਿਵਾਸੀ ਨਾਰਾਇਣ ਦਾਸ ਦੀ ਸਪੁਤਰੀ ਦਾਮੋਦਰੀ ਜੀ ਨਾਲ 12 ਭਾਦੋਂ ਸੰਮਤ 1661 ਵਿਚ।

(ਅ) ਬਕਾਲਾ ਨਿਵਾਸੀ ਹਰੀ ਚੰਦ ਦੀ ਸਪੁਤਰੀ ਨਾਨਕੀ ਜੀ ਨਾਲ 8 ਵਿਸਾਖ ਸੰਮਤ 1670 ਵਿਚ।

(ੲ) ਮੰਡਿਆਲੀ ਨਿਵਾਸੀ ਦਇਆ ਰਾਮ ਦੀ ਸਪੁਤਰੀ ਮਹਾਂ ਦੇਵੀ ਜੀ ਨਾਲ 11 ਸਾਵਣ ਸੰਮਤ 1672 ਵਿਚ।

ਆਪ ਜੀ ਦੇ ਪੰਜ ਪੁਤਰ—ਗੁਰਦਿੱਤਾ ਜੀ, ਸੂਰਜ ਮਲ, ਅਣੀ ਰਾਇ, ਅਟੱਲ ਰਾਇ ਅਤੇ ਗੁਰੂ ਤੇਗ਼ ਬਹਾਦਰ ਜੀ ਸਨ। ਇਕ ਸਪੁਤਰੀ ਵੀਰੋ ਜੀ ਵੀ ਸਨ। 25 ਮਈ 1606

Sri Satguru Jagjit Singh Ji Elibrary NamdhariElibrary@gmail.com

ਈ: ਨੂੰ ਆਪ ਗੁਰ ਗੱਦੀ ਉਪਰ ਬਿਰਾਜੇ ।

ਆਪ ਜੀ ਨੇ ਗੱਦੀ ਸੰਭਾਲਣ ਸਮੇਂ (ਮਸਨਦ ਨਸ਼ੀਨੀ) ਸੇਲੀ ਟੋਪੀ ਪਹਿਰਣ ਦੀ ਪੁਰਾਣੀ ਰਸਮ ਹਟਾ ਕੇ ਜਿਗ੍ਹਾ ਕਲਗੀ ਸੀਸ ਤੇ ਧਾਰਨ ਕੀਤੀ ਅਤੇ ਮੀਰੀ (ਸ਼ਾਹੀ—ਰਾਜਸੀ), ਪੀਰੀ (ਗੁਰਤਾ) ਦੇ ਦੋ ਖੜਗ ਗਾਤਰੇ ਸਜਾਏ, ਕਿਉਂਕਿ ਭਾਰਤ ਦੀ ਅਧੋਗਤੀ ਤੇ ਦੁਰਦਸ਼ਾ ਦੇਖ ਕੇ, ਆਪ ਨੇ ਦੇਸ਼ ਉਧਾਰ ਲਈ ਭਗਤੀ, ਗਿਆਨ ਦੇ ਨਾਲ ਨਾਲ ਸੂਰਬੀਰਤਾ ਦਾ ਪ੍ਰਚਾਰ ਵੀ ਅਤੀ ਜ਼ਰੂਰੀ ਸਮਝਿਆ । ਸੰਮਤ 1665 ਵਿਚ ਹਰਿਮੰਦਰ ਦੇ ਸਨਮੁਖ ਤਖਤ ਅਕਾਲ ਬੁੰਗਾ ਰਚਿਆ (ਬਣਵਾਇਆ) ਸੰਮਤ 1669 ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦੇਹਰਾ ਲਾਹੌਰ ਬਣਵਾਇਆ । ਸੰਮਤ 1670–71 ਵਿਚ ਡਰੋਲੀ ਆਦਿ ਸਥਾਨਾਂ ਪੁਰ ਨਿਵਾਸ ਕਰਕੇ ਜੰਗਲ ਵਿਚ ਮੰਗਲ ਲਾਇਆ । ਸੰਮਤ 1684 ਵਿਚ ਮੋਹਨ ਅਤੇ ਕਾਲੇ ਦੀ ਸਹਾਇਤਾ ਕਰਕੇ ਮਾਲਵੇ ਵਿਚ ਮੇਹਰਾਜ ਵਸਾਇਆ । ਇਸੇ ਵਰ੍ਹੇ ਅੰਮ੍ਰਿਤਸਰ ਵਿਚ 'ਕੌਲ ਸਰ' ਬਣਵਾਇਆ । ਸੰਮਤ 1685 ਵਿਚ ਬਿਬੇਕੀ ਸਿਖਾਂ ਦੇ ਨਿਵਾਸ ਲਈ ਬਿਬੇਕ ਸਰ ਰਚਿਆ ।

ਅਕਬਰ ਦੀ ਸੁਲਹਕੁਲ ਨੀਤੀ ਦੀ ਥਾਂ ਜਦ ਜਹਾਂਗੀਰ ਨੇ ਲੋਕਾਂ ਦੀਆਂ ਚੁਗਲੀਆਂ ਸੁਣ ਕੇ ਮੈਲੀ ਅੱਖ ਨਾਲ ਵੇਖਿਆ ਅਤੇ ਪੰਜਵੇਂ ਸਤਗੁਰੂ ਦੀ ਸ਼ਹੀਦੀ ਮਨਜ਼ਰ-ਏ-ਆਮ ਉਪਰ ਆਈ, ਤਦ ਸਵੈ ਰਖਿਆ ਲਈ ਗੁਰੂ ਹਰਿ ਗੋਬਿੰਦ ਜੀ ਨੇ ਸਿਖਾਂ ਨੂੰ ਸ਼ਸਤਰ ਧਾਰਨ ਕਰਨ ਅਤੇ ਸੂਰਬੀਰਤਾ ਦਾ ਉਪਦੇਸ਼ ਦਿਤਾ । ਇਹ ਵੇਖ ਕੇ ਜਹਾਂਗੀਰ ਪਾਦਸ਼ਾਹ ਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ । ਸ਼ਾਹ ਦੀ ਇਸ ਕਾਰਵਾਈ ਤੋਂ ਗੁਰੂ ਦੇਵ ਦਾ ਮਾਣ ਤੇ ਸਤਕਾਰ ਘਟਣ ਦੀ ਥਾਂ ਸਗੋਂ ਹੋਰ ਅਧਿਕ ਹੋ ਗਿਆ । ਕਈ ਪਤਵੰਤੇ ਮੁਸਲਮਾਨ ਅਮੀਰਾਂ ਨੇ ਬਾਦਸ਼ਾਹਾਂ ਨੂੰ ਗੁਰੂ ਜੀ ਦੀ ਸੁਤੰਤਰਤਾ ਲਈ ਪ੍ਰੇਰਣਾ ਦਿਤੀ । ਇਸ ਤੋਂ ਜਹਾਂਗੀਰ ਨੇ ਗੁਰੂ ਸਾਹਿਬ ਨੂੰ ਰਿਹਾ ਕਰ ਦਿਤਾ ਅਤੇ ਅਗੇ ਚਲ ਕੇ ਗੁਰੂ ਜੀ ਨਾਲ ਮਿਤਰਤਾ (ਦੋਸਤੀ) ਦਾ ਵਰਤਾਰਾ ਕਰਦਾ ਰਿਹਾ, ਪਰ ਜਦ ਸੰਮਤ 1685 ਵਿਚ ਸ਼ਾਹਜਹਾਨ ਗੱਦੀ ਉਪਰ ਬੈਠਿਆ ਤਦ ਉਸ ਨੇ ਸਿਖਾਂ ਵਲ ਨੀਤੀ ਹੋਰ ਵੀ ਕਰੜੀ ਕਰ ਲਈ, ਇਸ ਲਈ ਸਵੈ ਰਖਿਆ ਅਤੇ ਸਵੈਮਾਣ ਲਈ ਗੁਰੂ ਜੀ ਦੇ ਮੁਗ਼ਲ ਪਾਤਸ਼ਾਹ ਦੀ ਸੈਨਾਂ ਨਾਲ ਚਾਰ ਯੁਧ ਹੋਏ :—

(ੳ) ਸੰਮਤ 1685 ਵਿਚ ਮੁਖਲਿਸ ਖਾਨ ਸੈਨਾਨੀ ਨਾਲ ਅਮ੍ਰਿਤਸਰ ਵਿਚ ।

(ਅ) ਸੰਮਤ 1687 ਵਿਚ ਜਲੰਧਰ ਦੇ ਸੂਬੇਦਾਰ ਅਬਦੁਲਾ ਖਾਨ ਨਾਲ ਸ੍ਰੀ ਗੋਬਿੰਦਪੁਰ ਵਿਚ ।

(ੲ) ਸੰਮਤ 1688 ਵਿਚ ਮੇਹਰਾਜ ਪਾਸ ਗੁਰੂ ਸਰ ਵਿਚ ਕਮਰ ਬੇਗ ਸੈਨਾਨੀ ਨਾਲ, ਏਸੇ ਜੰਗ ਪਿਛੋਂ ਗੁਰੂ ਜੀ ਨੇ ਫੂਲ ਨੂੰ ਰਾਜ–ਭਾਗ ਦਾ ਵਰਦਾਨ ਦਿਤਾ ਸੀ ।

(ਸ) ਸੰਮਤ 1691 ਵਿਚ ਕਾਲੇ ਖਾਂ, ਪੈਂਦੇ ਖਾਂ ਆਦਿ ਯੋਧਿਆਂ ਨਾਲ ਕਰਤਾਰਪੁਰ ਵਿਚ ਯੁਧ ਕੀਤਾ । ਇਸ ਯੁਧ ਪਿਛੋਂ ਗੁਰੂ ਜੀ ਕੀਰਤ ਪੁਰ ਜਾ ਬਿਰਾਜੇ ਅਤੇ ਸਿਖ ਧਰਮ–ਪ੍ਰਚਾਰ ਜਾਰੀ ਰਖਿਆ । ਆਪ ਜੀ ਨੇ ਦੂਰ-ਦੂਰ ਜਾ ਕੇ ਗੁਰੂ

Sri Satguru Jagjit Singh Ji Elibrary NamdhariElibrary@gmail.com

ਨਾਨਕ ਧਰਮ ਫੈਲਾਇਆ। ਕਸ਼ਮੀਰ, ਪੀਲੀਭੀਤ, ਬਾਰ ਅਤੇ ਮਾਲਵੇ ਵਿਚ ਲਖਾਂ ਪ੍ਰਾਣੀਆਂ ਨੂੰ ਕਲਿਆਣ ਦਾ ਰਾਹ ਦਸਿਆ। ਅਨੇਕ ਮੁਸਲਮਾਨਾਂ ਨੂੰ ਸਿਖੀ ਮੰਡਲ ਵਿਚ ਲਿਆਂਦਾ। ਉਦਾਸੀ ਪ੍ਰਚਾਰਕਾਂ ਨੂੰ ਦੇਸ਼ ਦੇਸ਼ਾਂਤਰਾਂ ਵਿਚ ਭੇਜ ਕੇ ਗੁਰੂ ਨਾਨਕ ਦੇਵ ਦਾ ਝੰਡਾ ਝੁਲਾਇਆ।

ਆਪਣੇ ਯੋਗ ਪੋਤੇ (ਗੁਰਦਿਤਾ ਜੀ ਦੇ ਸਪੁਤਰ) ਸ੍ਰੀ ਗੁਰੂ ਹਰਿ ਰਾਇ ਜੀ ਨੂੰ ਗੁਰ ਗੱਦੀ ਉਪਰ ਸਥਾਪਤ ਕਰਕੇ 3 ਮਾਰਚ ਸੰਨ 1644 ਈ: ਨੂੰ ਜੋਤੀ ਜੋਤ ਸਮਾਏ। ਆਪ ਜੀ ਦੇ ਦੇਹਰੇ ਦਾ ਨਾਂ ਕੀਰਤਪੁਰ ਵਿਚ "ਪਤਾਲ ਪੁਰੀ" ਹੈ।

ਛੇਵੇਂ ਪਾਤਸ਼ਾਹ ਨੇ 37 ਵਰ੍ਹੇ 10 ਮਹੀਨੇ 7 ਦਿਨ ਗੁਰਤਾ ਕੀਤੀ ਅਤੇ ਕੁਲ ਅਵਸਥਾ 48 ਵਰ੍ਹੇ 8 ਮਹੀਨੇ 15 ਦਿਨ ਭੋਗੀ।

## 7. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ :—

ਆਪ ਸਿਖ ਕੌਮ ਦੇ ਸਤਵੇਂ ਪਾਤਸ਼ਾਹ ਹਨ। ਇਨ੍ਹਾਂ ਦਾ ਜਨਮ 26 ਫਰਵਰੀ ਸੰਨ 1630 ਈ: ਨੂੰ ਬਾਬਾ ਗੁਰਦਿਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਪਵਿਤਰ ਕੁਖ ਤੋਂ ਕੀਰਤਪੁਰ ਹੋਇਆ। ਹਾੜ ਸੁਦੀ 3 ਸੰਮਤ 1697 ਨੂੰ ਅਨੂਪ ਸ਼ਹਿਰ (ਜ਼ਿਲਾ ਬੁਲੰਦ ਸ਼ਹਿਰ, ਉਤਰ ਪ੍ਰਦੇਸ਼) ਨਿਵਾਸੀ ਦਇਆ ਰਾਮ ਦੀਆਂ ਪੁਤਰੀਆਂ ਨਾਲ ਆਪ ਜੀ ਦਾ ਵਿਆਹ ਹੋਇਆ। ਮਹਲਾ ਕੋਟ ਕਲਿਆਣੀ ਜੀ ਦੇ ਉਦਰ ਤੋਂ ਰਾਮ ਰਾਇ ਜੀ ਅਤੇ ਕ੍ਰਿਸ਼ਨ ਕੌਰ ਜੀ ਤੋਂ ਗੁਰੂ ਹਰਿ ਕ੍ਰਿਸ਼ਨ ਜੀ ਜਨਮੇ। 8 ਮਾਰਚ ਸੰਨ 1644 ਈ: ਨੂੰ ਗੁਰ ਗੱਦੀ ਤੇ ਬਿਰਾਜੇ ਅਤੇ ਉਤਮ ਰੀਤੀ ਨਾਲ ਗੁਰੂ ਨਾਨਕ ਜੀ ਦੇ ਧਰਮ ਦਾ ਪ੍ਰਚਾਰ ਕੀਤਾ। ਸੰਮਤ 1703 ਵਿਚ ਆਪ ਨੇ ਮਾਲਵੇ (ਜੰਗਲ) ਦੀ ਸੰਗਤ ਨੂੰ ਸਿਖਿਆ ਦੇਣ ਲਈ ਦੌਰਾ ਕੀਤਾ ਅਤੇ ਮੇਹਰਾਜ ਦੀ ਥਾਂ ਉਪਰ ਫੂਲ ਵੰਸ਼ ਨੂੰ, ਦਾਦਾ ਗੁਰੂ ਜੀ ਦੇ ਵਰ ਦਾਨ ਦੀ ਪੁਸ਼ਟੀ ਕਰਨ ਲਈ ਆਸ਼ੀਰਵਾਦ ਦੇ ਕੇ ਨਿਹਾਲ ਕੀਤਾ।

ਔਰੰਗਜ਼ੇਬ ਨੇ ਦਾਰਾ ਸ਼ਿਕੋਹ ਦੀ ਸਹਾਇਤਾ ਕਰਨ ਦਾ ਦੋਸ਼ ਗੁਰੂ ਜੀ ਉਪਰ ਲਾ ਕੇ ਦਿੱਲੀ ਹਾਜ਼ਰ ਹੋਣ ਦਾ ਹੁਕਮ ਦਿਤਾ। ਗੁਰੂ ਜੀ ਨੇ ਆਪਣੇ ਵਡੇ ਪੁਤਰ ਰਾਮ ਰਾਇ ਜੀ ਨੂੰ ਦਿੱਲੀ ਭੇਜਿਆ। ਸਾਹਿਬਜ਼ਾਦੇ ਨੇ ਆਪਣੀ ਨੀਤੀ ਨਾਲ ਬਾਦਸ਼ਾਹ ਦਾ ਨੇੜ ਤੇ ਪਰੇਮ ਹਾਸਲ ਕੀਤਾ, ਜਿਸ ਤੋਂ ਬਾਦਸ਼ਾਹ ਦਾ ਕ੍ਰੋਧ ਸ਼ਾਂਤ ਹੋ ਗਿਆ।

6 ਅਕਤੂਬਰ ਸੰਨ 1661 ਨੂੰ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰਤਾ ਦੇ ਕੇ ਕੀਰਤਪੁਰ ਜੋਤੀ ਜੋਤ ਸਮਾਏ। ਸ੍ਰੀ ਗੁਰੂ ਹਰਿ ਰਾਇ ਜੀ ਨੇ 17 ਵਰ੍ਹੇ 5 ਮਹੀਨੇ 8 ਦਿਨ ਗੁਰਤਾ ਕੀਤੀ ਅਤੇ ਕੁਲ ਅਵਸਥਾ 31 ਵਰ੍ਹੇ 8 ਮਹੀਨੇ 17 ਦਿਨ ਭੋਗੀ।

## 8. ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ :—

ਆਪ ਸਿਖ ਕੌਮ ਦੇ ਅਠਵੇਂ ਗੁਰੂ ਹਨ। ਆਪ ਜੀ ਦਾ ਜਨਮ ਸੋਮਵਾਰ 7 ਜੁਲਾਈ ਸੰਨ 1656 ਨੂੰ ਕੀਰਤਪੁਰ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਘਰ ਮਾਤਾ ਕ੍ਰਿਸ਼ਨ ਕੌਰ ਜੀ ਤੋਂ ਹੋਇਆ। 7 ਅਕਤੂਬਰ ਸੰਨ 1661 ਨੂੰ ਆਪ ਗੁਰ ਗੱਦੀ ਤੇ ਬਿਰਾਜੇ। ਬਾਬਾ

Sri Satguru Jagjit Singh Ji Elibrary NamdhariElibrary@gmail.com

ਰਾਮ ਰਾਇ ਦੀ ਸ਼ਕਾਇਤ ਉਪਰ ਔਰੰਗਜ਼ੇਬ ਨੇ ਇਨ੍ਹਾਂ ਨੂੰ ਦਿੱਲੀ ਸੱਦ ਘਲਿਆ। ਉਥੇ ਚੇਚਕ ਨਾਲ 30 ਮਾਰਚ ਸੰਨ 1664 ਨੂੰ ਜੋਤੀ ਜੋਤ ਸਮਾਏ। ਆਪ ਜੀ ਦੇ ਪਵਿਤਰ ਸਥਾਨ ਬਾਲਾ ਸਾਹਿਬ ਅਤੇ ਬੰਗਲਾ ਸਾਹਿਬ ਦਿੱਲੀ ਵਿਦਮਾਨ ਹਨ। ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ 2 ਵਰ੍ਹੇ 5 ਮਹੀਨੇ ਤੇ 26 ਦਿਨ ਗੁਰਤਾ ਕੀਤੀ। ਆਪ ਦੀ ਸਾਰੀ ਅਵਸਥਾ 7 ਵਰ੍ਹੇ 8 ਮਹੀਨੇ ਤੇ 26 ਦਿਨ ਸੀ।

## 9. ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ :—

ਆਪ ਸਿਖ ਕੌਮ ਦੇ ਨੌਵੇਂ ਪਾਤਸ਼ਾਹ ਹਨ। ਆਪ ਜੀ ਦਾ ਜਨਮ 1 ਅਪ੍ਰੈਲ ਸੰਨ 1621 ਈ: ਨੂੰ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਘਰ, ਮਾਤਾ ਨਾਨਕੀ ਜੀ ਤੋਂ ਅੰਮ੍ਰਿਤਸਰ ਹੋਇਆ। 15 ਅਸੂ ਸੰਮਤ 1689 ਨੂੰ ਸ੍ਰੀ ਮਤੀ ਗੁਜਰੀ ਜੀ ਨਾਲ ਕਰਤਾਰਪੁਰ ਵਿਚ ਆਪ ਜੀ ਦਾ ਵਿਆਹ ਹੋਇਆ। 20 ਮਾਰਚ ਸੰਨ 1665 ਨੂੰ ਗੁਰ ਗੱਦੀ ਉਪਰ ਬਿਰਾਜ ਕੇ ਅਨੰਤ ਜੀਵਾਂ ਨੂੰ ਸਿਧੇ ਰਾਹ ਪਾਇਆ। ਪ੍ਰਚਾਰ ਲਈ (ਜੰਗਲ) ਮਾਲਵਾ, ਪੁਆਧ, ਬਾਂਗਰ, ਪੂਰਬ, ਬਿਹਾਰ, ਬੰਗਾਲ ਵਿਚ ਵਿਚਰ ਕੇ ਸਚਾ ਧਰਮ ਦ੍ਰਿੜ੍ਹਾਇਆ। ਆਪ ਜੀ ਦੀ ਬਾਣੀ ਪਰੇਮ ਭਰਪੂਰ ਅਤੇ ਵੈਰਾਗਮਈ ਹੈ ਅਤੇ ਇਸ ਕਦਰ ਪ੍ਰਭਾਵਸ਼ਾਲੀ ਹੈ ਕਿ ਕਠੋਰ ਮਨਾਂ ਨੂੰ ਵੀ ਕੋਮਲ ਕਰਨ ਦੀ ਅਪਾਰ ਸ਼ਕਤੀ ਰਖਦੀ ਹੈ।

ਸਤਲੁਜ ਦੇ ਕੰਢੇ ਪਹਾੜੀ ਰਾਜਿਆਂ ਤੋਂ ਜ਼ਮੀਨ ਖਰੀਦ ਕੇ 'ਆਨੰਦਪੁਰ' ਨਗਰ ਵਸਾਇਆ, ਜੋ ਖਾਲਸੇ ਦੀ ਵਾਸੀ ਹੈ।

ਭਾਰਤ ਉਪਰ ਹੁੰਦੇ ਜ਼ੁਲਮ ਨੂੰ ਦੂਰ ਕਰਨ ਲਈ ਅਤੇ ਧਰਮ ਦਾ ਬੀਜ ਰਖਣ ਲਈ ਆਪ ਜੀ ਨੇ ਭਾਰਤ ਮਾਤਾ ਦੀ ਯਗ-ਵੇਦੀ ਤੇ ਆਪਣਾ ਸੀਸ 11 ਨਵੰਬਰ ਸੰਨ 1675 ਈ: ਨੂੰ ਚੜ੍ਹਾਇਆ।

ਨੌਵੇਂ ਸਤਗੁਰੂ ਦੇ ਸ਼ਹੀਦੀ ਸਥਾਨ ਦਾ ਨਾਮ '**ਸੀਸ ਗੰਜ**' ਹੈ ਜੋ ਦਿੱਲੀ ਚਾਂਦਨੀ ਚੌਕ ਵਿਚ ਵਿਦਮਾਨ ਹੈ ਅਤੇ ਦੇਹ ਸੰਸਕਾਰ ਦੀ ਥਾਂ ਦਾ ਨਾਂ '**ਰਕਾਬ ਗੰਜ**' ਹੈ। ਆਪ ਜੀ ਨੇ 10 ਵਰ੍ਹੇ 7 ਮਹੀਨੇ 18 ਦਿਨ ਗੁਰਤਾ ਕੀਤੀ ਅਤੇ ਕੁਲ ਅਵਸਥਾ 54 ਵਰ੍ਹੇ 7 ਮਹੀਨੇ 7 ਦਿਨ ਭੋਗੀ।

ਇਹ ਸਨ ਨੌਂ ਗੁਰੂ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਅਕਾਲ ਪੁਰਖ ਤੋਂ ਪਿਛੋਂ ਤਰਤੀਬਵਾਰ ਅਰਾਧਿਆ ਹੈ ਅਤੇ ਇਹ ਤਰਤੀਬ ਸਾਫ ਦਸਦੀ ਹੈ ਕਿ ਗੁਰੂ ਜੀ ਦਾ '**ਭਗਉਤੀ**' ਤੋਂ ਭਾਵ ਨਿਰੰਕਾਰ, ਮਹਾ ਕਾਲ, ਅਜੂਨੀ, ੧ ਓ ਤੋਂ ਹੀ ਹੈ, ਕਿਉਂਕਿ ਇਹ ਸਾਰੇ ਸਤਗੁਰੂ ਇਕ ਪ੍ਰਮਾਤਮਾ ਵਿਚ ਹੀ ਵਿਸ਼ਵਾਸ ਰਖਦੇ ਸਨ ਅਤੇ ਉਸੇ 'ਅਸੀਮ ਸ਼ਕਤੀ' ਦੇ ਉਪਾਸ਼ਕ ਸਨ।

---

1. ਪਰਮਾਤਮਾ

Sri Satguru Jagjit Singh Ji Elibrary NamdhariElibrary@gmail.com

ਅੰਤਕਾ—੨

# (ੳ) ਵਿਅਕਤੀ ਵਾਚਕ ਨਾਵਾਂ ਦੀ ਵਿਆਖਿਆ

## ਅਰਦਾਸ : ਪਉੜੀ (੧)

**ਭਗੌਤੀ :**—ਭਗਵਤੀ, ਦੁਰਗਾ, ਖੜਗ, ਤਲਵਾਰ, ਮਹਾਕਾਲ ਸ਼ਕਤੀ (ਸ਼ਕ੍ਤਿ)—ਪਰਮਾਤਮਾ ਨਾ ਪੁਰਖ ਹੈ ਅਤੇ ਨਾ ਇਸਤਰੀ ਹੈ ਨਾ ਉਸ ਦਾ ਰੰਗ ਹੈ ਨਾ ਰੂਪ ਹੈ ਉਹ ਇਕ ਸ਼ਕਤੀ ਹੈ ਜੋ ਅਨੰਤ ਰੂਪਾ ਅਤੇ ਅਨੰਤ ਸਮਰਥ-ਸੰਪਨਾ ਹੈ। ਸੰਸਾਰ ਇਸ ਸ਼ਕਤੀ (ਪ੍ਰਭੂ ਸਤਾ—Supreme Power) ਦਾ ਪਰਿਣਾਮ ਹੈ। ਇਹ ਸ਼ਕਤੀ 'ਅਫੁਰ ਅਵਸਥਾ' ਵਿਚ ਨਿਰੰਕਾਰ ਹੈ, ਜਦ ਸਾਰੀਆਂ ਸ਼ਕਤੀਆਂ ਅਤੇ ਕ੍ਰਿਆਵਾਂ ਇਸ ਮਹਾਂ ਸ਼ਕਤੀ ਵਿਚ ਕੇਂਦਰਤ ਹੁੰਦੀਆਂ ਹਨ। ਜਿਸ ਵੇਲੇ ਇਸ ਸ਼ਕਤੀ ਵਿਚ ਕ੍ਰਿਆ ਸ਼ੀਲਤਾ ਆਉਂਦੀ ਹੈ ਤਦ ਇਹ ਅਵਸਥਾ 'ਸਫੁਰ ਅਵਸਥਾ' ਹੈ ਤੇ ਇਹ ਸ਼ਕਤੀ ਈਸ਼ਵਰ ਰੂਪਾ ਹੈ ਅਤੇ ਇਹੋ ਕਰਤਾ-ਪੁਰਖ ਹੈ। ਪ੍ਰਲੈ ਕਾਲ ਵਿਚ ਇਹੋ ਸ਼ਕਤੀ ਛਤੀ ਤਤਾਤਮਕ ਜਗਤ ਨੂੰ ਆਪਣੇ ਆਪ ਵਿਚ ਸਥਾਪਤ ਕਰਕੇ ਅਵਿਅਕਤ ਰੂਪ ਵਿਚ ਸਿਥਤ ਰਹਿੰਦੀ ਹੈ। ਵਾਸਤਵ ਵਿਚ ਜਗਤ ਉਸ ਦੀ ਵਿਵਸਥਾ ਦਾ ਹੀ ਨਾਂ ਹੈ। ਸ਼ਕਤੀ ਦੀ ਸਹਾਇਤਾ ਨਾਲ ਹੀ ਪਰਮ ਸ਼ਿਵ ਸ੍ਰਿਸ਼ਟੀ-ਵਪਾਰ ਦੇ ਸੰਭਾਲਣ ਵਿਚ ਸਮਰਥ ਹੁੰਦੇ ਹਨ। ਸ਼ਕਤੀ ਰਹਿਤ ਹੋਣ ਤੇ ਸ਼ਿਵ ਕੁਝ ਨਹੀਂ ਕਰ ਸਕਦੇ। ਇਸੇ ਸ਼ਕਤੀ ਨੂੰ ਸ਼ਿਵਾ ਵੀ ਕਿਹਾ ਜਾਂਦਾ ਹੈ। ਯੋਗ ਮਾਇਆ, ਬ੍ਰਹਮਾ, ਬਿਸ਼ਨੂੰ, ਮਹੇਸ਼ ਆਦਿ ਦੇਵਤੇ ਤੇ ਹੋਰ ਸੰਸਾਰ ਇਸੇ ਸ਼ਕਤੀ ਵਿਚੋਂ ਪੈਦਾ ਹੁੰਦੇ ਹਨ। ਇਸ ਮਹਾ ਸ਼ਕਤੀ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲੋਂ ਨਮਸਕਾਰ ਕੀਤੀ ਹੈ ਅਤੇ ਸਫਲਤਾ ਲਈ ਅਰਾਧਿਆ ਹੈ, ਜਿਸ ਦਾ ਜ਼ਿਕਰ ਸਤਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਇੰਜ ਕੀਤਾ ਹੈ :—

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਂਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥

## ਪਉੜੀ (੨)

**ਬ੍ਰਹਮਾ :**—ਪੁਰਾਣਾਂ ਅਨੁਸਾਰ ਬ੍ਰਹਮਾ ਮਹਾਂ ਵਿਸ਼ਨੂੰ ਦੀ ਨਾਭ-ਕਮਲ ਵਿਚੋਂ ਪੈਦਾ ਹੋਏ ਅਤੇ ਇਨ੍ਹਾਂ ਨੇ ਪਰਮਾਤਮਾ ਦੇ ਹੁਕਮ ਅਧੀਨ ਸ੍ਰਿਸ਼ਟੀ ਦੀ ਰਚਨਾ ਕੀਤੀ। ਇਨ੍ਹਾਂ ਦਾ ਸੁਭਾ ਰਜੋ ਗੁਣੀ ਹੈ। ਆਪ ਜੀ ਦਾ ਵਾਹਨ ਮੋਰ ਹੈ।

Sri Satguru Jagjit Singh Ji Elibrary NamdhariElibrary@gmail.com

**ਬਸ਼ਨੂੰ** :—ਪੁਰਾਣਿਕ ਕਥਾ ਅਨੁਸਾਰ ਪਰਮਾਤਮਾ ਸਰਬ ਸ਼ਕਤੀਮਾਨ ਨੇ ਬਿਸ਼ਨੂੰ ਦੇਵਤਾ ਜੋ ਚਤਰਭੁਜ ਹਨ ਅਤੇ ਖੀਰ ਸਮੁੰਦਰ ਵਿਚ ਸ਼ੇਸ਼ ਨਾਗ ਦੀ ਸੇਜਾ ਉਪਰ ਬਿਰਾਜਮਾਨ ਹਨ, ਲਛਮੀ ਜਿਨ੍ਹਾਂ ਦੇ ਪੈਰ ਝਸਦੀ ਹੈ,ਬਿਸ਼ਨੂੰ ਨੂੰ ਪੈਦਾ ਕੀਤਾ,ਬ੍ਰਹਮਾ ਤੋਂ ਪੈਦਾ ਕੀਤੇ ਹੋਏ ਸੰਸਾਰ ਦੀ ਪਾਲਣਾ ਕਰਦੇ ਹਨ। ਇਨ੍ਹਾਂ ਦਾ ਸੁਭਾ ਸਤੋ ਗੁਣੀ ਹੈ, ਇਸੇ ਕਾਰਨ ਆਪ ਦੀ ਛਾਤੀ ਵਿਚ ਭ੍ਰਿਗੂ-ਲਤਾ ਚਿਨ੍ਹ ਸਥਾਪਤ ਹੈ। ਰਾਮ, ਕ੍ਰਿਸ਼ਨ, ਬਿਸ਼ਨੂੰ ਜੀ ਦੇ ਅਵਤਾਰ ਮੰਨੇ ਜਾਂਦੇ ਹਨ। ਆਪ ਜੀ ਦਾ ਵਾਹਨ ਗਰੁੜ ਹੈ।

**ਮਹੇਸ਼** :—ਸ਼ਿਵ, ਮਹਾਂਦੇਵ, ਰੁਦ੍ਰ। ਆਪ ਜੀ ਕੈਲਾਸ਼ ਨਿਵਾਸੀ ਕਹੇ ਜਾਂਦੇ ਹਨ। ਇਨ੍ਹਾਂ ਦੇ ਗਲ ਵਿਚ ਨਾਗਾਂ ਦੀ ਮਾਲਾ ਸਿਰ ਉਪਰ ਜਟਾਂ, ਮਥੇ ਉਪਰ ਚੰਦ੍ਰਮਾ ਹੈ। ਆਪ ਜੀ ਦੀਆਂ ਜਟਾਂ ਵਿਚੋਂ ਭਾਗੀਰਥੀ (ਗੰਗਾ) ਨਿਕਲੀ ਹੈ। ਭਾਗਵਤ ਪੁਰਾਣ ਅਨੁਸਾਰ ਆਪ ਜੀ ਨੇ ਦਖ ਪ੍ਰਜਾਪਤੀ ਤੇ ਕ੍ਰੋਧਵਾਨ ਹੋ ਕੇ ਬੀਰ ਭਦ੍ਰ ਨੂੰ ਪੈਦਾ ਕੀਤਾ ਜਿਸ ਨੇ ਦਖ ਦੇ ਯਗ ਨੂੰ ਨਸ਼ਟ ਕੀਤਾ ਅਤੇ ਉਸ ਦਾ ਸਿਰ ਉਤਾਰ ਦਿਤਾ, ਮੁੜ ਸ਼ਿਵਜੀ ਦੇ ਹੁਕਮ ਨਾਲ ਉਸ ਧੜ ਉਪਰ ਬਕਰੇ ਦਾ ਸਿਰ ਜੋੜਿਆ ਗਿਆ। ਆਪ ਜੀ ਦਾ ਯੁਧ, ਬਾਨਾਸੁਰ ਰਾਖਸ਼ ਵਲੋਂ ਕ੍ਰਿਸ਼ਨ ਜੀ ਨਾਲ ਵੀ ਹੋਇਆ, ਜਿਸ ਵਿਚ ਆਪ ਹਾਰ ਗਏ। ਮਹੇਸ਼ ਨੂੰ ਮਹਾਂ ਰੁਦ੍ਰ ਵੀ ਕਿਹਾ ਜਾਂਦਾ ਹੈ; ਜੋ ਪ੍ਰਲੈ ਸਮੇਂ ਸਾਰੇ ਸੰਸਾਰ ਨੂੰ ਨਸ਼ਟ ਕਰ ਦਿੰਦਾ ਹੈ। ਆਪ ਜੀ ਦੀ ਪਤਨੀ ਪਾਰਬਤੀ ਹੈ। ਆਪ ਜੀ ਦਾ ਵਾਹਨ ਨੰਦੀ ਗਣ (ਬਲਦ) ਹੈ। ਆਪ ਨੂੰ ਕਾਲ ਤੇ ਮੌਤ ਦਾ ਦੇਵਤਾ ਖਿਆਲ ਕੀਤਾ ਜਾਂਦਾ ਹੈ। ਸਤਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੇਵਤਿਆਂ ਬਾਰੇ ਇੰਜ ਲਿਖਿਆ ਹੈ :—

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕ ਸੰਸਾਰੀ (ਬ੍ਰਹਮਾ) ਇਕ ਭੰਡਾਰੀ (ਬਿਸ਼ਨੂੰ), ਇਕ ਲਾਏ (ਮਹੇਸ਼) ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ (ਭਗੌਤੀ-ਸ਼ਕਤੀ-ਨਿਰੰਕਾਰ)

**ਦੁਰਗਾ** :—ਸ਼ਿਵਜੀ ਦੀ ਪਤਨੀ ਸਤੀ ਦਾ ਇਕ ਰੂਪ, ਜਿਹੜਾ ਆਦਿ ਸ਼ਕਤੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਉਸ ਦੇ ਹੋਰ ਨਾਂ ਇਹ ਹਨ—ਸ਼ਿਵਾ, ਭਵਾਨੀ, ਦੇਵੀ, ਚੰਡੀ, ਕਾਲਿਕਾ, ਭੈਰਵੀ, ਕਾਪਾਲਿਕਾ, ਕਾਲੀ, ਭਦ੍ਰਕਾਲੀ ਆਦਿ। ਸ਼ਾਂਤ, (ਸਤੋਗੁਣ), ਕੋਮਲ; ਮਧੁਰ ਰੂਪ ਵਿਚ ਇਹ ਸ਼ਕਤੀ ਪਾਰਬਤੀ, ਉਮਾ, ਗੌਰੀ ਆਦਿ ਨਾਵਾਂ ਨਾਲ ਯਾਦ ਕੀਤੀ ਜਾਂਦੀ ਹੈ। ਪ੍ਰਚੰਡ ਪ੍ਰਜਵਲਤ ਅਤੇ ਵਿਕਰਾਲ ਰੂਪ ਵਿਚ ਚੰਡੀ ਆਦਿ ਨਾਵਾਂ ਨਾਲ ਪੁਕਾਰੀ ਜਾਂਦੀ ਹੈ। ਦੁਰਗਮ ਨਾਮੀ ਅਸੁਰ (ਉਹ ਅਸੁਰ ਜਿਸ ਦਾ ਨਾਸ ਕਰਨਾ ਬਹੁਤ ਹੀ ਕਠਿਨ ਸੀ) ਦਾ ਸੰਘਾਰ ਕਰਨ ਦੇ ਕਾਰਨ ਇਸ (ਸ਼ਕਤੀ) ਦੇਵੀ ਨੂੰ ਦੁਰਗਾ ਦਾ ਨਾਂ ਦਿਤਾ ਜਾਂਦਾ ਹੈ। ਆਦਿ ਸ਼ਕਤੀ ਦੇ ਉਪਾਸ਼ਕ, ਸ਼ਾਕਤ ਨਾਂ ਨਾਲ ਪੁਕਾਰੇ ਜਾਂਦੇ ਹਨ। ਪੁਰਾਣਾਂ ਅਨੁਸਾਰ ਦੁਰਗਾਦੇਵੀਦੇ ਦਸ ਜਾਂ ਅਠ ਹਥ ਹਨ,ਜਿਨ੍ਹਾਂ ਵਿਚਮਹਾਂ-ਮਾਈ ਵਖ-ਵਖ ਸ਼ਸਤਰ ਧਾਰਨ ਕਰਦੀ ਹੈ। ਆਪ ਜੀ ਦੇ ਗਲ ਵਿਚ ਮੁੰਡ ਮਾਲ ਸ਼ੋਭਾ ਦਿੰਦੀ ਹੈ। ਇਸ ਦੇਵੀ ਦਾ ਵਾਹਨ ਸਿੰਘ (ਸ਼ੇਰ ਬਬਰ-ਕੇਸਰੀ) ਹੈ। ਆਪ ਸੁੰਭ ਨਿਸੁੰਭ, ਮਹਿਖਾਸੁਰ, ਧੂਮਰ ਲੋਚਨ ਅਤੇ ਰਕਤ ਬੀਜ ਆਦਿ ਰਾਖਸ਼ਾਂ ਦਾ ਸੰਘਾਰ ਕਰਨ ਵਾਲੀ ਹੈ। ਤਾਂਤ੍ਰਕ ਉਨ੍ਹਾਂ ਦੀ (ਦੁਰਗਾ ਦੀ) ਪ੍ਰਮੁਖਤਾ

Sri Satguru Jagjit Singh Ji Elibrary NamdhariElibrary@gmail.com

ਨਾਲ ਪੂਜਾ ਕਰਦੇ ਹਨ। ਦੁਰਗਾ ਯੋਗ ਮਾਇਆ ਦਾ ਇਕ ਨਾਂ ਵੀ ਹੈ। ਜਾਮ ਵੰਤ ਦੀ ਗੁਫਾ ਤੋਂ ਕ੍ਰਿਸ਼ਨ ਜੀ ਦੇ ਕੁਸ਼ਲਤਾ ਪੂਰਵਕ ਵਾਪਸ ਆਉਣ ਤੇ ਦੇਵਕੀ ਆਦਿ ਨੇ ਦੁਰਗਾ ਦੀ ਉਪਾਸ਼ਨਾ ਕੀਤੀ ਅਤੇ ਦੇਵੀ ਨੂੰ ਖੁਸ਼ ਕੀਤਾ ਸੀ। ਕ੍ਰਿਸ਼ਨ ਜੀ ਭਗਵਤ ਗੀਤਾ ਵਿਚ ਅਰਜਨ ਨੂੰ ਕਹਿੰਦੇ ਹਨ ਹੇ ਅਰਜਨ ! ਮੈਂ ਆਪਣੀ ਯੋਗ ਮਾਇਆ ਤੋਂ ਛੁਪਿਆ ਹੋਇਆ ਸਭ ਦੇ ਸਨਮੁਖ ਪਰਤਖ ਨਹੀਂ ਹੁੰਦਾ ਹਾਂ ਅਤੇ ਇਹ ਅਗਿਆਨੀ ਜਨ, ਮੈਂ ਜੋ ਅਜਨਮਾ ਅਤੇ ਅਵਨਾਸ਼ੀ ਹਾਂ, ਨਹੀਂ ਜਾਣਦੇ ਹਨ। ਸ੍ਰੀ ਗੁਰੂ ਗੋਬਿਦ ਸਿੰਘ ਸਾਹਿਬ ਚੰਡੀ ਚਰਿਤ੍ਰ—1 ਵਿਚ ਇਸ਼ ਦੁਰਗਾ ਬਾਰੇ ਇੰਜ ਲਿਖਦੇ ਹਨ :—

*ਤਾਰਨ ਲੋਕ ਉਧਾਰਨ ਭੂਮਹਿ ਦੈਂਤ ਸੰਘਾਰਨ ਚੰਡ ਤੁਹੀ ਹੈ ॥
ਕਾਰਨ ਈਸ ਕਲਾ ਕਮਲਾ ਹਰਿ ਅਦ੍ਰਸੁਤਾ ਜਹ ਦੇਖੋਂ ਉਹ ਹੈ ॥
ਤਾਮਸਤਾ ਮਮਤਾ ਨਮਤਾ ਕਵਿਤਾ ਕਵਿ ਕੇ ਮਨ ਮਧਿ ਗੁਹੀ ਹੈ ॥
ਕੀਨੰ ਹੈ ਕੰਚਨ ਲੋਹ ਜਗਤ੍ਰ ਮੈ ਪਾਰਸ ਮੂਰਤ ਜਾਹਿ ਛੁਹੀ ਹੈ ॥

ਰਾਮ :—ਸ੍ਰੀ ਰਾਮ ਚੰਦਰ ਜੀ—(ਰਾਮ) : ਜਿਸ ਵਿਚ ਜੋਗੀ ਜਨ ਰਮਣ ਕਰਦੇ ਹਨ ਉਹ ਰਾਮ ਹੈ। ਪਾਰਬ੍ਰਹਮ ਸਰਬ-ਵਿਆਪੀ ਕਰਤਾ ਪੁਰਖ। ਇਨ੍ਹਾਂ ਅਰਥਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮ ਦਾ ਨਾਂ ਕਈ ਸਥਲਾਂ ਉਪਰ ਵਰਤਿਆ ਹੈ ਜਿਵੇਂ ਜਪੁਜੀ ਸਾਹਿਬ ਵਿਚ ਵੁਹਮਾਉਂਦੇ ਹਨ :—

ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥

ਚੰਡੀ—3 ਵਿਚ ਜਿਨ੍ਹਾਂ ਅਰਥਾਂ ਵਿਚ ਕਲਗੀਧਰ ਨੇ ਰਾਮ ਨਾਮ ਨੂੰ ਵਰਤਿਆ ਹੈ, ਉਸ ਦੀ ਵਿਆਖਿਆ ਵਿਦਵਾਨਾਂ ਇਸ ਤਰ੍ਹਾਂ ਕੀਤੀ ਹੈ :—

ਸੂਰਜ-ਬੰਸੀ ਅਜੁਧਿਆ-ਪਤੀ ਰਾਜਾ ਦਸਰਥ ਦੇ ਸਪੁਤਰ, ਜੋ ਰਾਣੀ ਕੌਸ਼ਲਯਾ ਦੇ ਪਵਿਤਰ ਉਦਰ ਤੋਂ ਚੇਤ ਸੁਦੀ ਨੌਮੀ (9) ਨੂੰ ਜਨਮੇ। ਆਪ ਜੀ ਨੇ ਵਸ਼ਿਸ਼ਟ ਗੁਰੂ ਅਤੇ ਵਾਮਦੇਵ ਤੋਂ ਵੇਦ ਵੇਦਾਂਗ ਪੜ੍ਹੇ ਅਤੇ ਵਿਸ਼ਵਾ ਮਿਤਰ ਤੋਂ ਸ਼ਸਤਰ ਵਿਦਿਆ ਸਿਖੀ। ਵਿਸ਼ਵਾ ਮਿਤਰ ਦੇ ਯਗ ਵਿਚ ਵਿਘਨ ਕਰਨ ਵਾਲੇ ਸੁਬਾਹੂ ਤੇ ਮਾਰੀਚ ਅਤੇ ਤਾੜਕਾ ਆਦਿ ਰਾਖਸ਼ਾਂ ਰਾਖਸ਼ੀਆਂ ਨੂੰ ਦੰਡ ਦੇ ਕੇ ਜਨਕਪੁਰੀ ਜਾ ਕੇ, ਸ਼ਿਵ ਦੇ ਧਨੁਖ ਨੂੰ ਤੋੜ ਕੇ ਸੀਤਾ ਨੂੰ ਵਰਿਆ। ਪਿਤਾ ਦੀ ਆਗਿਆ ਦਾ ਪਾਲਣ ਕਰਨ ਲਈ ਰਾਜ-ਸਿੰਘਾਸਨ ਨੂੰ ਠੋਕਰ ਮਾਰ ਕੇ, ਚੌਦਾਂ ਵਰ੍ਹੇ (14) ਬਨ ਵਿਚ ਬਨਬਾਸੀਆਂ ਦੇ ਰੂਪ ਵਿਚ ਰਹੇ ਅਤੇ ਰਿਖੀਆਂ ਨੂੰ ਦੁਖ ਦੇਣ

---

* ਲੋਕਾਂ ਨੂੰ ਤਾਰਨ ਲਈ ਸੰਸਾਰ ਦੀ ਰਖਿਆ ਵਾਸਤੇ ਦੈਂਤਾਂ ਦੇ ਸੰਘਾਰ ਕਰਨ ਲਈ ਤੂੰ ਚੰਡ (ਦੇਵੀ-ਦੁਰਗਾ) ਰੂਪ ਹੈਂ। ਸ਼ਿਵਜੀ ਤੇ ਬਿਸ਼ਨੂੰ ਦੀ ਇਸਤਰੀ ਪਾਰਬਤੀ ਅਤੇ ਲਛਮੀ, ਪਹਾੜ ਦੀ ਧੀ ਪਾਰਬਤੀ ਸਭ ਦੇ ਬਣਾਉਣ ਵਾਲੀ ਤੂੰ ਕਲਾਵਾਨ ਨੂੰ ਜਿਥੇ ਵੀ ਦੇਖੀਏ ਤੂੰ ਹੀ ਤੂੰ ਹੈਂ। ਤੂੰ ਹੀ ਤਮੋ, ਰਜੋ, ਸਤੋ ਤਿੰਨਾਂ ਗੁਣਾਂ ਵਾਲੀ ਕਵਿਤਾ ਕਰਾਉਣ ਵਾਲੀ, ਕਵੀ ਦੇ ਮਨ ਅੰਦਰ ਕਵੀਸ਼ਰੀ ਹੈਂ। ਪਥਰ ਚਿਤ ਅਤੇ ਲੋਹੇ ਵਰਗੇ ਸਖਤ ਪਾਪੀਆਂ ਨੂੰ ਤੂੰ ਪਵਿਤਰ ਕਰ ਦਿੰਦੀ ਹੈਂ ਇਵੇਂ ਜਿਵੇਂ ਪਾਰਸ ਲੋਹੇ ਨੂੰ ਛੋਹ ਕੇ ਸੋਨਾ ਬਣਾ ਦਿੰਦਾ ਹੈ।

Sri Satguru Jagjit Singh Ji Elibrary NamdhariElibrary@gmail.com

ਵਾਲੇ ਦੁਰਾਚਾਰੀਆਂ, ਰਾਖਸ਼ਾਂ ਨੂੰ ਦੰਡ ਦੇ ਕੇ ਸ਼ਾਂਤੀ ਦੀ ਸਥਾਪਨਾ ਕੀਤੀ। ਸੀਤਾ ਹਰਣ ਵਾਲੇ ਰਾਵਣ ਨੂੰ, ਦਖਣ ਦੇ ਜੰਗਲੀ ਲੋਕਾਂ (ਵਾਨਰਾਂ=ਵਨ+ਨਰਾਂ) ਦੀ ਸਹਾਇਤਾ ਨਾਲ ਮਾਰ ਕੇ ਸੀਤਾ ਸਹਿਤ ਅਯੁਧਿਆ ਵਾਪਸ ਆ ਕੇ ਰਾਜ ਸਿੰਘਾਸਨ ਤੇ ਬਿਰਾਜੇ।

ਆਪ ਜੀ ਦੀ ਮਹਿਮਾ ਵਿਚ ਬਹੁਤ ਸਾਰੇ ਰਾਮਾਇਣ, ਅਨੇਕ ਕਵੀਆਂ ਨੇ ਲਿਖੇ ਹਨ, ਪਰ ਸਭ ਤੋਂ ਪੁਰਾਣਾਂ ਤੇ ਪ੍ਰਮਾਣੀਕ ਬਾਲਮੀਕ ਕ੍ਰਿਤ ਰਾਮਾਇਣ ਹੈ, ਜਿਸ ਵਿਚ ਲਿਖਿਆ ਹੈ ਕਿ ਰਾਮ ਸੁਭ ਗੁਣਾਂ ਦਾ ਪੁੰਜ ਅਤੇ ਆਦਰਸ਼ ਤੇ ਉਦਾਹਰਣ ਰੂਪ ਜੀਵਨ ਰਖਦੇ ਸਨ ਹਿੰਦੀ ਵਿਚ ਤੁਲਸੀ ਦਾਸ ਜੀ ਨੇ 'ਰਾਮ ਚ੍ਰਿਤ ਮਾਨਸ' ਲਿਖਿਆ ਹੈ ਅਤੇ ਇਸ ਵਿਚ ਰਾਮ ਨੂੰ ਵਿਸ਼ਨੂੰ ਜੀ ਦਾ ਅਵਤਾਰ ਸਿਧ ਕੀਤਾ ਹੈ।

ਰਿਗ ਵੇਦ ਵਿਚ ਰਾਮ ਦਾ ਉਲੇਖ ਪੰਜਾਂ ਰੂਪਾਂ ਵਿਚ ਹੋਇਆ ਹੈ। ਕਿਤੇ ਆਪ ਪਰਤਾਪੀ ਯਜਮਾਨਾਂ ਦੇ ਰੂਪ ਵਿਚ ਦਸੇ ਗਏ ਹਨ ਤੇ ਕਿਤੇ ਬਨਬਾਸੀ ਦੇ ਰੂਪ ਵਿਚ। ਆਪ ਜੀ ਬਾਰੇ ਮਹਾਂ ਭਾਰਤ, ਬੁਧ ਸਾਹਿਤ ਅਤੇ ਜੈਨ ਸਾਹਿਤ ਵਿਚ ਵੀ ਬਹੁਤ ਕੁਝ ਲਿਖਿਆ ਹੈ। ਬ੍ਰਿਜ ਭਾਖਾ ਵਿਚ ਵੀ ਆਪ ਬਾਰੇ ਸਾਹਿਤ ਰਚਨਾ ਹੋਈ ਹੈ। ਗੁਰੂ ਦੇਵ ਨੇ ਮਹਾਂ ਸ਼ਕਤੀ ਵਲ ਇਸ਼ਾਰਾ ਕਰਕੇ ਦਸਿਆ ਹੈ ਕਿ ਇਤਨੇ ਵਡੇ ਰਾਮ ਚੰਦਰ ਜੀ ਨੇ ਵੀ ਉਸੇ ਸ਼ਕਤੀ ਪਾਸੋਂ ਬਲ ਲੈ ਕੇ ਵਡੇ-ਵਡੇ ਅਤੇ ਮਹਾਨ ਕਾਰਜ ਕੀਤੇ ਸਨ। ਉਹ ਸ਼ਕਤੀ ਇਸ ਸੰਸਾਰ ਦਾ ਮੂਲ ਸੋਮਾ ਹੈ।

**ਦਹਸਿਰੁ** (ਰਾਵਣ) :—ਬਾਲਮੀਕੀ ਰਾਮਾਇਣ ਅਨੁਸਾਰ, ਵੈਰੀਆਂ ਨੂੰ ਰੁਆ ਦੇਣ ਵਾਲਾ ਵਿਸ਼ਵਾ ਦਾ ਪੁਤਰ ਜੋ ਕੈਕਸੀ ਦੇ ਉਦਰ ਤੋਂ ਜਨਮਿਆ ਸੀ। ਰਾਮਾਇਣ ਵਿਚ ਲਿਖਿਆ ਹੈ ਕਿ ਸ਼ਮਾਲੀ ਰਾਖਸ਼ ਦੀ ਪੁਤਰੀ ਵਿਸ਼੍ਰਵਾ ਨੂੰ ਵਰਣ ਲਈ ਸੰਝ ਸਮੇਂ ਪਹੁੰਚੀ। ਵਿਸ਼੍ਰਵਾ ਨੇ ਉਸ ਨੂੰ ਅੰਗੀਕਾਰ ਕੀਤਾ, ਪਰ ਸੰਝ ਦਾ ਵੇਲਾ ਹੋਣ ਕਰਕੇ ਭਿਆਨਕ ਪੁਤਰ ਰਾਵਣ ਅਤੇ ਕੁੰਭ ਕਰਨ ਹੋਏ। ਇਨ੍ਹਾਂ ਦੋਹਾਂ ਪਿਛੋਂ ਕਰੂਰ ਸੁਭਾ ਵਾਲੀ ਸਰੂਪਣਖਾ ਜਨਮੀ। ਕੈਕਸੀ ਦੀ ਪ੍ਰਾਰਥਨਾ ਤੇ ਵਿਸ਼੍ਰਵਾ ਨੇ ਇਕ ਸ਼ਾਂਤ ਸੁਭਾ ਵਾਲਾ (ਸਤੋਗੁਣੀ ਰਾਮ ਭਗਤ) ਪੁਤਰ ਵਿਭੀਸ਼ਣ (ਭਭੀਖਨ) ਵੀ ਉਸ ਨੂੰ ਬਖਸ਼ਿਆ। ਰਾਵਣ ਦੇ ਦਸ ਸਿਰ ਅਤੇ ਵੀਹ ਬਾਹਾਂ ਦਸੀਆਂ ਜਾਂਦੀਆਂ ਹਨ। ਇਸ ਨੇ ਤਪ ਕਰਕੇ ਬ੍ਰਹਮਾ ਤੋਂ ਸਾਰਾ ਜਗਤ ਜਿਤਣ ਦਾ ਵਰ ਲਿਆ ਸੀ। ਆਪਣੇ ਮਤਰੇਏ ਭਰਾ, ਕੁਬੇਰ ਨੂੰ ਲੰਕਾ ਤੋਂ ਕਢ ਕੇ ਆਪ ਉਥੋਂ ਦਾ ਰਾਜਾ ਬਣ ਗਿਆ ਅਤੇ ਉਸ ਪਾਸੋਂ ਪੁਸ਼ਪ ਬਿਮਾਨ ਖੋਹ ਲਿਆ, ਜਿਸ ਵਿਚ ਰਾਵਣ ਨੂੰ ਮਾਰ ਕੇ ਰਾਮ ਅਜੁਧਿਆ ਵਾਪਸ ਆਏ ਸਨ। ਰਾਵਣ ਨੇ ਬਹੁਤ ਇਸਤਰੀਆਂ ਵਿਆਹੀਆਂ ਸਨ, ਪਰ ਮਯ ਦਾਨੂੰ ਦੀ ਪੁਤਰੀ ਮੰਦੋਦਰੀ ਸਭ ਤੋਂ ਸ਼ਿਰੋਮਣਿ ਸੀ, ਜਿਸ ਤੋਂ ਇੰਦਰਜੀਤ (ਮੇਘਨਾਦ=ਜਿਸ ਦੀ ਅਵਾਜ਼ ਬੱਦਲ ਦੀ ਗੜਗਜ ਵਰਗੀ ਸੀ) ਪੈਦਾ ਹੋਇਆ ਸੀ।

ਰਾਮਾਇਣ ਵਿਚ ਰਾਵਣ ਦੀ ਫੌਜ ਦਸ ਖਰਬ ਛਿਤਾਲੀ ਹਜ਼ਾਰ ਅਤੇ ਇਕ ਸੌ ਲਿਖੀ ਹੈ। ਰਾਵਣ ਦਾ ਪਰਿਵਾਰ ਵੀ ਲਖਾਂ ਦੀ ਗਿਣਤੀ ਵਿਚ ਸੀ। ਰਾਵਣ ਸੰਸਕ੍ਰਿਤ ਦਾ ਅਗਾਧ ਪੰਡਿਤ ਅਤੇ ਜਾਤਿ ਦਾ ਬ੍ਰਾਹਮਣ ਸੀ। ਕ੍ਰੋਧੀ, ਹੰਕਾਰੀ ਅਤੇ ਕਰੂਰ ਸੁਭਾ ਦਾ ਹੋਣ ਕਰਕੇ ਰਾਖਸ਼ ਪ੍ਰਸਿਧ ਹੋ ਗਿਆ। ਸੀਤਾ ਹਰਣ ਦੇ ਅਪਰਾਧ ਵਿਚ ਸ੍ਰੀ ਰਾਮ ਚੰਦਰ ਜੀ ਨੇ ਇਸ

Sri Satguru Jagjit Singh Ji Elibrary NamdhariElibrary@gmail.com

ਮਹਾਂ ਬਲੀ ਰਾਵਣ ਨੂੰ ਮਾਰ ਕੇ ਵਿਭੀਸ਼ਣ ਨੂੰ ਲੰਕਾ ਦਾ ਰਾਜਾ ਥਾਪਿਆ । ਇਸ ਦੀ ਦੁਰਗਤੀ ਨੂੰ ਮੁਖ ਰਖ ਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸਾਨੂੰ ਇਹ ਸਿਖਿਆ ਦਿਤੀ ਹੈ :—

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ।

ਕਲਗ਼ੀਧਰ ਇਥੇ ਰਾਵਣ ਦੀ ਤਾਕਤ ਅਤੇ ਬਲ ਵੱਲ ਧਿਆਨ ਦਲਵਾ ਕੇ ਦਸਦੇ ਹਨ ਕਿ ਜਿਸ ਰਾਮ ਨੇ ਇਸ ਮਹਾਂ ਬਲੀ ਨੂੰ ਮਾਰਿਆ ਸੀ, ਉਸ ਨੇ ਵੀ ਪਰਮਾਤਮਾ ਪਾਸੋਂ ਹੀ ਸ਼ਕਤੀ ਲਈ ਸੀ। ਉਸ ਅਸੀਮ ਸ਼ਕਤੀ ਬਾਰੇ ਉਰਦੂ ਦਾ ਕਵੀ ਮੀਰਤਕੀ ਮੀਰ ਇੰਜ ਲਿਖਦਾ ਹੈ ।—

ਥਾ ਮੁਸਤਆਰ ਹੁਸਨ ਸੇ ਉਸ ਕੇ ਜੋ ਨੂਰ ਥਾ ॥
ਖ਼ੁਰਸ਼ੀਦ ਮੇਂ ਭੀ ਉਸ ਹੀ ਕਾ ਜ਼ੱਰਾ ਜ਼ਹੂਰਥਾ ॥

**ਕ੍ਰਿਸ਼ਨ** (कृष्ण) :—ਰਿਗ ਵੇਦ ਵਿਚ ਕ੍ਰਿਸ਼ਨ ਨਾਂ ਦਾ ਉਲੇਖ ਦੋ ਰੂਪਾਂ ਵਿਚ ਮਿਲਦਾ ਹੈ—ਇਕ ਕ੍ਰਿਸ਼ਨ ਆਂਗਿਰਸ, ਜੋ ਸੋਮ ਪਾਨ ਲਈ ਅਸ਼ਵਨੀ ਕੁਮਾਰ ਦਾ ਆਵਾਹਨ ਕਰਦਾ ਹੈ (ਰਿਗ ਵੇਦ 8/85/1-9) ਅਤੇ ਦੂਜੇ ਨਾਂ ਦਾ ਕ੍ਰਿਸ਼ਨ ਇਕ ਅਸੁਰ ਸੀ, ਜੋ ਆਪਣੀ ਦਸ ਹਜ਼ਾਰ ਲੁਟੇਰਿਆਂ ਦੀ ਸੈਨਾਂ ਨਾਲ ਅੰਸ਼ੁਮਤੀ ਨਦੀ ਦੇ ਤਟ ਵਰਤੀ ਪ੍ਰਦੇਸ਼ ਵਿਚ ਰਹਿੰਦਾ ਸੀ ਅਤੇ ਇਸ ਨੇ ਲੋਕਾਂ ਨੂੰ ਬਹੁਤ ਦੁਖ ਦਿਤਾ ਸੀ। ਅੰਤ ਵਿਚ ਇਹ ਕ੍ਰਿਸ਼ਨ ਅਸੁਰ ਇੰਦਰ ਹਥੋਂ ਮਾਰਿਆ ਗਿਆ ।

ਕ੍ਰਿਸ਼ਨ ਦੇ ਅਰਥ—ਕਾਲਾ, ਸਿਆਹ, ਸ਼ਯਾਮ ਦੇ ਵੀ ਹਨ। ਕਲਗ਼ੀਧਰ ਨੇ ਇਥੇ ਪੁਰਾਣਾਂ ਵਿਚ ਵਰਣਿਤ ਕ੍ਰਿਸ਼ਨ ਬਾਰੇ ਇਸ਼ਾਰਾ ਕੀਤਾ ਹੈ, ਜਿਸ ਦਾ ਸੰਖੇਪ ਵੇਰਵਾ ਇਹ ਹੈ :—

ਭਾਗਵਤ ਪੁਰਾਣ ਅਨੁਸਾਰ ਵਿਸ਼ਨੂੰ ਦਾ ਅਠਵਾਂ ਅਵਤਾਰ ਸ੍ਰੀ ਕ੍ਰਿਸ਼ਨ, ਜੋ ਭੋਜਵੰਸ਼ੀ ਦੇਵਕ ਦੀ ਪੁਤਰੀ (ਉਗਰਸੈਨ ਦੀ ਇਹ ਗੋਦ ਲਈ ਪੁਤਰੀ ਸੀ) ਦੇਵਕੀ ਦੇ ਪਵਿਤਰ ਗਰਭ ਤੋਂ ਯਦੁਵੰਸ਼ੀ ਵਾਸਦੇਵ ਦੇ ਪੁਤਰ ਸਨ। ਇਨ੍ਹਾਂ ਦਾ ਜਨਮ ਮਥਰਾ ਦੇ ਕੰਸ ਰਾਜਾ (ਜੋ ਕ੍ਰਿਸ਼ਨ ਜੀ ਦਾ ਮਾਮਾ ਸੀ) ਦੀ ਜੇਲ੍ਹ ਵਿਚ ਹੋਇਆ ਅਤੇ ਪਾਲਣ ਪੋਸ਼ਣ ਗੋਕਲ ਪਿੰਡ ਵਿਚ ਨੰਦਗੋਪ (ਅਭੀਰ=ਅਹੀਰ) ਦੇ ਘਰ ਯਸ਼ੋਦਾਂ ਦੀ ਦੇਖ-ਰੇਖ (ਨਿਗਰਾਨੀ) ਵਿਚ ਹੋਇਆ ।

ਕ੍ਰਿਸ਼ਨ ਜੀ ਆਪਣੇ ਸਮੇਂ ਦੇ ਸਾਰੇ ਸੰਸਾਰ ਅੰਦਰ ਵਡੇ ਨੀਤੀਵਾਨ, ਵਿਦਵਾਨ ਅਤੇ ਯੋਧਾ (ਸੂਰਬੀਰ) ਸਨ, ਇਨ੍ਹਾਂ ਦੀ ਹਿੰਮਤ, ਸਾਹਸ ਅਤੇ ਦਲੇਰੀ ਨਾਲ ਯਾਦਵਾਂ ਦਾ ਬਹੁਤ ਪਰਤਾਪ ਤੇ ਜਸ ਵਧ ਗਿਆ। ਇਨ੍ਹਾਂ ਨੇ ਕੰਸ ਨੂੰ ਮਾਰ ਕੇ ਆਪਣੇ ਸੰਤ-ਸੁਭਾ ਨਾਨਾ ਉਗਰਸੈਨ ਨੂੰ ਮਥੁਰਾ ਦੇ ਰਾਜ ਸਿੰਘਾਸਨ ਉਪਰ ਬਿਠਾਇਆ। ਕੌਰਵਾਂ ਤੇ ਪਾਂਡਵਾਂ ਦੇ ਯੁਧ ਵਿਚ (ਮਹਾ ਭਾਰਤ ਦੇ ਯੁਧ ਵਿਚ) ਆਪ ਜੀ ਨੇ ਬਹੁਤ ਵਡਾ ਹਿਸਾ ਲਿਆ। ਅਰਜਨ ਦੇ ਰਥਵਾਹੀ ਬਣ ਕੇ ਪਾਂਡਵਾਂ ਨੂੰ ਜਿਤ ਦਿਵਾਈ। ਆਪ ਜੀ ਨੇ ਹੀ ਅਰਜਨ ਦੇ ਹਥਿਆਰ ਛਡਣ ਤੇ ਗੀਤਾ ਦਾ ਉਤਮ ਉਪਦੇਸ਼ ਦੇ ਕੇ ਜੰਗ ਤੋਂ ਕਾਇਰ ਹੁੰਦੇ ਅਰਜਨ ਨੂੰ ਧੀਰਜ ਦਿਤੀ ਸੀ ਅਤੇ ਆਪਣੇ ਕਰਤਵ ਦੇ ਪਾਲਣ ਲਈ ਕਮਰਕਸਾ ਕਰਵਾਇਆ ਸੀ। ਜਰਾ ਸਿੰਧ ਨੇ ਆਪਣੇ ਦਾਮਾਦ ਕੰਸ ਦੀ ਮੌਤ ਦਾ ਬਦਲਾ ਲੈਣ ਲਈ ਲਗ-ਭਗ 17 ਲੜਾਈਆਂ

Sri Satguru Jagjit Singh Ji Elibrary NamdhariElibrary@gmail.com

ਕ੍ਰਿਸਨ ਜੀ ਨਾਲ ਕੀਤੀਆਂ । ਜਰਾ ਸਿੰਧ (ਬਿਹਾਰ ਦਾ ਸ਼ਕਤੀਸ਼ਾਲੀ ਰਾਜਾ) ਦੀਆਂ ਲੜਾਈਆਂ ਤੋਂ ਤੰਗ ਆ ਕੇ ਇਨ੍ਹਾਂ ਨੇ ਮਥੁਰਾ ਛਡ ਕੇ ਦਵਾਰਿਕਾ ਯਾਦਵਾਂ ਦੀ ਰਾਜਧਾਨੀ ਥਾਪੀ । ਕ੍ਰਿਸ਼ਨ ਜੀ ਦੀਆਂ ਪ੍ਰਧਾਨ ਇਸਤਰੀਆਂ ਪਟਰਾਣੀਆਂ ਅਠ—ਰੁਕਮਿਣੀ, ਕਾਲਿੰਦੀ, ਮਿਤ੍ਰ ਵਿੰਦਾ, ਸਤਯਾ, ਨਾਗਨਿਜਿਤੀ, ਸਤਯਭਾਮਾ ਜਾਮਵੰਤੀ, ਲਛਮਣਾ ਸਨ । ਇਨ੍ਹਾਂ ਪਟਰਾਣੀਆਂ ਤੋਂ ਇਲਾਵਾ 16100 ਹੋਰ ਵੀ ਇਸਤ੍ਰੀਆਂ ਦਸੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਭੂਮਾਸੁਰ ਦੀ ਕੈਦ ਵਿਚੋਂ ਛੁਡਾ ਕੇ ਕ੍ਰਿਸ਼ਨ ਜੀ ਲਿਆਏ ਸਨ, ਜੋ ਸਮਾਜ ਤੋਂ ਡਰਦੀਆਂ ਆਪਣੇ ਮਾਪਿਆਂ ਦੇ ਘਰ ਵਾਪਸ ਨਹੀਂ ਗਈਆਂ ਸਨ । ਜਰ ਫੰਧਕ (ਜਿਸ ਨੂੰ ਬਾਲੀ ਦਾ ਅਵਤਾਰ ਲਿਖਿਆ ਹੈ) ਦੇ ਹਥੋਂ ਕ੍ਰਿਸ਼ਨ ਜੀ ਦਾ ਦੇਹਾਂਤ ਸੋਮ ਤੀਰਥ (ਪ੍ਰਭਾਸ) ਉਪਰ ਹੋਇਆ । ਆਪ ਜੀ ਦੀ ਉਮਰ 125 ਸਾਲਾਂ ਦੀ ਦਸੀ ਜਾਂਦੀ ਹੈ ।

ਕ੍ਰਿਸ਼ਨ ਜੀ ਦੇ ਰਥ ਦੇ ਚਾਰ ਘੋੜੇ—ਸ਼ੈਵਯ, ਸੁਗ੍ਰੀਵ, ਮੇਘ ਪੁਸਪ ਅਤੇ ਵਲਾਹਕ ਸਨ ਅਤੇ ਰਥਵਾਹੀ ਦਾ ਨਾਂ **ਦਾਰਕ ਸੀ** । ਵਿਸ਼ਨੂੰ ਪੁਰਾਣ ਅੰਸ਼ 5 ਅ: 1 ਵਿਚ ਲਿਖਿਆ ਹੈ ਕਿ ਭਗਵਾਨ ਨੇ ਜਗਤ ਦੀ ਰਖਿਆ ਲਈ ਆਪਣੇ ਦੋ ਕੇਸ ਭੇਜੇ ਸਨ—ਇਕ ਕਾਲਾ ਜਿਸ ਤੋਂ ਕ੍ਰਿਸ਼ਨ ਹੋਏ ਅਤੇ ਦੂਜਾ ਚਿਟਾ ਜਿਸ ਤੋਂ ਰੋਹਣੀ ਦੇ ਪੁਤਰ ਬਲਰਾਮ ਜੀ ਹੋਏ । ਕ੍ਰਿਸ਼ਨ ਜੀ ਆਪਣੇ ਸਮੇਂ ਦੇ ਬਹੁਤ ਹੀ ਸ਼ਕਤੀਸ਼ਾਲੀ ਸਨ । ਸਾਰੇ ਸੰਸਾਰ ਵਿਚ ਆਪ ਦਾ ਜਸ ਫੈਲਿਆ ਹੋਇਆ ਸੀ । ਸੂਰ ਸਾਗਰ ਵਿਚ ਆਪ ਹੀ ਦੀ ਮਹਿਮਾ ਸੂਰਦਾਸ ਨੇ ਗਾਈ ਹੈ । ਗੁਰੂ ਸਾਹਿਬਾਨ ਨੇ ਬਾਣੀ ਵਿਚ ਕ੍ਰਿਸ਼ਨ ਨਾਂ ਨੂੰ ਇਤਿਹਾਸਕ ਕ੍ਰਿਸ਼ਨ ਦੇ ਤੌਰ ਤੇ ਅਤੇ ਪਰਮਾਤਮਾ ਦੇ ਤੌਰ ਤੇ ਵੀ ਰਾਮ ਨਾਮ ਵਾਂਗ ਵਰਤਿਆ ਹੈ :—

ਇਤਿਹਾਸਕ ਕ੍ਰਿਸ਼ਨ :—

ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ ॥

(ਆਸਾ ਦੀ ਵਾਰ) ਸਲੋਕ ਮ: ੧

ਪਰਮਾਤਮਾ ਦੇ ਅਰਥਾਂ ਵਿਚ :—

ਏਕ ਕ੍ਰਿਸਨੰ ਸਰਬ ਦੇਵਾ ਦੇਵਾ ਤ ਆਤਮਾ ॥

(ਆਸਾ ਦੀ ਵਾਰ ਮ: ੨)

**ਕੰਸ** :—ਸ੍ਰੀ ਕ੍ਰਿਸ਼ਨ ਜੀ ਦੇ ਨਾਨਾ ਉਗ੍ਰਸੈਨ ਦੀ ਇਸਤਰੀ ਦੇ ਉਦਰੋਂ ਦੁਰਮਿਲ਼ ਦੈਂਤ ਦੇ ਵੀਰਯ ਤੋਂ ਪੈਦਾ ਹੋਇਆ ਇਕ ਮਹਾਂ ਬਲੀ, ਮਥੁਰਾ ਦਾ ਰਾਜਾ, ਜਿਸ ਨੇ ਛੋਟੀ ਉਮਰ ਵਿਚ ਬਿਹਾਰ ਦੇ ਰਾਜਾ ਜਰਾ ਸਿੰਧ ਨੂੰ ਜਿਤ ਲਿਆ ਅਤੇ ਜਿਸ ਨੇ ਆਪਣੀ ਲੜਕੀ ਦੀ ਸ਼ਾਦੀ ਉਸ ਨਾਲ ਕਰ ਦਿਤੀ ਸੀ । ਕੰਸ ਕ੍ਰਿਸ਼ਨ ਜੀ ਦਾ ਮਾਮਾ ਅਤੇ ਉਨ੍ਹਾਂ ਦਾ ਜਾਨੀ ਦੁਸ਼ਮਨ ਸੀ । ਇਹ ਆਪਣੇ ਸਾਹੁਰੇ (ਜਰਾਸਿੰਧ) ਦੀ ਸਹਾਇਤਾ ਨਾਲ ਉਗਰਸੈਨ ਨੂੰ ਗੱਦੀ ਤੋਂ ਲਾਹ ਕੇ ਆਪ ਰਾਜਾ ਬਣ ਗਿਆ । ਕੰਸ ਨੇ ਆਪਣੀ ਭੈਣ ਦੇਵਕੀ, ਵਾਸਦੇਵ ਯਾਦਵ ਨੂੰ ਵਿਆਹੀ ਸੀ । ਵਿਆਹ ਵੇਲੇ ਆਕਾਸ਼ ਬਾਣੀ ਹੋਈ ਕਿ ਦੇਵਕੀ ਦੇ ਅਠਵੇਂ ਗਰਭ ਤੋਂ ਕੰਸ ਦਾ ਨਾਸ਼ ਹੋਵੇਗਾ; ਇਸ ਲਈ ਕੰਸ ਨੇ ਦੇਵਕੀ ਅਤੇ ਵਾਸ਼ਦੇਵ ਨੂੰ ਕੈਦ ਕਰ ਲਿਆ ਅਤੇ ਇਨ੍ਹਾਂ ਦੇ ਜੋ ਪੁਤਰ ਪੈਦਾ ਹੋਏ ਸਭ ਮਾਰ ਦਿਤੇ । ਅਠਵੇਂ ਗਰਭ ਵਿਚ ਸ੍ਰੀ ਕ੍ਰਿਸ਼ਨ ਜੀ ਆਏ, ਜਿਨ੍ਹਾਂ ਨੂੰ

Sri Satguru Jagjit Singh Ji Elibrary NamdhariElibrary@gmail.com

ਵਾਸਦੇਵ ਜੀ ਨੇ ਜੰਮਦੇ ਸਾਰ ਗੋਕਲ ਵਿਚ ਗੋਪ ਰਾਜ ਨੰਦ ਦੇ ਘਰ ਪਹੁੰਚਾ ਦਿਤਾ ਅਤੇ ਯਸ਼ੋਦਾ ਦੇ, ਜੋ ਉਸੇ ਦਿਨ ਲੜਕੀ ਪੈਦਾ ਹੋਈ ਸੀ, ਉਹ ਕੰਸ ਨੂੰ ਲਿਆ ਦਿਤੀ, ਜਿਸ ਨੂੰ ਪਥਰ ਉਪਰ ਪਟਕਾ ਕੇ ਮਾਰ ਦਿਤਾ ਗਿਆ। ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਦੇ ਬਹੁਤ ਉਪਾ ਕੀਤੇ, ਪਰ ਨਿਸਫਲ ਰਿਹਾ। ਅੰਤ ਨੂੰ ਕ੍ਰਿਸ਼ਨ ਜੀ ਨੇ ਕੰਸ ਦੇ ਬੁਲਾਵੇ ਤੇ ਮਥਰਾ ਜਾ ਕੇ ਧਨੁਖ ਯਗ ਵਿਚ ਪਹੁੰਚ ਕੇ ਆਪਣੇ ਮਾਮੇ ਬਲਵਾਨ ਕੰਸ ਨੂੰ ਕੇਸਾਂ ਤੋਂ ਫੜ ਕੇ ਪਛਾੜ ਮਾਰਿਆ। ਬਿਸਰਾਮ ਘਾਟ ਵਾਲੀ ਥਾਂ ਕ੍ਰਿਸ਼ਨ ਨੇ ਬਿਸਰਾਮ ਕੀਤਾ ਅਤੇ ਨਾਨਾ ਉਗਰਸੈਨ ਨੂੰ ਰਾਜ ਗੱਦੀ ਉਪਰ ਬਿਠਾਇਆ।

**ਕੇਸੀ** .—ਭਾਗਵਤ ਪੁਰਾਣ ਅਨੁਸਾਰ ਇਹ ਵੀ ਮਹਾਂ ਬਲੀ ਦੈਂਤ ਸੀ, ਜੋ ਕੰਸ ਦਾ ਦਰਬਾਰੀ ਸੀ। ਇਹ ਵੀ ਕ੍ਰਿਸ਼ਨ ਦਾ ਵੈਰੀ ਸੀ, ਜਿਸ ਨੇ ਕੰਸ ਦੇ ਕਹਿਣ ਤੇ ਕ੍ਰਿਸ਼ਨ ਨੂੰ ਮਾਰਨ ਦਾ ਇਰਾਦਾ ਕੀਤਾ ਸੀ, ਪਰ ਕ੍ਰਿਸ਼ਨ ਜੀ ਨੇ ਇਸ ਨੂੰ ਵੀ ਪੂਤਨਾ ਦਾਈ, ਬਕਾਸਰ ਤੇ ਹੋਰ ਦੈਂਤਾਂ ਵਾਂਗ ਖਤਮ ਕਰ ਦਿਤਾ ਸੀ।

## ਪਉੜੀ—(੩)

**ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ** :—ਹਿੰਦੂ ਮਤ ਅਨੁਸਾਰ ਚਾਰ ਜੁਗ ਹਨ। ਸਤਜੁਗ ਦੇ ਸਮੇਂ ਲੋਕ ਸਤੋਗੁਣ ਸੁਭਾ ਰਖਦੇ ਹਨ। ਧਰਮ ਚੜ੍ਹਦੀਆਂ ਕਲਾਂ ਵਿਚ ਹੁੰਦਾ ਹੈ। ਇਸ ਲਈ ਇਸ ਨੂੰ ਸੰਤ ਸੁਭਾ ਕਿਹਾ ਜਾਂਦਾ ਹੈ। ਇਸ ਦੀ ਕੁਲ ਆਯੂ 1728000 ਹਜ਼ਾਰ ਸਾਲ ਹੁੰਦੀ ਹੈ। ਤ੍ਰੇਤਾ ਜੁਗ ਵਿਚ ਤਬਦੀਲੀ ਆ ਜਾਂਦੀ ਹੈ। ਸਤਜੁਗ ਵਾਲਾ ਸੰਤੋਖ ਟੁਟ ਜਾਂਦਾ ਹੈ। ਲੋਕਾਂ ਦੇ ਸੁਭਾ ਵਿਚ ਸ਼ਾਂਤੀ ਦੀ ਥਾਂ ਕੁਝ ਕ੍ਰੋਧ ਦੀ ਮਾਤਰਾ ਵਧ ਜਾਂਦੀ ਹੈ, ਇਸ ਲਈ ਕਲਗੀਧਰ ਨੇ ਇਸ ਨੂੰ ਅਧਸੀਲੋ ਲਿਖਿਆ ਹੈ ਕਿਉਂਕਿ ਇਹ ਜੁਗ ਸਤੋਗੁਣ ਅਤੇ ਰਜੋਗੁਣ ਦਾ ਮਿਲਗੋਭਾ ਬਣ ਜਾਂਦਾ ਹੈ। ਇਸ ਦੀ ਕੁਲ ਆਯੂ 1296000 ਸਾਲ ਦਸੀ ਜਾਂਦੀ ਹੈ। ਦੁਆਪਰ ਵਿਚ ਹੋਰ ਤਬਦੀਲੀ ਆਉਂਦੀ ਹੈ ਅਤੇ ਇਸ ਜੁਗ ਵਿਚ ਰਜੋਗੁਣ ਸ਼ਕਤੀ-ਸ਼ਾਲੀ ਹੋ ਜਾਂਦਾ ਹੈ। ਇਸ ਦੀ ਆਯੂ 864000 ਸਾਲ ਹੈ। ਇਸ ਜੁਗ ਪਿਛੋਂ ਕਲਜੁਗ ਦੀ ਵਾਰੀ ਆਉਂਦੀ ਹੈ। ਇਸ ਜੁਗ ਵਿਚ ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦਾ ਚੋਤ ਵਧ ਜਾਂਦਾ ਹੈ। ਇਸ ਦੀ ਆਯੂ 432000 ਹੈ। ਸਤਜੁਗ ਵਿਚ ਰਾਜਾ ਹਰੀ ਚੰਦ ਹੋਏ। ਤ੍ਰੇਤਾ ਵਿਚ ਸ੍ਰੀ ਰਾਮ ਚੰਦਰ ਜੀ ਆਏ। ਦੁਆਪਰ ਵਿਚ ਸ੍ਰੀ ਕ੍ਰਿਸ਼ਨ ਚੰਦਰ ਦਾ ਆਗਮਨ ਹੋਇਆ ਅਤੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਪ੍ਰਗਟੇ। ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਆਸਾ ਦੀ ਵਾਰ ਵਿਚ ਇਨ੍ਹਾਂ ਜੁਗਾਂ ਦਾ ਵੇਰਵਾ ਇੰਜ ਪੇਸ਼ ਕੀਤਾ ਹੈ :—

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥

Sri Satguru Jagjit Singh Ji Elibrary NamdhariElibrary@gmail.com

**ਕਲਿ** :—ਇਹ ਇਕ ਮਿਥਿਹਾਸਕ ਦੇਵੀ ਦਾ ਨਾਂ ਹੈ ਜਿਸ ਨੂੰ ਲੜਾਈ ਝਗੜੇ ਦਾ ਮੂਲ ਕਾਰਨ ਖਿਆਲ ਕੀਤਾ ਜਾਂਦਾ ਹੈ। ਇਸ ਦੇਵੀ ਦਾ ਜਾਂ ਜੋਗਨੀ ਦਾ ਕਾਰਜ ਲੋਕਾਂ ਵਿਚ ਝਗੜਾ ਫਸਾਦ ਕਰਾਉਣਾ ਹੈ। ਇਸ ਦੇਵੀ ਬਾਰੇ ਇਤਿਹਾਸਕ ਤਥ ਨਹੀਂ ਜਾਪਦਾ, ਇਹ ਕੇਵਲ ਕਾਲਪਨਿਕ ਹੀ ਦੇਵੀ ਹੈ।

**ਨਾਰਦ** (नारद) :—ਭਾਗਵਤ ਪੁਰਾਣ ਅਨੁਸਾਰ, ਨਾਰਦ ਬ੍ਰਹਮਾ ਦੇ ਪੁਤਰ ਇਕ ਦੇਵ ਰਿਸ਼ੀ ਸਨ। ਸਰਾਪ ਕਾਰਨ ਇਨ੍ਹਾਂ ਨੂੰ ਗੰਧਰਬ ਜੂਨੀ ਪ੍ਰਾਪਤ ਹੋਈ ਸੀ, ਪਰ ਤਪਸਿਆ ਦੇ ਬਲ ਨਾਲ ਉਨ੍ਹਾਂ ਨੇ ਫੇਰ ਪੂਰਵ ਰੂਪ ਪ੍ਰਾਪਤ ਕਰ ਲਿਆ। ਲਗ-ਭਗ ਸਾਰਿਆਂ ਪੁਰਾਣਾਂ ਵਿਚ ਇਨ੍ਹਾਂ ਦਾ ਵਰਣਨ ਮਿਲਦਾ ਹੈ। ਨਾਰਦ ਜੀ ਦਾ ਪਿਆਰਾ ਸਾਜ਼ ਵੀਣਾ ਹੈ ਅਤੇ ਹਰਿ ਦਾ ਗੁਣ ਗਾਇਨ ਕਰਦੇ ਹੋਏ ਭ੍ਰਮਣ ਕਰਦੇ ਰਹਿੰਦੇ ਹਨ। ਭਾਗਵਤ ਪੁਰਾਣ ਵਿਚ ਇਨ੍ਹਾਂ ਨੂੰ ਇਕ ਦਾਸੀ ਬ੍ਰਹਮਣ ਦਾ ਪੁਤਰ ਦਸਿਆ ਗਿਆ ਹੈ, ਜੋ ਸਾਧੂ-ਸੰਤਾਂ ਦਾ ਜੂਠਾ ਭੋਜਨ ਖਾ-ਖਾ ਕੇ ਗਿਆਨੀ ਬਣ ਗਿਆ ਸੀ। ਜਦ ਇਨ੍ਹਾਂ ਦੀ ਮਾਤਾ ਦੀ ਸੱਪ ਦੇ ਡੰਗਣ ਕਾਰਨ ਮੌਤ ਹੋ ਗਈ ਤਦ ਨਾਰਦ ਉਤਰ ਦਿਸ਼ਾ ਵਲ ਚਲੇ ਗਏ। ਉਥੇ ਇਕ ਸਰੋਵਰ ਵਿਚ ਅਸ਼ਨਾਨ ਕਰਕੇ ਇਨ੍ਹਾਂ ਨੇ ਹਰਿ ਸਿਮਰਨ ਕੀਤਾ, ਤਦ ਇਨ੍ਹਾਂ ਨੂੰ ਭਗਵਾਨ ਦਾ ਮਾਨਸ-ਦਰਸ਼ਨ ਹੋਇਆ। ਜਦ ਇਨ੍ਹਾਂ ਪਰਤਖ ਦਰਸ਼ਨਾਰਥ ਵਿਆਕਲਤਾ ਪ੍ਰਗਟ ਕੀਤੀ, ਤਦ ਆਕਾਸ਼ ਬਾਣੀ ਹੋਈ "ਮੈਂ ਤੇਰੇ ਅੰਦਰ ਆਪਣੇ ਲਈ, ਪਰੇਮ-ਵਾਧਾ ਦੇਖ ਦਰਸ਼ਨ ਦਿਤੇ ਸਨ, ਤੂੰ ਸਾਧੂ ਸੇਵਾ ਵਿਚ ਮਗਨ ਰਹਿ, ਇਸ ਰਾਹੀਂ ਤੂੰ ਮੇਰੇ ਪਾਸ ਆ ਸਕੇਂਗਾ।" ਇੰਜ ਕਾਲੰਤਰ ਵਿਚ ਨਾਰਦ ਪਰਮ ਧਰਮ ਨੂੰ ਪ੍ਰਾਪਤ ਹੋਏ।

ਤੁਲਸੀ ਰਾਮਾਇਣ ਅਨੁਸਾਰ, ਇਕ ਵਾਰ ਨਾਰਦ ਦੇ ਮਨ ਵਿਚ ਅਭਿਮਾਨ ਹੋ ਗਿਆ ਕਿ ਮੈਂ ਕਾਮ ਨੂੰ ਜਿਤ ਲਿਆ ਹੈ। ਇਸ ਦਾ ਵਰਣਨ ਉਨ੍ਹਾਂ ਨੇ ਬ੍ਰਹਮਾ ਅਤੇ ਸ਼ਿਵ ਪਾਸ ਬਹੁਤ ਹੀ ਵਧਾ ਚੜ੍ਹਾ ਕੇ ਕੀਤਾ। ਦੋਹਾਂ ਦੇਵਤਿਆਂ ਦੇ ਮਨ੍ਹਾ ਕਰਨ ਤੇ ਵੀ ਉਹ ਵਿਸ਼ਨੂੰ ਦੇ ਪਾਸ ਗਏ ਅਤੇ ਆਪਣੀ ਵਡਿਆਈ ਤੇ ਪ੍ਰਸੰਸਾ ਅਤੇ ਆਪਣੀ ਜਿਤ ਨੂੰ ਖੋਲ੍ਹ ਕੇ ਬਿਆਨ ਕੀਤਾ। ਵਿਸ਼ਨੂੰ ਨੇ ਉਨ੍ਹਾਂ ਦਾ ਅਭਿਮਾਨ ਦੂਰ ਕਰਨ ਲਈ ਨਾਰਦ ਦੇ ਰਮਤੇ ਵਿਚ ਇਕ ਸੁੰਦਰ ਨਗਰ; ਯੋਗ ਮਾਇਆ ਰਾਹੀਂ ਤਿਆਰ ਕਰਵਾ ਦਿਤਾ। ਉਥੋਂ ਦੀ ਰਾਜ-ਕੰਨਿਆ ਦਾ ਸਵੰਬਰ ਹੋ ਰਿਹਾ ਸੀ। ਕੰਨਿਆ ਦੇ ਲਖਣ ਦੇਖਕੇ ਰਿਸ਼ੀਨੇ ਇਹ ਸਿਟਾ ਕਢਿਆ ਕਿ ਇਸ ਨਾਲ ਵਿਆਹ ਕਰਨ ਵਾਲਾ ਤ੍ਰਿਭਵਨ ਪਤੀ, ਅਜੈ, ਅਮਰ ਹੋ ਜਾਵੇਗਾ, ਨਾਰਦ ਉਸ ਨਾਲ ਵਿਆਹ ਕਰਨ ਲਈ ਤਿਆਰ ਹੋ ਗਏ। ਬੇਚੈਨ ਹੋ ਕੇ ਵਿਸ਼ਨੂੰ ਪਾਸ ਉਨ੍ਹਾਂ ਦਾ ਸੁੰਦਰ ਰੂਪ (ਹਰਿ=ਵਿਸ਼ਨੂੰ, ਹਰਿ=ਬਾਂਦਰ)—ਹਰਿ ਰੂਪ—ਮੰਗਣ ਚਲੇ ਗਏ। ਵਿਸ਼ਨੂੰ ਨੇ ਉਨ੍ਹਾਂ ਨੂੰ ਹਰਿ (ਬਾਂਦਰ) ਦਾ ਰੂਪ ਦੇ ਦਿਤਾ। ਨਾਰਦ ਖੁਸ਼ੀ-ਖੁਸ਼ੀ ਸਵੰਬਰ ਵਿਚ ਪਹੁੰਚੇ। ਕੁਮਾਰੀ ਨੇ ਨਾਰਦ ਦਾ ਮਜ਼ਾਕ ਉਡਾ ਕੇ ਤੇ ਉਨ੍ਹਾਂ ਵਲੋਂ ਮੂੰਹ ਫੇਰ ਕੇ ਵਿਸ਼ਨੂੰ ਜੀ ਦੇ ਗਲ ਵਿਚ ਜੈ-ਮਾਲਾ ਪਹਿਨਾ ਦਿਤੀ। ਬਾਦ ਵਿਚ ਸ਼ਿਵ-ਗਣਾਂ ਦੇ ਸੁਝਾ ਤੇ ਮਜ਼ਾਕ ਤੋਂ ਆਪਣਾ ਬਾਂਦਰ ਰੂਪ ਦੇਖ ਕੇ ਵਿਸ਼ਨੂੰ ਨੂੰ ਸਰਾਪ ਦਿਤਾ ਕਿ ਤੂੰ ਵੀ ਮੇਰੀ ਤਰ੍ਹਾਂ ਇਸਤਰੀ ਵਿਯੋਗ ਵਿਚ ਦੁਖੀ ਹੋਵੇਂਗਾ ਅਤੇ ਬਾਂਦਰ ਹੀ ਤੇਰੀ ਸਹਾਇਤਾ ਕਰਨਗੇ। ਇਹ ਦੋਵੇਂ ਸਰਾਪ ਰਾਮ ਅਵਤਾਰ

Sri Satguru Jagjit Singh Ji Elibrary NamdhariElibrary@gmail.com

ਹੋਣ ਦਾ ਕਾਰਣ ਬਣੇ। ਦੋਵੇਂ ਸ਼ਿਵਗਣ ਰਾਵਣ ਤੇ ਕੁੰਭਕਰਨ ਦੇ ਰੂਪ ਵਿਚ ਪੈਦਾ ਹੋਏ।

ਨਾਰਦ ਦਾ ਵਰਣਨ ਆਮ ਤੌਰ ਤੇ ਸੰਗੀਤ, ਭਜਨ, ਕਲਾ (ਕਲੇਸ਼, ਝਗੜਾ, ਫਸਾਦ) ਅਤੇ ਵਿਦਵਤਾ ਦੇ ਪ੍ਰਸੰਗ ਵਿਚ ਕਈ ਗ੍ਰੰਥਾਂ ਵਿਚ ਆਇਆ ਹੈ। 'ਰਾਮ ਚ੍ਰਿਤ ਮਾਨਸ' ਵਿਚ ਹਾਸਰਸ ਭਰਪੂਰ ਚਿਤਰ ਪੇਸ਼ ਕੀਤਾ ਗਿਆ ਹੈ। "ਸੂਰ ਸਾਗਰ" ਵਿਚ ਅਰੰਭ ਤੋਂ ਅੰਤ ਤਕ—ਵਿਸ਼ੇਸ਼ ਰੂਪ ਨਾਲ ਛਲ ਪੂਰਵਕ, ਕੰਸ ਨੂੰ ਕ੍ਰਿਸ਼ਨ ਜੀ ਦੇ ਮਾਰਨ ਲਈ ਵਿਵਧ ਉਪਾ ਕਰਨ ਦੀ ਪ੍ਰੇਰਣਾ ਦੇਣ ਦੇ ਸਬੰਧ ਵਿਚ ਨਾਰਦ ਦਾ ਹਵਾਲਾ ਆਇਆ ਹੈ। "ਸੂਰ ਸਾਗਰ" ਅਤੇ ਭਾਗਵਤ ਪੁਰਾਣ ਦੇ ਦਸਮ ਸਕੰਧ ਵਿਚ ਨਾਰਦ ਦੇ ਮੋਹ ਦੀ ਕਥਾ ਵੀ ਆਈ ਹੈ।

ਵਿਦਵਾਨਾਂ ਦਾ ਇਹ ਮਤ ਵੀ ਹੈ ਕਿ ਨਾਰਦ ਇਕ ਰਿਖੀ ਸਨ, ਜਿਨ੍ਹਾਂ ਨੇ ਰਿਗ ਵੇਦ ਦੇ ਕਈ ਮੰਤ੍ਰ ਰਚੇ ਸਨ ਰਿਗਵੇਦ ਅਨੁਸਾਰ ਨਾਰਦ ਕੰਨੂ ਵੰਸ਼ ਵਿਚੋਂ ਸੀ, ਇਕ ਦੂਜੇ ਥਾਂ ਤੇ ਲਿਖਿਆ ਹੈ ਕਿ ਇਹ ਬ੍ਰਹਮਾ ਦੇ ਮਸਤਕ ਵਿਚੋਂ ਉਤਪਨ ਹੋਇਆ ਸੀ। ਵਿਸ਼ਨੂੰ ਪੁਰਾਣ ਅਨੁਸਾਰ ਇਹ ਕਸ਼ਯਪ ਦਾ ਪੁਤਰ ਸੀ।

ਨਾਰਦ ਦੇ ਰਚੇ ਪੰਚ ਰਾਤ੍ਰ ਵਿਚ ਲਿਖਿਆ ਹੈ :—

ਕਿ ਬ੍ਰਹਮਾ ਨੇ ਆਪਣੇ ਪੁਤਰ ਨਾਰਦ ਨੂੰ ਕਿਹਾ ਵਿਆਹ ਕਰ ਲਵੇ, ਪਰ ਨਾਰਦ ਨੇ ਕਿਹਾ ਕਿ ਮੇਰਾ ਪਿਤਾ ਝੂਠਾ ਗੁਰੂ ਹੈ ਅਤੇ ਕ੍ਰਿਸ਼ਨ ਦਾ ਉਪਾਸ਼ਕ ਹੋਣਾ ਹੀ ਸਿਧੀ ਦਾ ਕਾਰਣ ਹੈ। ਬ੍ਰਹਮਾ ਨੇ ਨਾਰਦ ਨੂੰ ਸਰਾਪ ਦੇ ਦਿਤਾ ਕਿ ਜਾਹ ਤੂੰ ਹਰ ਵੇਲੇ ਭੋਗ ਬਿਲਾਸ ਵਿਚ ਲਗਾ ਰਹਿ ਅਤੇ ਇਸਤ੍ਰੀਆਂ ਦੇ ਅਧੀਨ ਹੋ ਜਾਹ। ਇਹ ਸੁਣ ਨਾਰਦ ਨੇ ਬ੍ਰਹਮਾ ਨੂੰ ਸਰਾਪ ਦਿਤਾ ਕਿ ਜਾਹ ਤੂੰ ਆਪਣੀ ਪੁਤਰੀ (ਸਰਸਵਤੀ) ਨਾਲ ਰਮਣ ਕਰੇਂ ਅਤੇ ਲੋਕ ਤੇਰੀ ਪੂਜਾ ਨਾ ਕਰਨ।

ਨਾਰਦ ਦੀ ਬਾਬਤ ਇਹ ਵੀ ਪ੍ਰਸਿਧ ਹੈ ਕਿ ਉਹ ਏਧਰ ਉਧਰ ਲੂਤੀ ਅਤੇ ਦੂਤੀ ਲਾ ਕੇ ਝਗੜੇ ਤੇ ਫਸਾਦ ਖੜੇ ਕਰ ਦਿੰਦਾ ਹੈ। ਇਸ ਲਈ ਲੋਕ ਚੁਗਲ ਅਤੇ ਫ਼ਸਾਦ ਕਰਾਉਣ ਵਾਲੇ ਆਦਮੀ ਨੂੰ ਨਾਰਦ ਕਹਿ ਕੇ ਬੁਲਾਉਂਦੇ ਹਨ। ਪੰਜਾਬੀ ਵਾਰ ਸਾਹਿਤ ਵਿਚ ਜਿਥੇ ਕਿਤੇ ਵੀ ਨਾਰਦ ਦਾ ਨਾਂ ਆਇਆ ਹੈ ਉਥੇ ਕੇਵਲ ਕਲਾ, ਫ਼ਸਾਦ ਤੇ ਝਗੜਾ ਕਰਵਾਉਣ ਵਾਲੇ ਦੇ ਰੂਪ ਵਿਚ ਹੀ ਨਾਂ ਲਿਆ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰਸ੍ਰੀ ਭਗਉਤੀ ਜੀ ਕੀ' ਵਿਚ ਇਨ੍ਹਾਂ ਅਰਥਾਂ ਵਿਚ ਨਾਰਦ ਦਾ ਹਵਾਲਾ ਦਿਤਾ ਹੈ।

**ਮਹਿਖਾਸੁਰ** (ਸਹਿਸ਼ਾਸੁਰ), ਮਹਿਖਾਸ, ਮਹਿਖਾਸਾ, ਮਹਿਖਾ :—

ਇਕ ਅਤਿਆਚਾਰੀ ਅਤੇ ਜ਼ਾਲਮ ਝੋਟੇ ਦੀ ਸ਼ਕਲ ਦਾ ਅਸੁਰ (ਰਾਖਸ਼) ਜੋ ਰੰਭ ਦੈਂਤ ਦੇ ਵੀਰਯ ਤੋਂ ਮਝ (ਮਹਿਸ਼ੀ) ਦੇ ਉਦਰ ਤੋਂ ਜਨਮਿਆ। ਦੇਵੀ ਦੁਰਗਾ ਰਾਹੀਂ ਇਸ ਦਾ ਬਧ ਕੀਤਾ ਗਿਆ। ਇਸ ਕਾਰਣ ਦੁਰਗਾ ਨੂੰ ਮਹਿਖਾਸੁਰ ਮਰਦਨੀ ਵੀ ਕਿਹਾ ਜਾਂਦਾ ਹੈ। ਦੁਰਗਾ ਪਾਠ ਦੇ ਅੰਤਰ ਗਤ ਮਹਿਖਾਸੁਰ ਦਾ ਉਲੇਖ ਆਉਂਦਾ ਹੈ ਜਿਸ ਵਿਚ ਦੁਰਗਾ (ਚੰਡੀ) ਅਤਿਆਚਾਰੀ ਮਹਿਖਾਸੁਰ ਦਾ ਬਧ ਕਰਕੇ ਪ੍ਰਿਥਵੀ ਉਪਰ ਸ਼ਾਂਤੀ ਸਥਾਪਤ ਕਰਦੀ ਹੈ। ਮਹਾ ਭਾਰਤ ਵਿਚ ਇਕ ਮਹਿਖਾਸੁਰ ਦੈਂਤ ਦਾ ਸਕੰਦ (ਸ਼ਿਵ-ਪੁਤਰ) ਹਥੋਂ ਮਾਰੇ ਜਾਣਾ ਵੀ ਲਿਖਿਆ ਹੈ।

Sri Satguru Jagjit Singh Ji Elibrary NamdhariElibrary@gmail.com

**ਸੁੰਭ** :—ਇਕ ਬਹੁਤ ਵਡਾ ਬਲਵਾਨ ਦੈਂਤ ਜੋ ਮਹਿਖੇ ਪਿਛੋਂ ਪੈਦਾ ਹੋਇਆ। ਕਸ਼ਯਪ ਦੇ ਵੀਰਯ ਅਤੇ ਮਾਤਾ ਦਨੋ ਦੇ ਉਦਰ ਤੋਂ ਪੈਦਾ ਹੋਇਆ ਸੀ। ਇਸ ਨੇ ਇੰਦਰ ਨੂੰ ਅਮਰਾਵਤੀ ਵਿਚੋਂ ਭਜਾ ਦਿਤਾ ਸੀ। ਇਹ ਹੰਕਾਰ ਦੇ ਮਦ ਵਿਚ ਇਸ ਕਦਰ ਆ ਗਿਆ ਸੀ ਕਿ ਦੁਰਗਾ ਨੂੰ ਵਰਨ ਦੀ ਇਛਿਆ ਰਖਦਾ ਸੀ। ਦੁਰਗਾ ਨੂੰ ਰਣ ਭੂਮੀ ਵਿਚ ਜੀਉਂਦੀ ਫੜ ਲੈ ਆਉਣ ਵਾਸਤੇ ਆਪਣੇ ਕਈ ਸੈਨਾਪਤੀ ਅਤੇ ਫੌਜਾਂ ਨੂੰ ਭੇਜਿਆ ਅੰਤ ਯੁਧ ਵਿਚ ਦੁਰਗਾ ਹਥੋਂ, ਇਕ ਬੀਰ ਯੋਧੇ ਵਾਂਗ ਲੜਦਾ ਹੋਇਆ, ਮਾਰਿਆ ਗਿਆ।

**ਇੰਦਰ** :—ਦੇਵਤਿਆਂ ਦਾ ਰਾਜਾ ਅਮਰਾਵਤੀ (ਸੁਰਗ) ਦਾ ਸਵਾਮੀ ਹੈ। ਇਸ ਨੂੰ ਵਰਖਾ ਦਾ ਦੇਵਤਾ ਮੰਨਿਆ ਜਾਂਦਾ ਹੈ ਅਤੇ ਇਸ ਦਾ ਜੰਗ ਵਿਰਤ੍ਰ ਨਾਮੀ ਦੁਰਭਿਖ ਦੇ ਸਵਾਮੀ ਦੈਂਤ ਨਾਲ ਹੁੰਦਾ ਰਹਿੰਦਾ ਹੈ। ਰਿਗ ਵੇਦ ਵਿਚ ਇੰਦਰ ਦੀ ਬਹੁਤ ਮਹਿਮਾ ਗਾਈ ਗਈ ਹੈ। ਪੁਰਾਣਾਂ ਅਨੁਸਾਰ ਇਹ ਅਦਿਤੀ ਦੇ ਗਰਭ ਤੋਂ ਕਸ਼ਯਪ ਦਾ ਪੁਤਰ ਹੈ। ਵਾਮਨ ਇਸ ਦਾ ਛੋਟਾ ਭਾਈ ਦਸਿਆ ਜਾਂਦਾ ਹੈ।

ਰਿਗ ਵੇਦ ਅਨੁਸਾਰ ਇਹ ਨਿਸ਼ਟਿਗ੍ਰੀ ਦੇ ਪੁਤਰ ਸਨ। ਇਸ ਦੀ ਮਾਤਾ ਨੇ ਇਸ ਨੂੰ ਸਹੰਸਰ ਮਾਸ (ਮਹੀਨੇ) ਤਕ ਗਰਭ ਵਿਚ ਧਾਰਣ ਕਰ ਰਖਿਆ ਸੀ। ਇਸ ਦਾ ਜਦ ਜਨਮ ਹੋਇਆ ਤਦ ਇਹ ਵੀਰਯ-ਪੂਰਣ ਸੀ, ਇਸ ਲਈ ਇਸ ਨੂੰ ਦੇਖ ਕੇ ਹੀ ਇਨ੍ਹਾਂ ਦੀ ਮਾਤਾ ਇਸ ਉਪਰ ਮੁਗਧ ਹੋ ਗਈ ਸੀ। ਰਿਗ ਵੇਦ ਦੇ ਇਕ ਉਲੇਖ ਦੇ ਅਨੁਸਾਰ ਇਸ ਨੇ ਆਪਣੇ ਪਿਤਾ ਦੇ ਦੋਵੇਂ ਪੈਰ ਫੜ ਕੇ ਉਸ ਦਾ ਬਧ ਕਰ ਦਿਤਾ ਸੀ। ਅਥਰਵ ਵੇਦ ਅਨੁਸਾਰ ਇਸਦੀ ਮਾਤਾ ਏਕਾਸ਼ਟਕਾ ਸੀ। ਏਕਾਸ਼ਟਕਾ ਨੇ ਘੋਰ ਤਪਸਿਆ ਕਰਕੇ ਇਸ ਨੂੰ ਜਨਮ ਦਿਤਾ ਸੀ। ਦੇਵਤਿਆਂ ਨੇ ਦਸਯੂਆਂ ਅਤੇ ਅਸੁਰਾਂ ਦਾ ਸੰਘਾਰ ਇਸੇ ਮਹਾਂ ਸ਼ਕਤੀਸ਼ਾਲੀ ਇੰਦਰ ਦੀ ਸਹਾਇਤਾ ਨਾਲ ਕੀਤਾ ਸੀ। ਇਸ ਦੇ ਪਿਤਾ ਸੋਮ ਸਨ। ਸ਼ਤਪਥ ਬ੍ਰਾਹਮਣ ਦੇ ਅਨੁਸਾਰ ਇਸ ਦੀ ਉਤਪਤੀ ਪ੍ਰਜਾਪਤੀ ੍ਹ ਹੋਈ ਸੀ। ਪੌਰਾਣਿਕ ਮਤ ਅਨੁਸਾਰ ਪਿਤਾ ਕਸ਼ਯਪ ਅਤੇ ਮਾਤਾ ਅਦਿਤੀ ਸੀ। ਇਹ ਵੈਦਿਕ ਕਾਲ ਦੇ ਹੀ ਸਰਬ ਪ੍ਰਮੁਖ ਦੇਵਤਾ ਦੇ ਰੂਪ ਵਿਚ ਯਾਦ ਕੀਤੇ ਜਾਂਦੇ ਹਨ। ਰਿਗ ਵੇਦ ਦੇ ਤਰੈ ਦੇਵਤਿਆਂ ਵਿਚ ਅਗਨੀ, ਸੂਰਜ ਅਥਵਾ ਵਰੁਣ ਦੇ ਨਾਂ ਨਾਲ ਇੰਦਰ ਦਾ ਨਾਂ ਵੀ ਲਿਆ ਜਾਂਦਾ ਹੈ। ਮਿਤਾਨੀ ਸਾਹਿਤ ਵਿਚ ਵੀ ਇੰਦਰ ਦਾ ਨਾਂ ਮਿਲਦਾ ਹੈ।

ਰਿਕ ਸੰਹਿਤਾ ਵਿਚ ਇਸੇ ਦੇ ਵਿਸ਼ੇ ਵਿਚ ਸਭ ਤੋਂ ਵਧ (ਲਗ-ਪਗ 250) ਮੰਤਰ ਮਿਲਦੇ ਹਨ। ਇਨ੍ਹਾਂ ਮੰਤਰਾਂ ਵਿਚ ਇੰਦਰ ਤੋਂ ਦਾਸਾਂ ਅਤੇ ਦਸੂਆਂ ਦੇ ਨਗਰਾਂ ਦਾ ਨਾਸ਼ ਕਰਨ ਦੀ ਬਾਰ-ਬਾਰ ਪ੍ਰਾਰਥਨਾ ਕੀਤੀ ਗਈ ਹੈ। ਇਹ ਮੂਲ ਰੂਪ ਵਿਚ ਆਕਾਸ਼ ਅਤੇ ਬੱਦਲਾਂ ਦੇ ਪ੍ਰਤੀਕ ਸਰੂਪ ਵਿਚ ਮੰਨੇ ਹੋਏ ਦੇਵਤਾ ਹਨ। ਇਸ ਲਈ ਇਸ ਦਾ ਸਮਰਣ ਜਲ ਵਰਖਾ ਲਈ ਕੀਤਾ ਗਿਆ ਹੈ। ਇਸ ਦੇ ਦੇਵੇਂਦ੍ਰ ਹੋਣ ਦੀ ਕਥਾ ਇਹ ਹੈ ਕਿ ਦਸੂਆਂ ਰਾਹੀਂ ਦੁਖ ਦੇਣ ਤੇ ਇਕ ਵਾਰ ਦੇਵਤਿਆਂ ਪ੍ਰਜਾਪਤਿ ਦੇ ਪਾਸ ਜਾ ਕੇ ਪ੍ਰਾਰਥਨਾ ਕੀਤੀ ਕਿ ਰਾਜਾ ਦੇ ਅਭਾਵ ਵਿਚ ਯੁਧ ਕਰਨਾ ਸੰਭਵ ਨਹੀਂ ਹੈ। ਪ੍ਰਜਾਪਤੀ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਇੰਦਰ ਅਗੇ ਰਾਜਾ ਬਣਨ ਦੀ ਬੇਨਤੀ ਕੀਤੀ। ਤਦ ਤੋਂ ਇੰਦਰ ਦੇਵਤਾ ਪਖ ਦੇ ਰਾਜਾ

ਹੋ ਗਏ। ਰਿਗ ਵੇਦ ਵਿਚ ਅਨੇਕ ਸਥਲਾਂ ਉਪਰ ਇੰਦਰ ਦੇ ਵ੍ਰਿਤ੍ਰ ਨੂੰ ਪਰਾਜਿਤ ਕਰਨ ਦਾ ਉਲੇਖ ਮਿਲਦਾ ਹੈ। ਪੁਰਾਣਾਂ ਵਿਚ ਇਸ ਕਥਾ ਦਾ ਵਿਕਾਸ ਅਤੇ ਵਿਸਤਾਰ ਹੋਰ ਵਾਧੂ ਕਰ ਦਿਤਾ ਗਿਆ ਹੈ। ਪੁਰਾਣਾਂ ਵਿਚ ਲਿਖਿਆ ਹੈ ਕਿ ਵ੍ਰਤਾਸੁਰ ਦੇ ਸੰਘਾਰ ਲਈ ਇੰਦਰ ਨੇ ਮਹਾਂ ਰਿਸ਼ੀ ਦਧੀਚ ਦੀਆਂ ਹਡੀਆਂ ਪ੍ਰਾਪਤ ਕਰਕੇ ਉਨ੍ਹਾਂ ਦਾ ਵਜ੍ਰ ਬਣਵਾਇਆ ਅਤੇ ਇਸ ਵਜ੍ਰ ਨਾਲ ਵ੍ਰਤ੍ਰਾਸੁਰ ਦਾ ਬਧ ਕੀਤਾ ਸੀ। ਤੈਤ੍ਰੀਯ ਬ੍ਰਾਹਮਣ ਵਿਚ ਕਿਹਾ ਗਿਆ ਹੈ ਕਿ ਦੇਵਤਿਆਂ ਨੇ ਇਕਠੇ ਹੋ ਕੇ ਪ੍ਰਜਾਪਤਿ (ਬ੍ਰਹਮਾ) ਨੂੰ ਦਸਿਆ ਕਿ ਅਸੁਰਾਂ ਦੀ ਸ੍ਰਿਸ਼ਟੀ ਹੋਣ ਉਪਰ ਇਨ੍ਹਾਂ ਦਾ ਦਮਨ ਕਰਨ ਵਾਲੇ ਦੀ ਵੀ ਜ਼ਰੂਰਤ ਹੋਵੇਗੀ। ਪ੍ਰਜਾਪਤਿ ਨੇ ਦੇਵਤਿਆਂ ਨੂੰ ਉਨ੍ਹਾਂ (ਦੇਵਤਿਆਂ) ਦੇ ਸਮਾਨ ਹੀ ਤਪੋਬਲ ਰਾਹੀਂ ਇੰਦਰ ਨੂੰ ਉਤਪਨ ਕਰਨ ਦੀ ਪ੍ਰੇਰਣਾ ਦਿਤੀ। ਦੇਵਤਿਆਂ ਨੇ ਬ੍ਰਹਮਾ ਦੇ ਹੁਕਮ ਅਨੁਸਾਰ ਦੀਰਘ ਕਾਲ ਤਕ ਘੋਰ ਤਪੱਸਿਆ ਕੀਤੀ। ਤਪ ਕਰਨ ਤੇ ਉਨ੍ਹਾਂ ਨੂੰ ਆਪਣੀ ਆਤਮਾ ਵਿਚ ਹੀ ਇੰਦਰ ਦਾ ਆਭਾਸ ਮਿਲਿਆ। ਉਨ੍ਹਾਂ ਨੇ ਇੰਦਰ ਅਗੇ ਜਨਮ ਧਾਰਨ ਦੀ ਅਰਦਾਸ ਕੀਤੀ। ਫਲ ਸਰੂਪ ਇੰਦਰ ਨੇ ਯੋਗ ਸਮੇਂ ਅਵਤਾਰ ਧਾਰਨ ਕੀਤਾ। ਇਸ ਗ੍ਰੰਥ ਵਿਚ ਇੰਦ੍ਰਾਣੀ ਨਾਲ ਵਿਆਹ ਹੋਣ ਦੇ ਪ੍ਰਬੰਧ ਵਿਚ ਵੀ ਲਿਖਿਆ ਹੈ ਕਿ ਇੰਦਰ ਨੇ ਉਸ ਦੇ ਪਿਤਾ ਪਲੋਮਾਂ ਨੂੰ ਮਾਰ ਕੇ ਹਸਤ ਗਤ ਕੀਤਾ ਸੀ। ਵੈਦਿਕ ਕਾਲ ਦੇ ਉਪਰਾਂਤ ਇੰਦਰ ਦੀ ਮਹਤਤਾ ਘਟਦੀ ਨਜ਼ਰ ਆਉਂਦੀ ਹੈ। ਰਾਮਾਇਣ, ਮਹਾਂ ਭਾਰਤ ਤੇ ਪੁਰਾਣਾਂ ਵਿਚ ਉਸ ਦਾ ਸਥਾਨ ਤ੍ਰਿੰਨਾਂ ਦੇਵਤਿਆਂ ਦੀ ਤੁਲਨਾ ਵਿਚ ਹੀਨ ਦਿਖਾਇਆ ਗਿਆ ਹੈ ਅਤੇ ਇਸ ਚਰਿਤ੍ਰ ਨੂੰ ਵੀ ਦੁਰਬਲ ਪੇਸ਼ ਕੀਤਾ ਗਿਆ ਹੈ। ਬਾਲਮੀਕ ਅਤੇ ਤੁਲਸੀ ਰਾਮਾਇਣ ਵਿਚ ਮੇਘ ਨਾਦ ਰਾਹੀਂ ਇਸ ਨੂੰ ਜਿਤਣ ਅਤੇ ਕੈਦੀ ਬਣਾਉਣ ਦੀ ਕਥਾ ਆਉਂਦੀ ਹੈ, ਇਸ ਦੀ ਸੁਤੰਤਰਤਾ ਪ੍ਰਾਪਤ ਕਰਨ ਲਈ ਦੇਵਤਿਆਂ ਨੂੰ ਰਾਵਣ ਲਈ ਅਮਰ ਹੋਣ ਦਾ ਵਰ ਦੇਣਾ ਪਿਆ ਸੀ। ਮਹਾਂ ਭਾਰਤ ਅਨੁਸਾਰ ਇਸ ਨੇ ਛਲ-ਰੂਪ (ਗੌਤਮ ਰਿਸ਼ੀ ਦਾ ਰੂਪ ਧਾਰਨ ਕਰਕੇ) ਧਾਰਨ ਕਰਕੇ ਗੌਤਮ ਦੀ ਪਰਣੀਤਾ ਪਤਨੀ ਅਹਲਿਆ ਤੋਂ ਰਤਿਦਾਨ ਪ੍ਰਾਪਤ ਕੀਤਾ ਸੀ। ਮੁਨੀ ਨੇ ਇਸ ਨੂੰ ਇਸ ਕਰਮ ਤੇ ਸਰਾਪ ਦਿਤਾ ਅਤੇ ਇਹ ਸਹੰਸਰ ਭਗ ਵਾਲੇ ਹੋ ਗਏ ਸਨ। ਰਾਮ ਅਵਤਾਰ ਵਿਚ ਸਵੰਬਰ ਦੇ ਅਵਸਰ ਉਪਰ ਰਾਮ ਦੇ ਦਰਸ਼ਨ ਨਾਲ ਇਸ ਦੇ ਭਗ ਨੇਤਰਾਂ ਵਿਚ ਤਬਦੀਲ ਹੋ ਗਏ ਸਨ। ਉਸ ਵੇਲੇ ਤੋਂ ਇਹ ਹਜ਼ਾਰ ਅਖਾਂ (ਸਹੰਸਰ-ਚਕਸ਼ੂ) ਕਹਿਲਵਾਏ। ਕਾਠਕ ਦੇ ਮਤ ਅਨੁਸਾਰ ਇਹ ਵਿਲਿਸੇਤੰਗਾ ਨਾਮੀ ਦਾਨਵੀ ਉਪਰ ਮੋਹਤ ਹੋਇਆ ਸੀ। ਇਕ ਵਾਰ ਬ੍ਰਹਸਪਤੀ ਦਾ ਸਨਮਾਨ ਨਾ ਕਰਨ ਦੇ ਕਾਰਨ ਦੇਵਤਿਆਂ ਸਹਿਤ ਇਸ ਨੂੰ ਅਸੁਰਾਂ ਤੋਂ ਹਾਰਨਾ ਪਿਆ ਸੀ। ਤਦ ਇਹ ਦੇਵਤਿਆਂ ਨਾਲ ਬ੍ਰਹਮਾ ਦੀ ਸ਼ਰਨ ਵਿਚ ਗਿਆ। ਵਿਸ਼ਵ ਰੂਪ ਇਸ ਦੇ ਗੁਰੂ ਬਣੇ ਤਦ ਇਸ ਨੂੰ ਜਿਤ ਪ੍ਰਾਪਤ ਹੋਈ। ਭਾਗਵਤ ਪੁਰਾਣ ਵਿਚ ਕ੍ਰਿਸ਼ਨ ਕਥਾ ਤੋਂ ਵੀ ਇਸ ਦੇ ਮਹਤਵ ਨੂੰ ਘਟ ਕਰਨ ਦੇ ਪ੍ਰਮਾਣ ਮਿਲਦੇ ਹਨ। ਸ੍ਰੀ ਕ੍ਰਿਸ਼ਨ ਤੋਂ ਪਹਿਲੋਂ ਬ੍ਰਿਜਵਾਸੀ ਲੋਕ ਇੰਦਰ ਦੀ ਪੂਜਾ ਹਰ ਸਾਲ ਕਰਦੇ ਹੁੰਦੇ ਸਨ, ਪਰ ਕ੍ਰਿਸ਼ਨ ਜੀ ਦੇ ਕਹਿਣ ਤੇ ਇੰਦਰ ਦੀ ਪੂਜਾ ਛੱਡ ਦਿਤੀ ਗਈ ਅਤੇ ਗੋਵਰਧਨ ਦੀ ਪੂਜਾ ਸ਼ੁਰੂ ਹੋ ਗਈ। ਇਸ ਉਪਰ ਇੰਦਰ ਨੇ ਕ੍ਰੋਧ ਕਰਕੇ ਪ੍ਰਲੈ ਦੇ ਬੱਦਲਾਂ ਨੂੰ ਬ੍ਰਿਜ ਪ੍ਰਦੇਸ ਨੂੰ ਜਲ-ਮਗਨ ਕਰ ਦੇਣ ਲਈ ਹੁਕਮ ਦਿਤਾ। ਸ੍ਰੀ ਕ੍ਰਿਸ਼ਨ ਨੇ

Sri Satguru Jagjit Singh Ji Elibrary NamdhariElibrary@gmail.com

ਆਪਣੀ ਚੀਚੀ ਉਂਗਲੀ ਉਪਰ ਗੋਵਰਧਨ ਨੂੰ ਉਠਾ ਕੇ ਬ੍ਰਿਜਵਾਸੀਆਂ ਦੀ ਰਖਿਆ ਕੀਤੀ ਅਤੇ ਇਸ ਪ੍ਰਕਾਰ ਇੰਦਰ ਦੇ ਹੰਕਾਰ ਨੂੰ ਤੋੜਿਆ।

"ਸੂਰਦਾਸ ਪ੍ਰਭੂ ਇੰਦ੍ਰ-ਗਰਵ ਹਰਿ, ਬ੍ਰਜ ਰਾਖਯੋ ਕਰਵਰ ਤੇ"

ਮਾਰਕੰਡੇ ਪੁਰਾਣ ਵਿਚ ਇਸ ਨੂੰ ਮਹਿਖਾਸੁਰ, ਸੁੰਭ ਅਤੇ ਨਿਸੁੰਭ ਤੋਂ ਪਰਾਜਿਤ ਦਿਖਾਇਆ ਜਾਂਦਾ ਹੈ ਅਤੇ ਦੁਰਗਾ ਰਾਖਸ਼ਾਂ ਨੂੰ ਮਾਰ ਕੇ ਇਸ ਨੂੰ ਅਮਰਾਵਤੀ ਦੇ ਰਾਜ ਉਪਰ ਰਾਜ ਤਿਲਕ ਦਿੰਦੀ ਹੈ। ਇਸੇ ਪ੍ਰਕਾਰ ਦੀਆਂ ਅਨੇਕ ਕਥਾਵਾਂ ਇੰਦਰ ਦੇ ਸਬੰਧ ਵਿਚ ਹਨ। ਇੰਦਰ ਦੇ ਨਾਂ ਵੀ ਅਨੇਕ—ਮਹੇਂਦ੍ਰ, ਸ਼ਕ੍ਰਧੁਨ, ਅਹੀ, ਦੱਤਯ, ਵਜ੍ਰਪਾਣਿ, ਮੇਘ ਵਾਹਨ, ਪਾਕਸ਼ਾਸਨਾ, ਦੇਵਪਤਿ, ਸੁਰਪਤਿ, ਦਿਵਸਪਤਿ, ਉਲੂਕ, ਸ੍ਰਰਗਪਤਿ, ਜਿਸ਼ਣ, ਮਰੁਤਵਾਨ, ਉਗ੍ਰਧੁਨਵਾ ਅਤੇ ਪੁਰੰਦਰ ਆਦਿ—ਹਨ। ਇੰਦਰ ਦਾ ਵਾਹਨ—ਐਰਾਵਤ, ਸ਼ਸਤ੍ਰ—ਵਜ੍ਰ; ਇਸਤ੍ਰੀ—ਸ਼ਚੀ, ਪੁਤਰ— ਜਯੰਤ, ਨਗਰੀ—ਅਮਰਾਵਤੀ, ਬਨ—ਨੰਦਨ, ਘੋੜਾ—ਉਚ ਸ਼ਰਵਾ, ਸਾਰਥੀ—ਮਾਤਲ ਹੈ। ਵ੍ਰਤ੍ਰ, ਵਲਿ, ਵਿਰੋਚਨ, ਮਹਿਖਾਸੁਰ, ਸੁੰਭ-ਨਿਸੁੰਭ ਇਸ ਦੇ ਪ੍ਰਧਾਨ ਸ਼ਤਰੂ ਹਨ। ਇਹ ਜਯੇਸ਼ਠਾ ਨਖਤਰ ਤੇ ਪੂਰਬ ਦਿਸ਼ਾ ਦਾ ਸਵਾਮੀ ਹੈ।

**ਗਿਰ ਕੈਲਾਸ਼** :—ਕੈਲਾਸ਼ ਪਰਬਤ ਜੋ ਸ਼ਿਵਜੀ ਅਤੇ ਪਾਰਬਤੀ ਜੀ ਦਾ ਨਿਵਾਸ ਸਥਾਨ ਦਸਿਆ ਜਾਂਦਾ ਹੈ। ਰਾਵਣ ਅਤੇ ਬਾਨਾਸੁਰ ਆਦਿ ਮਹਾਂ ਬਲੀ ਰਾਖਸ਼ਾਂ ਨੇ ਇਥੇ ਹੀ ਸ਼ਿਵਜੀ ਦੀ ਤਪਸਿਆ ਕੀਤੀ ਸੀ।

ਪਉੜੀ (੪) **ਅਮਰਾਵਤੀ** :—ਸਵਰਗ ਦੇਵਤਿਆਂ ਦਾ ਨਿਵਾਸ ਸਥਾਨ। ਦੇਵਤੇ ਅਮਰ ਹਨ ਇਸ ਲਈ ਇਹ ਅਮਰਾਵਤੀ ਹੋਈ। ਇੰਦਰ ਦੀ ਰਾਜਧਾਨੀ।

ਪਉੜੀ (੫) **ਮਹਾ ਮਾਈ** :—ਦੁਰਗਾ ਨੂੰ ਮਹਾ ਮਾਈ ਕਿਹਾ ਗਿਆ ਹੈ ਅਤੇ ਸ਼ਾਸਤਰਾਂ ਵਿਚ ਉਸ ਨੂੰ ਜਗਤ ਮਾਤਾ ਦਾ ਦਰਜਾ ਦਿਤਾ ਗਿਆ ਹੈ। ਗੁਰੂ ਸਾਹਿਬਾਨ ਨੇ ਪਰਮਾਤਮਾ ਨੂੰ ਮਾਤਾ ਅਤੇ ਪਿਤਾ ਦੋਵੇਂ ਨਾਂ ਦਿਤੇ ਹਨ।

ਪਉੜੀ (੯) **ਚੰਡੀ** :—(ਚੰਡੀ ਦੇਵੀ) ਮਾਰਕੰਡੇ ਪੁਰਾਣ ਅਨੁਸਾਰ ਦੇਵਤਿਆਂ ਦੇ ਤੇਜ ਵਿਚੋਂ ਮਿਲ ਕੇ ਇਕ ਦੇਵੀ ਨੇ ਰੂਪ ਧਾਰਨ ਕੀਤਾ, ਜਿਸ ਦਾ ਅਪਾਰ ਤੇਜ ਸੀ। ਜਿਸ ਦੀ ਸੁੰਦਰਤਾ ਅਤੇ ਬਾਹੂ ਬਲ ਅਸੀਮ ਸੀ। ਇਸੇ ਦੇਵੀ ਦੇ ਨਾਂ ਉਪਰ ਕਲਗ਼ੀਧਰ ਨੇ ਚੰਡੀ ਚਰਿਤ੍ਰ—1 ਅਤੇ 2 ਲਿਖੇ। "ਵਾਰ ਸ੍ਰੀ ਭਗਉਤੀ ਜੀ ਕੀ" ਵੀ ਇਸੇ ਚੰਡੀ (ਦੇਵੀ) ਦੀ ਸੂਰਬੀਰਤਾ ਦੇ ਯਸ਼ਗਾਨ ਵਿਚ ਹੈ। ਇਸ ਵਿਚ ਚੰਡੀ ਚਰਿਤ੍ਰ ਦੀ ਅਪੇਖਿਆ ਮੌਲਕਤਾ ਅਧਿਕ ਹੈ।

ਪਉੜੀ (੧੦) **ਧੂਮ ਕੇਤ** :—ਇਹ ਇਕ ਸਤਾਰਾ ਹੈ ਜਿਸ ਨੂੰ ਪੰਜਾਬੀ ਵਿਚ ਬੋਦੀ ਵਾਲਾ ਤਾਰਾ ਕਿਹਾ ਜਾਂਦਾ ਹੈ। ਇਸ ਬਾਰੇ ਇਹ ਰਵਾਇਤ ਚਲੀ ਆਉਂਦੀ ਹੈ ਕਿ ਇਹ ਸਿਤਾਰਾ ਬਦ-ਬਖਤੀ, ਮੁਸੀਬਤ; ਦੁਖ ਅਤੇ ਤਬਾਹੀ ਦੀ ਨਿਸ਼ਾਨੀ ਹੈ। ਜਿਸ ਸਮੇਂ ਇਹ ਚੜ੍ਹਦਾ ਹੈ ਸੰਸਾਰ ਵਿਚ ਭੁਚਾਲ, ਜੰਗ ਅਤੇ ਹੋਰ ਬਰਬਾਦੀਆਂ ਸ਼ੁਰੂ ਹੋ ਜਾਂਦੀਆਂ ਹਨ। ਇਸ ਕਾਰਨ ਧੂਮ ਕੇਤ ਤੋਂ ਭਾਵ ਤਬਾਹੀ ਹੈ।

Sri Satguru Jagjit Singh Ji Elibrary NamdhariElibrary@gmail.com

ਪਉੜੀ (੧੮) **ਜਟਧਾਰੀ** :—ਜਟਾਂ ਧਾਰਨ ਕਰਨ ਵਾਲਾ, ਸਾਧੂ, ਸੰਤ । ਪਰ ਇਥੇ ਜਟਧਾਰੀ ਤੋਂ ਭਾਵ ਸ਼ਿਵਜੀ ਭੋਲੇ ਨਾਥ ਤੋਂ ਹੈ, ਜਿਨ੍ਹਾਂ ਬਾਰੇ ਇਹ ਪ੍ਰਸਿਧ ਹੈ ਕਿ ਜਦ ਭਗੀਰਥ (ਸੂਰਜਵੰਸ਼ੀ ਰਾਜਾ) ਨੇ ਆਪਣੇ ਪੂਰਵਜਾਂ ਦੀ ਮੁਕਤੀ ਲਈ ਗੰਗਾ ਨੂੰ ਸਵਰਗ ਤੋਂ ਪ੍ਰਿਥਵੀ ਉਤੇ ਆਉਣ ਲਈ ਘੋਰ ਤਪਸਿਆ ਕੀਤੀ ਤਦ ਗੰਗਾ ਨੂੰ ਸਭ ਤੋਂ ਪਹਿਲੋਂ ਸ਼ਿਵਜੀ ਨੇ ਆਪਣੀਆਂ ਜਟਾਂ ਵਿਚ ਧਾਰਨ ਕੀਤਾ ਅਤੇ ਫੇਰ ਉਨ੍ਹਾਂ ਜਟਾਂ ਵਿਚੋਂ ਗੰਗਾ ਦੀ ਧਾਰ ਪ੍ਰਿਥਵੀ ਉਪਰ ਬੜੇ ਵੇਗ ਵਿਚ ਡਿਗੀ । ਇਥੇ ਗੁਰੂ ਜੀ ਨੇ ਦੈਂਤਾਂ ਦੇ ਸਰੀਰ ਵਿਚੋਂ ਲਹੂ ਦੇ ਪਰਨਾਲਿਆਂ ਨੂੰ ਗੰਗਾ ਦੀ ਧਾਰ ਨਾਲ ਉਪਮਾ ਦਿਤੀ ਹੈ ਭਾਵ ਨਦੀ ਦੇ ਪਰਵਾਹ ਵਾਂਗ ਲਹੂ ਚਲ ਰਿਹਾ ਸੀ ਅਤੇ ਦੈਂਤ ਮਾਨੋਂ ਪਰਬਤ ਸਨ ।

ਪਉੜੀ (੧੯) **ਧਉਲ** :— ਪੁਰਾਣਾਂ ਅਨੁਸਾਰ ਇਹ ਧਰਤੀ ਇਕ ਚਿਟੇ ਬਲਦ ਦੇ ਸਿੰਙਾਂ ਉਪਰ ਖੜੀ ਹੈ । ਇਹ ਰਵਾਇਤ ਮੁਸਲਮਾਨਾਂ ਵਿਚ ਵੀ ਪ੍ਰਚਲਤ ਹੈ । ਉਰਦੂ ਦੇ ਪ੍ਰਸਿਧ ਕਵੀ ਸੌਦਾ ਨੇ ਹਜ਼ਰਤ ਅਲੀ ਦੀ ਪ੍ਰਸ਼ੰਸਾ ਵਿਚ ਇਕ ਕਸੀਦਾ ਲਿਖਿਆ ਹੈ ਜਿਸ ਵਿਚ ਧਉਲ ਦਾ ਜ਼ਿਕਰ ਕੀਤਾ ਹੈ:—

ਜੋਸ਼ੇ ਰੂਈਦਗੀ–ਏ-ਖਾਕ ਸੇ ਕੁਛ ਦੂਰ ਨਹੀਂ ॥
ਸ਼ਾਖ ਮੇਂ **ਗਾਉ ਜ਼ਮੀਨ** ਕੇ ਭੀ ਜੋ ਫੂਟੇ ਕੋਂਪਲ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਹਿਮ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਖੰਡਣ ਕੀਤਾ ਸੀ । ਆਪ ਇਸ ਰਵਾਇਤ ਨੂੰ ਬਿਲਕੁਲ ਭਰਮ ਅਤੇ ਝੂਠਾ ਖਿਆਲ ਕਰਦੇ ਸਨ । ਫਰਮਾਉਂਦੇ ਹਨ :—

ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸਤੇ ਭਾਰੁ ਤਲੈ ਕਵਣ ਜੋਰੁ ॥

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਕਲਗ਼ੀਧਰ ਇਸ ਰਵਾਇਤ ਵਿਚ ਵਿਸ਼ਵਾਸ ਰਖਦੇ ਸਨ ? ਇਸ ਦਾ ਉਤਰ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦੇਵ ਜੀ ਦੇ ਮੂਲ ਸਿਧਾਂਤ ਵਿਚ ਪੂਰਾ ਅਤੇ ਮੁਕੰਮਲ ਯਕੀਨ ਰਖਦੇ ਸਨ, ਪਰ ਇਕ ਮਹਾਨ ਕਵੀ ਦੇ ਨਾਤੇ ਆਪ ਜੀ ਨੇ ਇਸ ਅਲੰਕਾਰ ਨੂੰ ਇਕ ਮਹਾਨ ਕਲਾਕਾਰ ਵਾਂਗ ਵਰਤਕੇ ਆਪਣੇ ਆਸ਼ੇ ਨੂੰ ਪ੍ਰਗਟ ਕਰਨ ਲਈ ਬਲ ਦਿਤਾ ਹੈ । ਵਾਸਤਵ ਵਿਚ ਜੇ ਅਸੀਂ ਮਿਥਿਹਾਸ ਨੂੰ ਬਿਲਕੁਲ ਹੀ ਛਡ ਦਈਏ ਤਦ ਕਵਿਤਾ ਦੇ ਰੰਗ ਵਿਚ ਭੰਗ ਪੈ ਸਕਦਾ

Sri Satguru Jagjit Singh Ji Elibrary NamdhariElibrary@gmail.com

ਹੈ। ਇਸ ਲਈ ਇਥੇ ਧਉਲ ਸ਼ਬਦ ਤੋਂ ਇਹ ਵਿਚਾਰ ਕਰਨਾ ਕਿ ਕਲਗੀਧਰ ਇਨ੍ਹਾਂ ਵਹਿਮਾਂ ਵਿਚ ਵਿਸ਼ਵਾਸ ਰਖਦੇ ਸਨ ਸਾਡੀ ਆਪਣੀ ਕਮਜ਼ੋਰੀ ਦਾ ਸਬੂਤ ਹੈ ਅਤੇ ਗੁਰੂ ਦੇਵ ਨਾਲ ਬੇਇਨਸਾਫੀ ਹੈ।

**ਕੂਰਮ** :—(ਕੂਰਮ), ਕਛੂਕੁੰਮਾ। ਵਿਸ਼ਨੂੰ ਦਾ ਅਵਤਾਰ। ਕੂਰਮ ਸ਼ਬਦ ਤੋਂ ਹੇਠ ਲਿਖੇ ਉਲੇਖ ਪ੍ਰਾਪਤ ਹੁੰਦੇ ਹਨ।

ਕੂਰਮ ਵਿਸ਼ਨੂੰ ਦੇ ਦੂਜੇ ਅਵਤਾਰ ਦਾ ਨਾਂ ਹੈ। ਪ੍ਰਜਾਪਤਿ ਨੇ ਸੰਤਤਿ ਪ੍ਰਜਨਨ ਦੇ ਭਾਵ ਤੋਂ ਕੂਰਮ ਦਾ ਰੂਪ ਧਾਰਨ ਕੀਤਾ ਸੀ। ਇਸ ਕਛਪ ਅਵਤਾਰ ਦੀ ਪਿਠ ਦਾ ਘੇਰਾ ਇਕ ਲਖ ਯੋਜਨ ਦਾ ਸੀ (ਇਕ ਯੋਜਨ=ਚਾਰ ਕੋਹ, ਭਾਵ ਚਾਰ ਲਖ ਕੋਹ ਦਾ ਘੇਰਾ ਸੀ)। ਕੂਰਮ ਦੀ ਪਿਠ ਉਪਰ ਮੰਦਰਾਚਲ ਪਰਬਤ ਸਥਾਪਤ ਕਰਨ ਨਾਲ ਹੀ ਸਮੁੰਦਰ ਮੰਥਨ ਸੰਭਵ ਹੋ ਸਕਿਆ ਤੇ 14 ਰਤਨ ਪ੍ਰਾਪਤ ਕੀਤੇ ਗਏ। "ਪਦਮ ਪੁਰਾਣ" ਵਿਚ ਇਸੇ ਅਧਾਰ ਉਪਰ ਵਿਸ਼ਨੂੰ ਦਾ **ਕੂਰਮ** ਅਵਤਾਰ ਵਰਣਿਤ ਹੈ।

ਅਠਾਰਾਂ ਪੁਰਾਣਾਂ ਵਿਚ ਇਕ "**ਕੂਰਮ ਪੁਰਾਣ**" ਨਾਂ ਦਾ ਵੀ ਹੈ। ਇਸ ਪੁਰਾਣ ਦੇ ਸ਼ਲੋਕਾਂ ਦੀ ਗਿਣਤੀ 17 ਹਜ਼ਾਰ ਹੈ ਤੇ ਇਸ ਪੁਰਾਣ ਦੀ ਪ੍ਰਕ੍ਰਿਤਿ ਤਾਮਸੀ ਕਹੀ ਗਈ ਹੈ। ਪੁਰਾਣਾਂ ਦੀ ਆਂਤਰਿਕ ਗਵਾਹੀ ਤੋਂ ਗਿਆਤ ਹੁੰਦਾ ਹੈ ਕਿ ਭਗਵਾਨ ਵਿਸ਼ਨੂੰ ਨੇ ਆਪਣੇ ਇਸ **ਕੱਛਪ-ਅਵਤਾਰ** ਵਿਚ ਰਿਖੀਆਂ ਦੇ ਜੀਵਨ ਦੇ ਚਾਰ ਲਖਸ਼ਾਂ—ਧਰਮ, ਅਰਥ, ਕਾਮ, ਮੋਖ—ਦਾ ਵਰਣਨ ਕੀਤਾ ਹੈ। ਇਸ ਵਿਚ ਪ੍ਰਮੁਖ ਰੂਪ ਤੋਂ ਸ਼ੈਵ ਸਿਧਾਂਤ ਹੀ ਪਾਏ ਜਾਂਦੇ ਹਨ। ਇਸ ਦੇ ਬਹੁਤ ਸਾਰੇ ਭਾਗ ਵਿਚ ਸ਼ਿਵ ਤੇ ਦੁਰਗਾ ਦੀ ਉਪਾਸ਼ਨਾ ਦਾ ਹੀ ਪ੍ਰਤਿਪਾਦਨ ਹੈ। ਇਸ ਪੁਰਾਣ (ਕੂਰਮ) ਦੀ ਰਚਨਾ ਕੋਈ ਬਹੁਤ ਪੁਰਾਣੀ ਨਹੀਂ ਜਾਪਦੀ।

ਭਾਗਵਤ ਪੁਰਾਣ ਅਨੁਸਾਰ, ਜਦ ਦੇਵਤੇ ਅਤੇ ਦੈਂਤ ਖੀਰ ਸਮੁੰਦਰ ਰਿੜਕਣ ਲਗੇ, ਤਦ ਮੰਦਰਾਚਲ ਨੂੰ ਮਧਾਣੀ ਬਣਾਇਆ ਗਿਆ, ਪਰ ਇਹ ਮਧਾਣੀ ਇਤਨੀ ਭਾਰੀ ਸੀ ਜੋ ਥਲੇ ਹੀ ਥਲੇ ਧਸਦੀ ਜਾਂਦੀ ਸੀ। ਵਿਸ਼ਨੂੰ ਭਗਵਾਨ ਨੇ ਕਛੂ ਦਾ ਰੂਪ ਧਾਰ ਕੇ ਹੇਠ ਪਿਠ ਦਿਤੀ, ਜਿਸ ਤੋਂ ਆਸਾਨੀ ਨਾਲ ਰਿੜਕਣ ਦਾ ਕੰਮ ਅਰੰਭ ਹੋਇਆ। ਵਿਆਸ ਮੁਨੀ ਨੇ ਲਿਖਿਆ ਹੈ ਕਿ ਇਸ **ਕਛ-ਅਵਤਾਰ ਦੀ** ਪਿਠ ਇਕ ਲਖ ਜੋਜਨ ਦੀ ਸੀ। ਇਸ ਵਾਰ ਵਿਚ ਇਹ ਸ਼ਬਦ ਕੇਵਲ ਅਲੰਕਾਰ ਦੇ ਤੌਰ ਉਪਰ ਵਰਤਿਆ ਗਿਆ ਹੈ, ਮੂਲ ਸਿਧਾਂਤ ਦੇ ਤੌਰ ਤੇ ਇਸ ਦਾ ਪ੍ਰਯੋਗ ਨਹੀਂ ਕੀਤਾ ਗਿਆ। ਇਸ ਸ਼ਬਦ ਨੇ ਅਤਿਸ਼ੁਕਤੀ ਅਲੰਕਾਰ ਦਾ ਰੰਗ ਬੰਨ੍ਹ ਦਿਤਾ ਹੈ।

ਪਉੜੀ (੨੧) **ਈਸਰ** :—ਈਸ਼੍ਵਰ, ਪਰਮਾਤਮਾ, ਮਹਾਂਦੇਵ, ਮਹੇਸ਼! ਵਿਦਵਾਨਾਂ ਦਾ ਕਥਨ ਹੈ ਕਿ ਜਦ ਪਰਮਾਤਮਾ ਸੁੰਨ, (ਅਫੁਰ ਅਵਸਥਾ) ਅਵਸਥਾ ਵਿਚ ਹੁੰਦਾ ਹੈ

Sri Satguru Jagjit Singh Ji Elibrary NamdhariElibrary@gmail.com

ਉਸ ਵੇਲੇ ਉਸ ਦੀਆਂ ਸਭ ਸ਼ਕਤੀਆਂ ਉਸ ⌒ ਵਿਚ ਕੇਂਦ੍ਰਤ ਰਹਿੰਦੀਆਂ ਹਨ । ਇਸ ਅਵਸਥਾ ਨੂੰ ਨਿਰੰਕਾਰ, ੧ ਓਂਕਾਰ ਨਾਂ ਦਿਤੇ ਜਾਂਦੇ ਹਨ। ਜਦ 'ਪਰਮਾਤਮਾ' ਦੀ 'ਸਫੁਰ ਅਵਸਥਾ' ਹੁੰਦੀ ਹੈ ਤਦ ਜਗਤ ਦੀ ਰਚਨਾ ਸ਼ੁਰੂ ਹੋ ਜਾਂਦੀ ਹੈ ਇਸ ਨਿਰੰਕਾਰੀ ਅਵਸਥਾ ਨੂੰ ਈਸ਼ਰ ਜਾਂ ਕਰਤਾ ਪੁਰਖ ਕਿਹਾ ਜਾਂਦਾ ਹੈ ।

ਪਉੜੀ (੨੯) **ਨਿਸੁੰਭ** :—ਕਸ਼ਯਪ ਅਤੇ ਦਨੋ ਦਾ ਸੁੰਭ ਨਾਲੋਂ ਛੋਟਾ ਪੁਤਰ । ਇਹ ਸੁੰਭ ਦਾ ਛੋਟਾ ਭਰਾ ਸੀ ਅਤੇ ਉਸ ਦਾ ਸਭ ਤੋਂ ਵਡਾ ਸਿਰਤਾਜ ਸਰਦਾਰ ਸੀ । ਜੋ ਦੇਵੀ ਨੂੰ ਆਪਣੇ ਭਰਾ ਲਈ ਜਿਤਣਾ ਚਾਹੁੰਦਾ ਸੀ । ਇਹ ਬਹੁਤ ਹੀ ਵਡਾ ਹੰਕਾਰੀ ਸੀ, ਜਿਸ ਨੂੰ ਦੁਰਗਾ ਨੇ ਇੰਜ ਖਿਡਾ ਖਿਡਾ ਕੇ ਮਾਰਿਆ ਜਿਵੇਂ ਸ਼ੇਰ ਚੂਹੀ ਨੂੰ ਪਲੋਸ ਪਲੋਸ ਕੇ ਮਾਰ ਦੇਵੇ ।

**ਭਵਾਨੀ** :—ਭਵਨਾਂ ਦੀ ਮਾਲਕਾ ਦੇਵੀ, ਇਥੇ ਦੁਰਗਾ ਨੂੰ ਭਵਾਨੀ ਕਿਹਾ ਗਿਆ ਹੈ ।

**ਲੋਚਨ ਧੂਮ** :—ਧੂਮਰ ਲੋਚਨ : ਧੂਮ ਦੇ ਅਰਥ ਧੂਆਂ ਹਨ ਅਤੇ ਲੋਚਨ ਤੋਂ ਭਾਵ ਅੱਖਾਂ ਹਨ । ਧੂਏਂ ਰੰਗੀ ਅੱਖਾਂ ਵਾਲਾ ਇਕ ਦੈਂਤ ਜੋ ਸੁੰਭ ਦਾ ਬਹੁਤ ਵਡਾ ਪ੍ਰਾਕਰਮੀ ਸਰਦਾਰ ਸੀ, ਇਸ ਨੂੰ ਦੁਰਗਾ ਨੇ ਰਣ ਭੂਮੀ ਵਿਚ ਮਾਰਿਆ ਸੀ ।

"ਲੋਚਨ ਧੂਮ ਗੁਮਾਨੀ ਰਾਇ ਬੁਲਾਇਆ"
"ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ"

ਪਉੜੀ (੩੦) **ਚੰਡ** :—ਸ਼ਬਦ ਅਰਥ ਇਸ ਦੇ ਗੁਸਾ ਕਰਨਾ ਹੈ । ਵਾਰ ਵਿਚ ਜੋ ਸ਼ਬਦ ਆਇਆ ਹੈ ਉਹ ਸੁੰਭ ਦੈਂਤ ਦਾ ਸੈਨਾਪਤੀ 'ਮੁੰਡ' ਦਾ ਛੋਟਾ ਭਰਾ ਹੈ ਅਤੇ ਮਹਾਂ ਬਲੀ ਸੀ, ਜਿਸ ਨੇ ਕਈ ਰਣ ਜਿਤੇ ਸਨ । ਦੁਰਗਾ ਨੇ ਰਣ ਖੇਤਰ ਵਿਚ ਇਸ ਨੂੰ ਮਾਰਿਆ ਅਤੇ ਇਸੇ ਕਾਰਨ ਦੁਰਗਾ ਨੂੰ ਚੰਡ ਦੇ ਮਾਰਨ ਵਾਲੀ ਚੰਡੀ ਜਾਂ ਚੰਡਿਕਾ ਦੀ ਉਪਾਧੀ ਮਿਲੀ ।

**ਮੁੰਡ** :—ਚੰਡ ਦਾ ਵਡਾ ਭਰਾ ਇਕ ਦੈਂਤ ਜਿਸ ਨੂੰ ਦੇਵੀ ਨੇ ਮਾਰਿਆ ।

"ਮੁੰਡ ਕਾ ਮੁੰਡ ਉਤਾਰ ਦਯੋ ਅਬ ਚੰਡ ਕੋ ਹਾਥ ਲਗਾਵਤ ਚੰਡੀ" ਚੰਡੀ—1

ਪਉੜੀ (੩੩) **ਸ੍ਰਣਵਤ ਬੀਜ** :—(ਰਕਤ ਬੀਜ) : ਸ੍ਰਣਵਤ ਬੀਜ, ਰਕਤ ਬੀਜ ਦਾ ਹੀ ਦੂਜਾ ਨਾਂ ਹੈ । ਮਾਰ ਕੰਡੇ ਪੁਰਾਣ ਅਨੁਸਾਰ ਇਹ ਸੁੰਭ ਦਾ ਮੰਤਰੀ ਅਤੇ ਫੌਜੀ ਸਰਦਾਰ ਜਾਂ ਸੈਨਾਪਤੀ ਸੀ । ਇਸ ਨੇ ਦੁਰਗਾ ਨੂੰ ਫੜ ਲਿਆਉਣ ਲਈ ਇਕ ਘੋਰ ਯੁਧ ਕੀਤਾ । ਦੁਰਗਾ ਨੇ ਇਸ ਨੂੰ ਬੁਰੀ ਤਰ੍ਹਾਂ ਜ਼ਖਮੀ ਕੀਤਾ, ਪਰ ਜਿਥੇ ਇਸ ਦੇ ਲਹੂ ਦੀ ਬੂੰਦ (ਛਿਟ) ਡਿਗਦੀ ਸੀ ਉਥੇ ਹੀ ਨਵਾਂ ਸ੍ਰਣਵਤ ਬੀਜ (ਰਕਤ ਬੀਜ) ਪੈਦਾ ਹੋ ਜਾਂਦਾ ਸੀ । ਜਿਉਂ-ਜਿਉਂ ਦੁਰਗਾ ਉਨ੍ਹਾਂ ਉਗਮੇ ਹੋਏ

Sri Satguru Jagjit Singh Ji Elibrary NamdhariElibrary@gmail.com

ਦੈਂਤਾਂ ਨੂੰ ਮਾਰਦੀ ਸੀ, ਤਿਉਂ-ਤਿਉਂ ਲਹੂ ਦੀਆਂ ਛਿਟਾਂ ਤੋਂ ਹੋਰ ਅਧਿਕ ਦੈਂਤ ਪੈਦਾ ਹੁੰਦੇ ਜਾਂਦੇ ਸਨ। ਅੰਤ ਨੂੰ ਕਾਲੀ ਪ੍ਰਗਟ ਕੀਤੀ ਗਈ ਜਿਸ ਨੇ ਰਕਤ ਬੀਜ ਦੈਂਤਾਂ ਦਾ ਲਹੂ ਧਰਤੀ ਉਪਰ ਡਿਗਣ ਤੋਂ ਪਹਿਲਾਂ ਹੀ ਪੀ ਲਿਆ ਅਤੇ ਇੰਜ ਹੋਰ ਦੈਂਤ ਪੈਦਾ ਨਾ ਹੋ ਸਕੇ ਤੇ ਅੰਤ ਨੂੰ ਦੁਰਗਾ ਨੇ ਸ੍ਰਣਵਤ ਬੀਜ ਦਾ ਖਾਤਮਾ ਕਰ ਦਿਤਾ।

**ਚਮੁੰਡਾ, ਚਾਮੁੰਡਾ** :—(चामुण्डा), ਚੰਡ ਅਤੇ ਮੁੰਡ ਦੈਂਤਾਂ ਨੂੰ ਮਾਰਨ ਵਾਲੀ ਦੇਵੀ। ਮਾਰਕੰਡੇ ਪੁਰਾਣ ਵਿਚ ਲਿਖਿਆ ਹੈ ਕਿ ਚੰਡ ਅਤੇ ਮੁੰਡ ਦੋ ਰਾਖਸ਼ਾਂ ਨੂੰ ਮਾਰਨ ਵਾਲੀ ਦੁਰਗਾ ਦੇ ਮਥੇ ਵਿਚੋਂ ਇਕ ਦੇਵੀ ਪ੍ਰਗਟ ਹੋਈ, ਜਿਸ ਦੀ ਸ਼ਕਲ ਕਾਲੀ ਅਤੇ ਡਰਾਉਣੀ ਸੀ, ਇਸ ਦੇ ਇਕ ਹਥ ਤਲਵਾਰ ਅਤੇ ਦੂਜੇ ਹਥ ਵਿਚ ਫਾਹੀ ਅਤੇ ਮੋਢੇ ਤੇ ਇਕ ਭਾਰਾ ਗੁਰਜ ਸੀ। ਗਲ ਵਿਚ ਮੁੰਡਾਂ ਦੀ ਮਾਲਾ, ਸਰੀਰ ਤੇ ਹਾਥੀ ਦੀ ਖੱਲ, ਮੂੰਹ ਭਿਆਨਕ ਅੜਿਆ ਹੋਇਆ, ਜ਼ਬਾਨ ਬਾਹਰ ਨਿਕਲੀ ਹੋਈ, ਅਖੀਆਂ ਲਾਲ-ਲਾਲ ਅਤੇ ਬੜੇ ਜ਼ੋਰ-ਜ਼ੋਰ ਦੀਆਂ ਕਿਲਕਾਰੀਆਂ ਮਾਰ ਰਹੀ ਸੀ, ਜਿਸ ਵੇਲੇ ਇਸ ਨੇ ਚੰਡ ਅਤੇ ਮੁੰਡ ਦੋਹਾਂ ਦੈਂਤਾਂ ਨੂੰ ਮਾਰਿਆ ਤਦ ਉਨ੍ਹਾਂ ਦੇ ਸਿਰ ਦੁਰਗਾ ਪਾਸ ਲੈ ਗਈ, ਜਿਸ ਨੇ ਪ੍ਰਸੰਨ ਹੋ ਕੇ ਇਸ ਦਾ ਨਾਂ 'ਚਾਮੁੰਡਾ' ਰਖ ਦਿਤਾ।

ਪਉੜੀ (੪੧) **ਕਾਲੀ** :—(काली) ਚੰਡੀ, ਕਾਲਿਕਾ, ਦੁਰਗਾ, ਪਾਰਵਤੀ, ਗਿਰਜਾ। ਕਾਲੇ ਰੰਗ ਦੀ ਦੇਵੀ, ਦਸਮੇਸ਼ ਦੀ ਇਕ ਤੋਪ ਦਾ ਨਾਂ।

ਇਕ ਵਿਸ਼ੇਸ਼ ਦੇਵੀ ਦਾ ਨਾਂ ਕਾਲੀ ਹੈ। ਕਾਲਿਕਾ ਪੁਰਾਣ ਵਿਚ ਇਸ ਦੇ ਚਾਰ ਹਥਾਂ ਦੀ ਕਲਪਣਾ ਹੈ। ਇਹ ਦੇਵੀ ਆਪਣੇ ਸਜੇ ਹਥਾਂ ਵਿਚ ਖਟਵਾਂਗ ਤੇ ਚੰਦ੍ਰਹਾਸ ਅਤੇ ਖਬੇ ਹਥਾਂ ਵਿਚ ਢਾਲ ਤੇ ਪਾਸ਼ (ਫਾਹੀ) ਧਾਰਣ ਕਰਦੀ ਹੈ। ਇਸ ਦੇ ਗਲ ਵਿਚ ਨਰ-ਮੁੰਡਾ ਦੀ ਮਾਲਾ ਹੈ। ਸ਼ੇਰ ਦੀ ਖੱਲ ਇਸ ਦਾ ਵਾਹਨ ਹੈ।

**ਨੰਦਾ** :—ਦੁਰਗਾ। "ਕਰ ਨੰਦਾ ਖੜਗ ਉਠਾਇਕੈ॥

ਪਉੜੀ (੪੩) **ਜੋਗਣੀਆਂ** :—ਇਹ ਵੀ ਕਲਪਤ ਦੇਵੀਆਂ ਹਨ, ਜਿਨ੍ਹਾਂ ਦਾ ਕੰਮ ਖੂਨ ਪੀਣਾ ਹੈ। ਲੋਕ ਜਦ ਕਿਸੇ ਕਾਰਜ ਨੂੰ ਚਲਦੇ ਹਨ ਤਦ ਮਹੂਰਤ ਵੇਖਦੇ ਹਨ ਤਾਂਕਿ ਕਾਰਜ ਸਿਧੀ ਹੋਵੇ। ਜੇ ਜੋਗਣੀਆਂ ਸਿਧੀਆਂ ਮਥੇ ਵਿਚ ਵਜਦੀਆਂ ਹੋਣ ਤਦ ਉਸ ਬੰਨੇ ਉਸ ਦਿਨ ਸਫਰ ਨਹੀਂ ਕਰਦੇ। ਇਨ੍ਹਾਂ ਦੀ ਕੁਲ ਸੰਖਿਆ 65 ਦਸੀ ਜਾਂਦੀ ਹੈ। ਗੁਰਮਤ ਵਿਚ ਇਨ੍ਹਾਂ ਨੂੰ ਕੇਵਲ ਇਕ ਵਹਿਮ ਅਤੇ ਮਿਥਿਹਾਸ ਹੀ ਮੰਨਿਆ ਹੈ। ਇਥੇ ਕਲਗ਼ੀਧਰ ਨੇ ਤਲਵਾਰਾਂ ਜੋਗਣੀਆਂ ਮੰਨੀਆਂ ਹਨ ਅਤੇ ਇਹ ਰੂਪਕ ਅਲੰਕਾਰ ਹੈ।

ਪਉੜੀ (੪੫) **ਕਾਬਾ** :—ਉਚ ਸਮ ਭੂਮੀ : ਮਕੇ ਸ਼ਹਿਰ ਵਿਚ ਉਹ ਪਵਿਤਰ ਮਸਜਦ ਜਿਸ ਨੂੰ ਪਹਿਲੋਂ ਪਹਿਲ ਬਾਬਾ ਆਦਮ ਨੇ ਤਿਆਰ ਕੀਤਾ। ਹਜਰਤ ਨੂਹ ਦੇ

Sri Satguru Jagjit Singh Ji Elibrary NamdhariElibrary@gmail.com

ਤੂਫਾਨ ਸਮੇਂ ਇਸ ਦੇ ਕੇਵਲ ਚਿਨ੍ਹ ਹੀ ਰਹਿ ਗਏ ਸਨ। ਹਜਰਤ ਇਬਰਾਹੀਮ ਨੇ ਇਸ ਨੂੰ ਮੁੜ ਤਿਆਰ ਕੀਤਾ। ਹਜਰਤ ਮੁਹੰਮਦ ਸਾਹਿਬ ਦੇ ਵੇਲੇ ਤਕ ਇਸ ਵਿਚ ਮੂਰਤੀ ਪੂਜਾ ਹੁੰਦੀ ਚਲੀ ਆ ਰਹੀ ਸੀ। ਹਜਰਤ ਮੁਹੰਮਦ ਸਾਹਿਬ ਨੇ ਇਸ ਵਿਚੋਂ ਬੁਤ ਕਢ ਕੇ ਬਾਹਰ ਸੁਟੇ ਤੇ ਇਸ ਨੂੰ ਕੇਵਲ ਪਰਮਾਤਮਾ ਦੀ ਉਪਾਸ਼ਨਾ ਦੀ ਥਾਂ ਬਣਾਇਆ। ਇਸ ਵਿਚ ਅਜ ਕਲ ਸੰਗ-ਏ-ਅਸਵਦ ਹੈ ਜਿਸ ਨੂੰ ਬਹੁਤ ਹੀ ਪਵਿਤਰ ਮੰਨਿਆ ਜਾਂਦਾ ਹੈ। ਹਾਜੀ ਲੋਕ ਹਰ ਸਾਲ ਟੋਲਿਆਂ ਦੀ ਸ਼ਕਲ ਵਿਚ ਇਸ ਦਾ ਹਜ (ਯਾਤਰਾ) ਕਰਨ ਜਾਂਦੇ ਹਨ। ਚੂੰਕਿ ਇਹ ਉਚੀ ਜਗ੍ਹਾ ਤੇ ਮਸਜਦ ਹੈ, ਇਸ ਲਈ ਇਸ ਨੂੰ **'ਕਾਬਾ'** ਕਿਹਾ ਜਾਂਦਾ ਹੈ। ਇਸ ਪਵਿਤਰ ਮਸਜਦ ਨੂੰ ਬੈਤ-ਅਲ੍ਹਾ, ਕਿਬਲਾ, ਖਾਨਾ-ਏ-ਖੁਦਾ ਵੀ ਕਿਹਾ ਜਾਂਦਾ ਹੈ।

ਉਪਰੋਕਤ ਸ਼ਬਦ ਸਤਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਕਾਵਿ ਕਲਾ ਤੇ ਇਕ ਮਹਾਨ ਕਲਾਕਾਰ ਦੇ ਤੌਰ ਤੇ ਵਰਤੇ ਹਨ ਅਤੇ ਇਨ੍ਹਾਂ ਸ਼ਬਦਾਂ ਦੀ ਵਰਤੋਂ ਤੋਂ ਗੁਰੂ ਜੀ ਦੀ ਵਿਦਵਤਾ ਦਾ ਪਤਾ ਚਲਦਾ ਹੈ ਕਿ ਆਪ ਜੀ ਦਾ ਬਹੁਤ ਹੀ ਡੂੰਘਾ ਅਧਿਐਨ ਸੀ।

**ਹਰਣਾਖਸ਼** :—ਹਰਣਖ, ਹਰਨਾਕਿਸ, (ਹ੍ਰਿਣ੍ਯਾਕ੍ਸ਼), ਹਰਨ ਵਰਗੀਆਂ ਪੀਲੀਆਂ ਅਖਾਂ ਰਖਣ ਵਾਲਾ। ਇਕ ਦੈਂਤ, ਪ੍ਰਹਲਾਦ ਦਾ ਤਾਯਾ, ਜਿਸ ਨੂੰ ਵਿਸ਼ਨੂੰ ਨੇ ਮਾਰਿਆ। ਇਥੇ ਵਡੇ-ਵਡੇ ਦੈਂਤਾਂ ਤੋਂ ਭਾਵ ਹੈ।

## (ਅ) ਵਿਅਕਤੀ ਵਾਚਕ ਨਾਵਾਂ ਤੋਂ ਇਲਾਵਾ ਕੁਝ ਹੋਰ ਸ਼ਬਦਾਂ ਦੀ ਵਿਆਖਿਆ :—

ਪਉੜੀ (੧) **ਨਉਨਿਧਿ** :—ਨੌ ਨਿਧੀਆਂ, ਨੌ ਖਜ਼ਾਨੇ। ਸੰਸਕ੍ਰਿਤ ਸਾਹਿਤ ਅਨੁਸਾਰ ਖਾਸ-ਖਾਸ ਗਿਣਤੀਆਂ ਦੀਆਂ ਇਹ ਨਿਧੀਆਂ ਹਨ—ਪਦਮ, ਮਹਾਂ ਪਦਮ, ਸ਼ੰਖ, ਮਕਰ, ਕਛੋਪ, ਮੁਕੰਦ, ਕੁੰਦ, ਨੀਲ ਅਤੇ ਵਰੱਚ। ਮਾਰਕੰਡੇ ਪੁਰਾਣ ਅਨੁਸਾਰ ਪਦਮਿਨੀ ਨਾਮ ਦੀ ਵਿਦਿਆ ਦੇਵੀ ਦੇ ਆਸਰੇ ਨਿਧੀਆਂ ਰਹਿੰਦੀਆਂ ਹਨ ਅਤੇ ਇਸ ਦੇ ਲੇਖ ਤੋਂ ਸਿਧ ਹੁੰਦਾ ਹੈ ਕਿ ਇਹ ਨਿਧੀਆਂ ਖਾਸ-ਖਾਸ ਰਤਨ ਰੂਪ ਹਨ, ਪਦਮ ਨਿਧਿ ਸਾਤਵਿਕ ਹੈ ਇਸ ਤੋਂ ਪੁਤ ਪੋਤੇ ਵਧਦੇ ਹਨ, ਸੋਨਾ ਚਾਂਦੀ ਆਦਿ ਧਾਤਾਂ ਸਭ ਪ੍ਰਾਪਤ ਹੁੰਦੀਆਂ ਹਨ, ਮੁਕੰਦ ਨਿਧਿ ਰਜੋਗੁਣ ਪ੍ਰਧਾਨ ਹੈ ਇਸ ਤੋਂ ਸੰਗੀਤ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ, ਕਵੀ ਗਵੱਯੇ ਹਰ ਵੇਲੇ ਹਾਜ਼ਰ ਰਹਿੰਦੇ ਹਨ, ਮਕਰ ਨਿਧਿ ਤਮੋਗੁਣ ਹੈ ਇਸ ਤੋਂ ਸ਼ਸਤਰ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ, ਸਭ ਦੇ ਹਕੂਮਤ ਮਿਲਦੀ ਹੈ, ਇੰਜ ਹੀ ਦੂਜੀਆਂ ਨਿਧੀਆਂ ਦਾ ਵਰਣਨ ਹੈ।

ਪਉੜੀ (੨) **ਖੰਡਾ** :—ਕਲਗੀਧਰ ਨੇ ਮੰਗਲਾਚਰਨ ਵਿਚ ਭਗਉਤੀ ਤੋਂ ਭਾਵ ਪਰਮਾਤਮਾ

Sri Satguru Jagjit Singh Ji Elibrary NamdhariElibrary@gmail.com

ਲਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਸਿਧਾਂਤ ਹੈ ਕਿ ਨਿਰੰਕਾਰ ਨੇ ਹੀ ਸ੍ਰਿਸ਼ਟੀ ਸਾਜੀ ਹੈ। ਮਾਯਾ ਦੀ ਸਹਾਇਤਾ ਨਾਲ ਨਿਰੰਕਾਰ ਨੇ ਇਸ ਸੰਸਾਰ ਨੂੰ ਪੈਦਾ ਨਹੀਂ ਕੀਤਾ ਸਗੋਂ ਮਾਯਾ, ਬ੍ਰਹਮਾ,- ਬਿਸ਼ਨ, ਮਹੇਸ਼ ਅਤੇ ਬਾਕੀ ਸਾਰੇ ਸੰਸਾਰ ਨੂੰ ਪਰਮਾਤਮਾ ਨੇ ਬਗੈਰ ਕਿਸੇ ਸਹਾਇਤਾ ਖੁਦ ਹੀ ਪੈਦਾ ਕੀਤਾ ਹੈ, ਉਸ ਨੂੰ ਕਿਸੇ ਦੇ ਸਹਾਰੇ ਦੀ ਜ਼ਰੂਰਤ ਨਹੀਂ। ਆਸਾ ਦੀ ਵਾਰ ਵਿਚ ਦਸਦੇ ਹਨ :—

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ੁਰੂ ਵਿਚ ਭਗਉਤੀ ਤੋਂ ਭਾਵ ਪਰਮਾਤਮਾ ਦਾ ਲਿਆ ਅਤੇ ਉਸ ਪਰਮਾਤਮਾ ਨੇ ਪਹਿਲੋਂ ਮਾਯਾ ਨੂੰ ਉਤਪਨ ਕੀਤਾ ਅਤੇ ਨਾਲ ਹੀ ਖੁਦ ਸੰਸਾਰ ਨੂੰ ਰਚਿਆ। ਇਸ ਲਈ ਇਥੇ 'ਖੰਡਾ' ਤੋਂ ਭਾਵ ਮਾਯਾ ਹੈ ਅਤੇ ਰੂਪਕ ਅਲੰਕਾਰ ਦਾ ਪ੍ਰਯੋਗ ਕੀਤਾ ਗਿਆ ਹੈ। ਕਿਸੇ ਹੋਰ ਸਥਲ ਤੇ ਕਲਗ਼ੀਧਰ ਨੇ ਖੰਡੇ ਤੋਂ ਭਾਵ ਭਗਉਤੀ ਜਾਂ ਪਰਮਾਤਮਾ ਦਾ ਵੀ ਲਿਆ ਹੈ। ਬਚਿਤਰ ਨਾਟਕ ਵਿਚ ਲਿਖਦੇ ਹਨ :—

ਨਮਸਕਾਰ ਸ੍ਰੀ ਖੜਗ ਕਉ ਕਰੌ ਸੁ ਹਿਤੁ ਚਿਤੁ ਲਾਇ ॥

**ਮੇਦਨੀ** :—ਮੇਦ (ਮਿਝ=ਚਰਬੀ) ਤੋਂ ਬਣੀ ਪ੍ਰਿਥਵੀ।

ਮਾਰਕੰਡੇ ਪੁਰਾਣ ਵਿਚ ਕਥਾ ਹੈ ਕਿ ਮਧੁ ਅਤੇ ਕੈਟਭ ਵਿਸ਼ਨੂੰ ਦੇ ਕੰਨ ਵਿਚੋਂ ਉਪਜੇ, ਜਦ ਕਿ ਵਿਸ਼ਨੂੰ ਸੁਤੇ ਪਏ ਸਨ ਅਤੇ ਬ੍ਰਹਮਾ ਜੋ ਅਜੇ ਨਾਭ ਕਮਲ ਵਿਚੋਂ ਜੰਮਿਆ ਹੀ ਸੀ, ਉਸ ਦੇ ਖਾਣ ਨੂੰ ਇਹ ਦੋਵੇਂ ਦੈਂਤ ਲਪਕੇ ਇਸ ਉਪਰ ਵਿਸ਼ਨੂੰ ਨੇ ਦੋਹਾਂ ਨੂੰ ਮਾਰਿਆ, ਮਧੁ ਨੂੰ ਮਾਰਨ ਕਾਰਨ ਵਿਸ਼ਨੂੰ ਦਾ ਨਾਂ ਮਧੁਸੂਦਨ ਪ੍ਰਸਿਧ ਹੋ ਗਿਆ ਅਤੇ ਕੈਟਭ ਦੇ ਕਾਰਨ ਕੈਟਿਭਜਿਤ ਨਾਂ ਪਸਿਧ ਹੋਇਆ।

ਹਰਿਵੰਸ ਪੁਰਾਣ ਵਿਚ ਲਿਖਿਆ ਹੈ ਕਿ ਮਧੁ ਅਤੇ ਕੈਟਭ ਦੀ ਮਿਝ (ਚਰਬੀ) ਜੋ ਸਮੁੰਦਰ ਤੇ ਫੈਲ ਗਈ ਅਤੇ ਜਦ ਕਾਲੰਤਰ ਸੁਕ ਗਈ ਤਦ ਇਹ ਮਿਝ ਪ੍ਰਿਥਵੀ ਦੀ ਸ਼ਕਲ ਅਖਤਿਆਰ ਕਰ ਗਈ ਅਤੇ ਮਿਝ ਦੇ ਕਾਰਨ ਪ੍ਰਿਥਵੀ ਦਾ ਨਾ ਮੇਦਨੀ ਪੈ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤਰ ਨਾਟਕ ਵਿਚ ਇਸ ਸ਼ਬਦ ਦੀ ਵਿਆਖਿਆ ਖੁਦ ਹੀ ਕਰ ਦਿਤੀ ਹੈ :—

ਏਕ ਸ੍ਰਵਣ ਤੇ ਮੈਲ ਨਿਕਾਰਾ ॥
ਤਾਤੇ ਮਧੁ ਕੀਟਭ ਤਨ ਧਾਰਾ ॥
ਦੁਤੀਆ ਕਾਨ ਤੇ ਮੈਲ ਨਿਕਾਰੀ ॥
ਤਾਤੇ ਭਈ ਸ੍ਰਿਸਟ ਇਹ ਸਾਰੀ ॥

Sri Satguru Jagjit Singh Ji Elibrary NamdhariElibrary@gmail.com

ਤਿਨ ਕੋ ਕਾਲ ਬਹੁਰ ਬਧ ਕਰਾ ॥
ਤਿਨਕੋ ਮੇਦ ਸਮੁੰਦ ਮੋ ਪਰਾ ॥
ਚਿਕਨ ਤਾਸ ਜਲ ਪਰ ਤਿਰ ਰਹੀ ॥
ਮੇਧਾ ਨਾਮ ਤਬਿਹ ਤੇ ਕਹੀ ॥

**ਦੇਵਤੇ, ਦੈਂਤ, ਦਾਨੋ** :—ਪੁਰਾਣਾ ਦੀ ਕਥਾ ਅਨੁਸਾਰ, ਬ੍ਰਹਮਾ ਦੇ ਪੁਤਰ ਮਰੀਚ ਦਾ ਬੇਟਾ ਕਸ਼ਯਪ ਸੀ, ਜਿਸ ਦੀ ਪ੍ਰਜਾਪਤੀਆਂ ਵਿਚ ਗਿਣਤੀ ਕੀਤੀ ਜਾਂਦੀ ਹੈ। ਵਾਮਨ ਅਵਤਾਰ, ਜਿਸ ਨੇ ਰਾਜਾ ਬਲ ਨੂੰ ਪਾਤਾਲ ਲੋਕ ਭੇਜਿਆ ਸੀ, ਇਸ ਕਸ਼ਯਪ ਦਾ ਹੀ ਪੁਤਰ ਸੀ। ਸਿਮ੍ਰਿਤ ਅਤੇ ਪੁਰਾਣਾਂ ਵਿਚ ਹਵਾਲਾ ਮਿਲਦਾ ਹੈ ਕਿ ਦਖ ਪ੍ਰਜਾਪਤੀ ਦੀਆਂ ਤੇਰਾਂ ਪੁਤਰੀਆਂ—ਅਦਿਤਿ, ਦਿਤਿ, ਦਨੁ, ਵਿਨਤਾ, ਖਸਾ, ਕਦਰੂ, ਮੁਨਿ, ਕ੍ਰੋਧਾ, ਅਰਿਸ਼ਟਾ, ਇਰਾ, ਤਾਮਰਾ, ਇਲਾਂ ਅਤੇ ਪ੍ਰਧਾ ਸਨ ਜਿਨ੍ਹਾਂ ਦਾ ਵਿਆਹ ਕਸ਼ਯਪ ਨਾਲ ਹੋਇਆ ਅਤੇ ਇਨ੍ਹਾਂ ਤੇਰ੍ਹਾਂ ਵਿਚੋਂ ਹੀ ਸਾਰੇ ਜਗਤ ਦੇ ਪ੍ਰਾਣੀ ਪੈਦਾ ਹੋਏ। ਦੇਵਤੇ ਦੈਂਤ ਅਤੇ ਦਾਨੋ ਪਹਿਲੀਆਂ ਤਿੰਨਾਂ ਇਸਤ੍ਰੀਆਂ ਤੋਂ ਹੋਏ।

ਅਦਿਤਿ............ਦੇ ਪਵਿਤਰ ਗਰਭ ਤੋਂ ਇੰਦਰ, ਵਾਮਨ ਤੇ ਹੋਰ ਦੇਵਤਿਆਂ ਦੀ ਉਤਪਤੀ ਹੋਈ।

ਦਿਤਿ............ਨੇ ਦੈਂਤਾਂ ਨੂੰ ਜਨਮ ਦਿਤਾ।

ਦਨੁ............ਤੋਂ ਦਾਨੋ ਪੈਦਾ ਹੋਏ।

ਪਉੜੀ (੫) **ਬੈਣ** .—ਅਸਲੀ ਸ਼ਬਦ ਵੈਣ ਹੈ। ਮਾਝੀ ਬੋਲੀ ਦੇ 'ਵ' ਅਖਰ ਨੂੰ ਦੁਆਬੀ ਬੋਲੀ ਵਿਚ 'ਬ' ਅਖਰ ਵਿਚ ਬਦਲ ਲਿਆ ਜਾਂਦਾ ਹੈ। ਇਸ ਲਈ 'ਵੈਣ' ਦੀ ਥਾਂ 'ਬੈਣ' ਸ਼ਬਦ ਵਰਤਿਆ ਗਿਆ ਹੈ। ਇਸ ਦੇ ਅਰਥ—ਬਚਨ, ਵਾਕ, ਬਾਣੀ, ਵਿਲਾਪ, ਕੀਰਨਾ—ਹਨ।

ਪਉੜੀ (੮) **ਜੰਗ ਮੁਸਾਫਾ** :—ਜੰਗ ਦੇ ਅਰਥ—ਘੰਟਾ, ਟਲ, ਘੜਿਆਲ ਆਦਿ ਹਨ। ਮੁਸਾਫਾ ਦੇ ਅਰਥ ਹਥ ਮਲੋਣਾ। ਭਲਵਾਨ ਜਦ ਕੁਸ਼ਤੀ ਲਈ ਤਿਆਰ ਹੁੰਦੇ ਹਨ ਤਦ ਪਹਿਲੋਂ ਹਥ ਮਲਾਉਂਦੇ ਹਨ ਤੇ ਫੇਰ ਕੁਸ਼ਤੀ ਵਿਚ ਜੁਟ ਜਾਂਦੇ ਹਨ। ਇਸ ਲਈ ਇਥੇ 'ਜੰਗ ਮੁਸਾਫਾ' ਤੋਂ ਯੁਧ ਦਾ ਸੰਖ ਜਾਂ ਘੰਟਾ ਵਜਿਆ ਤੇ ਮੱਲ (ਬਹਾਦਰ ਯੋਧੇ) ਲੜਾਈ ਲਈ ਤਿਆਰ ਹੋਏ। ਯੋਧਿਆਂ ਦੇ ਦਸਤਪੰਜਾ ਲੈਣ ਦਾ ਸੰਖ ਵਜਿਆ।

**ਪਉਣਦੇ** :—ਇਸ ਦਾ ਭਾਵ ਇਹ ਹੈ ਕਿ ਜਿਵੇਂ ਬੀਨ ਵਿਚੋਂ ਅਵਾਜ਼ ਨਿਕਲਦਿਆਂ ਖੜੱਪਾ ਸੱਪ ਉਸ ਉਪਰ ਮਸਤ ਹੋ ਕੇ ਝੂਮਣ ਲਗ ਜਾਂਦਾ ਹੈ ਤਿਵੇਂ ਜਦ ਲੜਾਈ ਦੇ ਨਗਾਰੇ ਵੱਜੇ ਉਨ੍ਹਾਂ ਵਿਚੋਂ ਇਸ ਪ੍ਰਕਾਰ ਦੀ ਧੁੰਨੀ (ਗੂੰਜ=ਪਉਣ) ਨਿਕਲੀ, ਜਿਸ ਨੂੰ ਸੁਣ ਕੇ ਯੋਧੇ ਯੁਧ ਕਰਨ ਲਈ ਵਿਆਕਲ ਹੋ ਉਠੇ ਅਤੇ ਮਸਤ ਸ਼ੇਰਾਂ ਵਾਂਗ ਜਾਪਣ ਲਗੇ।

Sri Satguru Jagjit Singh Ji Elibrary NamdhariElibrary@gmail.com

**ਭੁਜੰਗਮ, ਭੁਜੰਗ** :—ਸੱਪ। ਜਿਵੇਂ ਜਦ ਪਹਿਲੇ ਮਨੁਖ ਨੇ ਹਾਥੀ ਨੂੰ ਦੇਖਿਆ ਕਿ ਉਹ ਆਪਣੇ ਸੁੰਨ ਕੋਲੋਂ ਮਨੁਖ ਵਾਂਗ ਹਥ ਦਾ ਕੰਮ ਲੈਂਦਾ ਹੈ ਇਸ ਨਿਸਬਤ ਨਾਲ਼ ਉਸ ਨੂੰ 'ਹਾਥੀ'—ਹਥ ਨਾਲ ਕੰਮ ਕਰਨ ਵਾਲਾ—ਨਾਂ ਦਿਤਾ, ਠੀਕ ਇੰਜ ਹੀ ਜਦ ਸੱਪ ਨੂੰ ਦੇਖਿਆ ਤਦ ਉਹ ਮਨੁਖ ਨੂੰ ਆਪਣੀ ਬਾਂਹ (ਬਾਜ਼ੂ) ਵਰਗਾ ਜਾਪਿਆ, ਇਸ ਨਿਸਬਤ ਨਾਲ ਉਸ ਨੂੰ ਭੁਜ+ਅੰਗ (ਬਾਂਹ+ਅੰਗ) ਨਾਂ ਦਿਤਾ। ਇਥੇ ਕਾਲੇ ਸੱਪ (ਖੜੱਪਾ ਸੱਪ) ਤੋਂ ਭਾਵ ਹੈ, ਜਿਸ ਦਾ ਫਨ ਤੇ ਹਥ ਵਾਂਗ ਹੈ ਅਤੇ ਪਿਛਲਾ ਹਿਸਾ ਬਾਂਹ ਵਾਂਗ ਹੈ। ਸ਼ਾਇਦ ਬਹਾਦਰ ਪੁਤ ਨੂੰ ਵੀ ਇਸੇ ਨਿਸਬਤ ਨਾਲ ਭੁਜੰਗੀ ਕਿਹਾ ਜਾਂਦਾ ਹੈ।

ਪਉੜੀ (੧੦) **ਮਲੰਦੇ** :—ਇਹ ਫਾਰਸੀ ਸ਼ਬਦ '**ਮੁਲੰਦ**' ਤੋਂ ਬਣਿਆ ਹੈ, ਇਸ ਦੇ ਅਰਥ—ਬਕਵਾਸੀ, ਬਹੁਤ ਬੋਲਣ ਵਾਲਾ—ਹਨ। "ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ" ਬਕਵਾਸੀ ਮਹਿਖਾਸੁਰ ਦੇ ਪੇਟ ਵਿਚ ਤਲਵਾਰ ਮਾਰੀ।

ਪਉੜੀ (੧੪) **ਅਲਾਮੀ** :—ਇਹ ਸ਼ਬਦ ਅਰਬੀ-ਫਾਰਸੀ 'ਇਲਮ' ਸ਼ਬਦ ਤੋਂ ਬਣਿਆ ਹੈ। ਇਲਮ ਦੇ ਅਰਥ—ਵਿਦਿਆ, ਕਿਸੇ ਚੀਜ਼ ਦੀ ਅਸਲੀਅਤ ਨੂੰ ਸਮਝਣਾ ਹਨ। ਆਲਮ ਤੇ ਅਲ਼ਾਮੀ ਦੇ ਅਰਥ ਮਹਾਨ ਵਿਦਵਾਨ ਦੇ ਹਨ, ਪਰ ਇਥੇ ਅਲਾਮੀ ਤੋਂ ਭਾਵ ਯੁਧ-ਵਿਦਿਆ, ਸ਼ਸਤਰ ਵਿਦਿਆ ਵਿਚ ਨਿਪੁੰਨ ਅਤੇ ਕਾਮਲ ਦਾ ਹੈ! ਮਤਲਬ ਕਿ ਰਾਖਸ਼ ਸ਼ਸਤਰ ਵਿਦਿਆ ਵਿਚ ਨਿਪੁੰਨ ਅਤੇ ਚਤੁਰ ਸਨ।

**ਖਰਚਾਮੀ** :—ਖਰ=ਗਧਾ, ਚਾਮੀ=ਚਮੜੇ ਦਾ=ਗਧੇ ਦੇ ਚਮੜੇ ਨਾਲ ਮੜ੍ਹਿਆ ਹੋਇਆ ਨਗਾਰਾ, ਜਿਸ ਦੀ ਅਵਾਜ਼ ਬਹੁਤ ਹੀ ਭਿਆਨਕ ਅਤੇ ਜ਼ੋਰਦਾਰ ਹੁੰਦੀ ਹੈ, ਉਹ ਨਗਾਰੇ ਜੋ ਖੋਤੇ ਦੇ ਚੰਮ ਨਾਲ ਮੜ੍ਹੇ ਹੋਏ ਸਨ ਵੱਜੇ।

ਪਉੜੀ (੧੭) **ਰੈਬਾਰੇ** :—ਇਹ ਸ਼ਬਦ ਫਾਰਸੀ ਸ਼ਬਦ 'ਰਹ+ਬਰ' (ਆਗੂ)ਤੋਂ ਬਣਿਆ ਹੈ। ਰਹਿਬਰੀ (ਅਗਵਾਈ) ਕਰਨ ਵਾਲਾ ਤੇ ਰਾਹ ਦਿਖਾਉਣ ਵਾਲੇ ਦੇ ਅਰਥਾਂ ਵਿਚ ਹੋਇਆ ਹੈ। ਭਾਵ ਤੀਰ ਉਸ ਵੇਲੇ ਅਗਵਾਈ ਕਰ ਰਹੇ ਸਨ ਤੇ ਇਕ ਦੂਜੇ ਦੇ ਆਮ੍ਹਣੇ ਸਾਮ੍ਹਣੇ ਫਿਰਦੇ ਹੋਏ ਅਗਵਾਈ ਕਰਨ ਵਾਲਿਆਂ (Guide) ਵਾਂਗ ਦਿਖਾਈ ਦੇ ਰਹੇ ਸਨ। ਬੜੀ ਸੰਖਿਆ ਵਿਚ ਤੀਰ ਚਲਾਏ ਜਾ ਰਹੇ ਸਨ।

ਪਉੜੀ (੧੮) **ਸਲਲੇ** :—ਇਹ ਸ਼ਬਦ 'ਸਲਲ' ਤੋਂ ਬਣਿਆ ਹੈ। ਸਲਲ ਦੇ ਅਰਥ—ਪ੍ਰਵਾਹ, ਪਾਣੀ ਦਾ ਵਹਿਣ, ਪਾਣੀ ਦਾ ਵਹਾਉ—ਹਨ। **ਜਟਧਾਰੀ**—ਜਟਾਂ ਨੂੰ ਧਾਰਨ ਕਰਨ ਵਾਲਾ, ਭਾਵ ਸ਼ਿਵਜੀ। ਸਲਲੇ ਜਟਧਾਰੀ ਤੋਂ ਭਾਵ ਇਹ ਨਿਕਲਿਆ ਕਿ ਜਿਵੇਂ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦਾ ਪ੍ਰਵਾਹ ਚਲ ਰਿਹਾ ਸੀ, ਠੀਕ ਇੰਜ ਹੀ ਦੈਂਤਾਂ ਦੇ ਸਰੀਰਾਂ ਵਿਚੋਂ ਖ਼ੂਨ ਦੇ ਪਰਨਾਲੇ ਵਹਿ ਰਹੇ ਸਨ।

Sri Satguru Jagjit Singh Ji Elibrary NamdhariElibrary@gmail.com

ਪਉੜੀ (੨੦) **ਸਮਾਹਿ** :—ਇਹ ਸ਼ਬਦ ਅਰਬੀ ਸ਼ਬਦ 'ਸਮਾਅ' ਵਿਚੋਂ ਨਿਕਲਿਆ ਹੈ। ਸਮਾਅ ਦੇ ਅਰਥ ਸੰਗੀਤ ਦੇ ਹਨ। ਉਹ ਸੰਗੀਤ ਜਿਸ ਵਿਚ ਪਰਮਾਤਮਾ ਬਾਰੇ ਪਿਆਰ ਜਜ਼ਬਿਆਂ ਨੂੰ ਚਿਤਰਿਆ ਜਾਂਦਾ ਹੈ ਅਤੇ ਜੋ ਸੂਫੀਆਂ ਅਤੇ ਪਠਾਣਾਂ ਨੂੰ ਮਸਤ ਕਰ ਦਿੰਦਾ ਹੈ, ਸਮਾਅ ਹੈ। ਇਥੇ ਭਾਵ ਇਹ ਹੈ ਕਿ ਜਿਵੇਂ ਪਠਾਣ ਕਵਾਲੀ ਸੁਣ ਕੇ ਮਸਤ ਹੋ ਜਾਂਦੇ ਹਨ ਅਤੇ ਆਪਣੀ ਸੁਧ ਬੁਧ ਭੁਲ ਜਾਂਦੇ ਹਨ, ਠੀਕ ਇਸੇ ਤਰ੍ਹਾਂ ਇਸ ਰਣ ਭੂਮੀ ਵਿਚ ਸੂਰਮੇ ਮਸਤ ਹੋਏ-ਹੋਏ ਸਨ, ਉਨ੍ਹਾਂ ਨੂੰ ਜਾਨ ਦੀ ਕੋਈ ਪਰਵਾਹ ਨਹੀਂ ਸੀ।

ਪਉੜੀ (੨੧) **ਦੇਉ** :—ਇਹ ਸ਼ਬਦ ਸੰਸਕ੍ਰਿਤ ਸ਼ਬਦ 'ਦੇਵ' ਤੋਂ ਨਿਕਲਿਆ ਹੈ ਅਤੇ ਇਸ ਪ੍ਰਸੰਗ ਵਿਚ ਇਸ ਦੇ ਅਰਥ ਦੇਵਤਾ ਦੇ ਹੀ ਹਨ। ਪਰ ਪੰਜਾਬੀ ਵਿਚ ਇਸ ਦੇ ਦੂਸਰੇ ਅਰਥ ਫਾਰਸੀ ਅਤੇ ਉਰਦੂ ਦੀ ਪੈਰਵੀ ਵਿਚ 'ਰਾਖਸ਼' ਦੇ ਵੀ ਲਏ ਜਾਂਦੇ ਹਨ, ਜਿਸ ਦਾ ਸੰਖੇਪ ਵੇਰਵਾ ਇੰਜ ਦਸਿਆ ਜਾਂਦਾ ਹੈ ਕਿ ਜਦ 1600 ਈ. ਪੂ: ਆਰੀਆ ਜਾਤੀ ਭਾਰਤ ਵਿਚ ਦਾਖਲ ਹੋਈ ਅਤੇ ਇਥੇ ਵਸ ਗਈ, ਤਦ ਉਸ ਸਮੇਂ ਇਨ੍ਹਾਂ ਦੇ ਕੁਝ ਦੂਜੇ ਆਰੀਆ ਭਰਾ ਈਰਾਨ ਵਿਚ ਵਸੇ ਰਹੇ। ਜਦ ਇਹ ਇਕਠੇ ਸਨ ਤਦ—ਅਹੁਰ ਅਤੇ ਦੇਵ—ਦੋਵੇਂ ਸ਼ਬਦ ਦੇਵਤੇ ਦੇ ਅਰਥਾਂ ਵਿਚ ਪ੍ਰਚਲਤ ਸਨ। ਭਾਰਤੀ ਆਰੀਆਂ ਨੇ ਕੁਝ ਸਮੇਂ ਪਿਛੋਂ 'ਅਹੁਰ' ਨੂੰ 'ਅਸੁਰ' ਬੋਲਣਾ ਸ਼ੁਰੂ ਕਰ ਦਿਤਾ ਪਰ ਇਸ ਦੇ ਅਰਥ 'ਦੇਵਤਾ' ਹੀ ਲੈਂਦੇ ਰਹੇ, ਅਗੇ ਚਲ ਕੇ ਇਸ ਦੇ ਅਰਥ 'ਰਾਖਸ਼' ਹੋ ਗਏ। ਈਰਾਨੀ ਆਰੀਆਂ ਨੇ ਇਹ ਦੇਖ ਬਦਲੇ ਦੀ ਭਾਵਨਾ ਨਾਲ 'ਦੇਵ' ਦੇ ਅਰਥ 'ਰਾਖਸ਼' ਲੈਣੇ ਸ਼ੁਰੂ ਕਰ ਦਿਤੇ। ਪੰਜਾਬੀ ਵਿਚ ਇਹ ਸ਼ਬਦ ਦੋਹਾਂ ਅਰਥਾਂ ਵਿਚ ਪ੍ਰਚਲਤ ਹੈ।

ਪਉੜੀ (੧੯) **ਬੰਬਲੀਆਲੀ** :—ਬੰਬਲ ਸ਼ਬਦ ਤੋਂ ਬੰਬਲੀਆਲੀ ਵਿਸ਼ੇਸ਼ਣ ਬਣਾਇਆ ਗਿਆ ਹੈ। ਬੰਬਲ ਦੇ ਅਰਥ—ਰੇਸ਼ਮ ਆਦਿ ਦਾ ਗੁਫਾ ਜੋ ਕਿਸੇ ਵਸਤੂ ਦੇ ਕਿਨਾਰੇ ਜਾਂ ਸਿਰ ਉਪਰ ਲਗਾ ਹੋਵੇ, ਝਾਲਰ—ਹਨ। ਇਸ ਲਈ ਬੰਬਲੀ-ਆਲੀ, ਰੇਸ਼ਮ, ਜ਼ਰੀ ਆਦਿ ਦੇ ਫੁਮਣਾਂ ਵਾਲੀ (ਬਰਛੀ)।

**ਛੰਛਾਲੀ** :—ਚੰਚਲਾ, ਬਿਜਲੀ। ਤਲਵਾਰ ਬਿਜਲੀ ਵਾਂਗ ਚਮਕੀ।

ਪਉੜੀ (੪੧) **ਵਿਸੂਲਾ** :—ਬਹੁਤ ਸੂਲ ਵਾਲਾ, ਤਿਖੇ ਕੰਡਿਆਂ ਵਾਲਾ, ਵਿਸ ਵਾਲਾ, ਜ਼ਹਿਰੀਲਾ, ਕ੍ਰੋਧ ਨਾਲ ਪੂਰਣ ਦੁਖਦਾਈ ਕੰਡੇ ਵਾਂਗ ਚੁਭਣ ਵਾਲਾ।

ਪਉੜੀ (੪੨) **ਗੋਸ਼ਤ ਗਿਧੀਆਂ** :—ਗੋਸ਼ਤ (ਮਾਸ), ਗਿਧੀਆਂ (ਗ੍ਰਿਝੀਆਂ) ਗੋਸ਼ਤ ਦੀਆਂ ਇਛਾਵਾਨ। ਗਿਧ ਸ਼ਬਦ ਗ੍ਰਿਧ ਧਾਤੂ ਤੋਂ ਬਣਿਆ ਹੈ। ਇਸ ਦਾ ਅਰਥ—ਚਾਹੁਣਾ, ਲੋਭ ਕਰਨਾ, ਲਲਚਾਉਣਾ, ਇਛਾਵਾਨ ਹੋਣਾ—ਹੈ। ਇਥੇ ਤਲਵਾਰਾਂ ਨੂੰ ਗੋਸ਼ਤ ਖਾਣ ਦੀਆਂ ਇਛਾਵਾਨ ਦਸਿਆ ਹੈ।

ਪਉੜੀ (੪੪) **ਕਰਹਾਲੀ** :—ਕਰਾਹੁਣ ਦੀ ਧੁੰਨੀ, ਵਿਲਾਪ ਦੀ ਅਵਾਜ਼, ਕੀਰਨਾ, ਵੈਣ ।

ਪਉੜੀ (੪੬) **ਹਾਠਾਂ** :—ਹਾਠ ਦਾ ਬਹੁਵਚਨ ਹੈ । ਹਾਠ ਦੇ ਅਰਥ—ਹਠ ਕਰਨ ਵਾਲਾ, ਦ੍ਰਿੜ ਚਿਤ, ਪਖ, ਧਿਰ, ਫੌਜ ਦਾ ਪਰਾ, ਜਾਂ ਕਤਾਰ—ਹਨ । ਇਥੇ ਫੌਜ ਦੀਆਂ ਕਤਾਰਾਂ ਜਾਂ ਸਫਾਂ ਤੋਂ ਭਾਵ ਹੈ ।

ਪਉੜੀ (੪੭) **ਸੂਲ** :—ਤ੍ਰਿਸੂਲ, ਕੰਡਾ, ਢਿਡ ਪੀੜ, ਨੇਜ਼ਾ, ਨੇਜ਼ੇ ਦੀ ਨੋਕ ਵੱਜਣ ਨਾਲ ਜੋ ਪੀੜ ਹੁੰਦੀ ਹੈ ਉਹੋ ਜਿਹੀ ਪੀੜ ਸੂਲ ਹੈ । ਫਿਕਰ । ਨੇਜ਼ੇ ਵਾਂਗ ਚੁਭਣ ਵਾਲੀ ਢਿਡ ਪੀੜ ।

**ਕੰਗਾਂ** :—ਕੰਗ ਦਾ ਬਹੁਵਚਨ । ਕੰਗ ਡਿੰਗਲ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ—ਕਵੱਚ ਜਾਂ ਸੰਜੋਅ ਹੈ । ਇਥੇ ਹਥਿਆਰ ਬੰਦ ਫੌਜਾਂ ਤੋਂ ਭਾਵ ਹੈ ।

**ਨਿਹੰਗਾਂ** :—ਨਿਹੰਗ ਦਾ ਬਹੁਵਚਨ । ਨਿਹੰਗ ਦੇ ਅਰਥ—ਖੜਗ, ਤਲਵਾਰ, ਘੜਿਆਲ, ਮਗਰਮਛ, ਬਹਾਦਰ, ਦਲੇਰ—ਹਨ । ਇਥੇ ਤਲਵਾਰਾਂ ਨੂੰ ਫੜੀ ਸੂਰਮਿਆਂ ਤੋਂ ਭਾਵ ਹੈ । ਸਿਖਾਂ ਵਿਚ ਇਕ ਫਿਰਕਾ ਵੀ ਨਿਹੰਗਾਂ ਦਾ ਹੈ ਅਤੇ ਉਸ ਦੇ ਅਰਥ ਹਨ ਹੰਗਤਾ ਤੋਂ ਰਹਿਤ ਲੋਕ ।

ਪਉੜੀ (੫੦) **ਖਿੰਗ** :—ਨੁਕਰਾ ਘੋੜਾ । ਉਹ ਘੋੜਾ ਜਿਸ ਦਾ ਮੂੰਹ ਅਤੇ ਚਾਰੇ ਸੁਮ ਗੁਲਾਬੀ ਝਲਕ ਨਾਲ ਚਿਟੇ ਹੋਣ ।

**ਬਰਗਸਤਾਣ** :—ਘੋੜੇ ਦਾ ਪਾਖਰ, ਘੋੜੇ ਦਾ ਕਵੱਚ ਜੋ ਜੰਗ ਸਮੇਂ ਪਹਿਨਾਇਆ ਜਾਂਦਾ ਹੈ । ਇਸ ਥਾਂ ਭਾਵ ਇਹ ਹੈ—ਚਿਟਾ ਘੋੜਾ ਲੋਹੇ ਦਾ ਪਾਖਰ ਪਾ ਕੇ ਨਿਸੁੰਭ ਨੇ ਨਚਾਇਆ ।

ਪਉੜੀ (੫੧) **ਫਰੇਸਤੇ** :—ਫਰਿਸਤਾ ਦਾ ਬਹੁਵਚਨ । ਇਹ ਫਾਰਸੀ ਦਾ ਸ਼ਬਦ ਹੈ ਜੋ ਫਰਿਸਤਾਦਨ (ਭੇਜਣਾ) ਧਾਤੂ ਤੋਂ ਨਿਕਲਿਆ ਹੈ ਜਿਸ ਦੇ ਅਰਥ—ਭੇਜਿਆ ਹੋਇਆ, ਵਕੀਲ, ਦੂਤ, ਦੇਵਤਾ—ਹਨ । ਇਸਲਾਮੀ ਸਾਹਿਤ ਵਿਚ ਫਰਿਸ਼ਤੇ ਖੁਦਾ ਦੇ ਨੂਰ ਤੋਂ ਪੈਦਾ ਹੋਏ ਹਨ, ਉਨ੍ਹਾਂ ਨੂੰ ਭੁਖ ਤੇਹ ਨਹੀਂ ਲਗਦੀ, ਵਡੀ ਸ਼ਕਤੀ ਦੇ ਮਾਲਕ ਹਨ । ਫਰਿਸ਼ਤਿਆਂ ਦੀ ਗਿਣਤੀ ਕਈ ਥਾਈਂ ਸਵਾ ਲਖ, ਕਿਤੇ ਅੱਸੀ ਹਜ਼ਾਰ ਦਿਤੀ ਹੈ । ਕੁਰਾਨ ਸ਼ਰੀਫ ਵਿਚ ਚਾਰ ਫਰਿਸ਼ਤੇ ਮੁਖੀਏ—ਜਿਬਰਾਈਲ, ਮੀਕਾਈਲ; ਇਸਰਾਈਲ ਇਜ਼ਰਾਈਲ—ਲਿਖੇ ਹਨ ।

ਪਉੜੀ (੫੨) **ਓਰੜਿ** :—ਓਰੜਨਾ, ਉਮਡਨਾ, ਉਮੰਗਣਾ, ਲਪਕਣਾ, ਝਪਟਣਾ, ਵੈਰੀ ਵਲ ਵਧਣਾ, ਮੁਕਾਬਲੇ ਲਈ ਵਧਣਾ ।

ਪਉੜੀ (੫੩) **ਵਰਜਾਗਨਿ** :—ਅਗਨਿ, ਪ੍ਰਜਵਲਿਤ ਅਗਨਿ, ਦਗਦੀ ਹੋਈ ਅਗ ।

**ਰਜਾਦੀ** :—ਰਾਯਜ਼ਾਦੀ, ਰਾਜਕੁਮਾਰੀ, ਸ਼ਾਹਜ਼ਾਦੀ ।

ਪਉੜੀ (੫੪) **ਪਜੂਤੇ** :—[ਪਜੂਤ, ਪਜੂਤਾ, ਪਜੂਤੀ]—ਪ੍ਰਯੁਕਤ, ਚੰਗੀ ਤਰ੍ਹਾਂ ਜੋੜਿਆ

ਹੋਇਆ। ਕੰਮ ਵਿਚ ਲਿਆਂਦਾ ਹੋਇਆ, ਸਹਾਰਾ ਦੇ ਕੇ ਪ੍ਰੇਰਿਆ ਹੋਇਆ, ਫੜਿਆ ਹੋਇਆ।

ਪਉੜੀ (੫੫) **ਅਭਿਖੇਖ**[1] :—(ਸੰਸਕ੍ਰਿਤ) ਸ਼ਬਦ ਅਭਿਸ਼ੇਕ ਵਿਚੋਂ ਨਿਕਲਿਆ ਹੈ—ਜਲ ਸਿੰਚਨ (ਛਿੜਕਣ) ਦੀ ਕ੍ਰਿਆ। ਛਿੜਕਾਉ। ਰਾਜ ਤਿਲਕ ਸਮੇਂ ਦਾ ਇਸ਼ਨਾਨ ਅਤੇ ਕੁਸ਼ਾ ਆਦਿ ਨਾਲ ਜਲ ਛਿੜਕਣ ਦੀ ਰਸਮ। ਅੰਮ੍ਰਿਤ, ਸੰਸਕਾਰ ਸਮੇਂ ਨੇਤਰ ਅਤੇ ਕੇਸਾਂ ਤੇ ਅੰਮ੍ਰਿਤ ਛਿੜਕਣਾ।

'ਵਾਰ ਸ੍ਰੀ ਭਗਉਤੀ ਜੀ ਕੀ' ਪੜ੍ਹ ਕੇ ਉਸ ਵਿਚ ਵਰਤੇ ਸ਼ਬਦਾਂ ਨੂੰ ਦੇਖ ਕੇ ਪਾਠਕ ਇਸ ਸਿਟੇ ਤੇ ਪੁਜਦਾ ਹੈ ਕਿ ਜਿਥੇ ਗੁਰੂ ਜੀ ਧਾਰਮਿਕ ਆਗੂ ਅਤੇ ਫੌਜਾਂ ਦੇ ਤਜਰਬੇਕਾਰ ਸੈਨਾਪਤੀ ਸਨ, ਉਥੇ ਸ਼ਬਦਾਂ ਦੀ ਫੌਜ ਦੇ ਸਮਰਾਟ ਸਨ। ਆਪ ਜੀ ਦੇ ਪਵਿਤਰ ਜ਼ਿਹਨ ਵਿਚ ਸ਼ਬਦਾਂ ਦੀਆਂ ਫੌਜਾਂ ਤਿਆਰ ਬਰ ਤਿਆਰ ਰਹਿੰਦੀਆਂ ਸਨ। ਆਪ ਜੀ ਦਾ ਹੁਕਮ ਹੁੰਦਿਆਂ ਹੀ ਸ਼ਬਦ-ਫੌਜ, ਸਾਹਿਤ ਖੇਤਰ ਵਿਚ ਉਤਰ ਆਉਂਦੀ ਸੀ।

---

1 "ਵਾਰ ਸ੍ਰੀ ਭਗਉਤੀ ਜੀ ਕੀ" ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੰਜਾਬੀ ਬੋਲੀ ਵਿਚ ਵਰਣਿਤ ਇਕ ਉਚ ਕੋਟੀ ਦੀ ਵਾਰ ਹੈ, ਪਰ ਇਸ ਵਿਚ ਕਲਗੀਧਰ ਜੀ ਦੀ ਉਚ ਵਿਦਵਤਾ ਕਾਰਣ ਸਾਹਿਤਕ ਸ਼ਬਦ ਵੀ ਵਰਤੇ ਗਏ ਹਨ, ਜੋ ਜਨ-ਬੋਲੀ-ਪੰਜਾਬੀ ਦੀ ਅੰਗੂਠੀ ਵਿਚ ਹੀਰਿਆਂ ਵਾਂਗ ਜੜ ਦਿਤੇ ਗਏ ਹਨ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੩

# ਅਲੰਕਾਰਾਂ ਤੁਕਾਂ ਅਤੇ ਰਸਾਂ ਦੀ ਵਿਆਖਿਆ

(੦) ਵਿਦਵਾਨਾਂ ਦਾ ਵਿਚਾਰ ਹੈ ਕਿ ਕਾਵਿ ਇਕ ਦੁਲਹਨ ਹੈ। ਸ਼ਬਦ ਅਤੇ ਅਰਥ ਇਸ ਕਾਵਿ ਦੁਲਹਨ (ਸਜ-ਵਹੁਟੀ) ਦਾ ਸਰੀਰ ਤਿਆਰ ਕਰਦੇ ਹਨ। ਜਿਸ ਵਸਤੂ ਨਾਲ ਕਾਵਿ-ਸਰੀਰ ਦੀ ਸੁੰਦਰਤਾ ਅਤੇ ਸ਼ੋਭਾ ਵਿਚ ਵਾਧਾ ਹੋਵੇ, ਉਸ ਨੂੰ ਅਲੰਕਾਰ ਕਿਹਾ ਜਾਂਦਾ ਹੈ। ਅਲੰਕਾਰ ਸ਼ਬਦ ਦਾ ਅਰਥ ਹੀ ਇਹ ਹੈ "ਸ਼ੋਭਾ ਨੂੰ ਵਧਾਉਣ ਵਾਲਾ=ਜ਼ੇਵਰ ਗਹਿਣਾ"। ਲੋਕ ਵਿਹਾਰ ਵਿਚ ਵੀ ਸਰੀਰ ਦੀ ਸੁੰਦਰਤਾ ਨੂੰ ਵਧਾਉਣ ਵਾਲੇ ਕੰਗਣ,, ਵਾਲੀਆਂ, ਹਾਰ, ਛਾਪਾਂ ਛੱਲੇ ਆਦਿ ਹਨ ਅਸੀਂ ਇਨ੍ਹਾਂ ਨੂੰ 'ਅਲੰਕਾਰ' ਹੀ ਕਹਿੰਦੇ ਹਾਂ ਇਸ ਲਈ ਇਸ ਦਾ ਭਾਵ ਇਹ ਨਿਕਲਿਆ :—

"ਸ਼ਬਦ ਅਤੇ ਅਰਥ ਦੀ ਸ਼ੋਭਾ ਵਧਾਉਣ ਵਾਲੇ ਧਰਮਾਂ ਨੂੰ ਅਲੰਕਾਰ ਕਿਹਾ ਜਾਂਦਾ ਹੈ।' ਇਸ ਤਥ ਨੂੰ ਵੀ ਅਸੀਂ ਅਛੀ ਤਰ੍ਹਾਂ ਜਾਣਦੇ ਹਾਂ ਕਿ ਜੇ ਸਰੀਰ ਉਪਰ ਉਸ ਦੀ ਨਿਸਬਤ ਨਾਲੋਂ ਅਧਿਕ ਗਹਿਣੇ ਅਤੇ ਭੂਸ਼ਣ ਪਾਏ ਜਾਣ, ਤਦ ਸਰੀਰ ਦੀ ਆਪਣੀ ਸ਼ੋਭਾ ਤੇ ਸੁੰਦਰਤਾ ਛੁਪ ਜਾਂਦੀ ਹੈ, ਠੀਕ ਇੰਜ ਹੀ ਜੇ ਕਾਵਿ ਦੇ ਅੰਤਰ ਗਤ ਜ਼ਿਆਦਾ ਅਲੰਕਾਰ ਵਰਤੇ ਜਾਣਗੇ ਤਦ ਕਾਵਿ ਦਾ ਵਿਸ਼ਾ (ਵਸਤੂ-ਪਖ) ਛੁਪ ਜਾਵੇਗਾ ਤੇ ਕਾਵਿ ਰੌਚਕ ਨਹੀਂ ਹੋ ਸਕੇਗਾ। ਜੇ ਕਾਵਿ ਸਰੀਰ ਤੇ ਬਦੇਸੀ ਅਲੰਕਾਰ ਪਾਏ ਜਾਣਗੇ, ਤਦ ਵੀ ਕਾਵਿ ਦੀ ਸ਼ੋਭਾ ਘਟ ਜਾਏਗੀ, ਇਸ ਲਈ ਅਲੰਕਾਰ ਘਰੇਲੂ ਅਤੇ ਸਾਦੇ ਵਰਤਣੇ ਚਾਹੀਦੇ ਹਨ ਜਿਨ੍ਹਾਂ ਨੂੰ ਲੋਕ-ਸਮੂਹ ਭਲੀ ਪ੍ਰਕਾਰ ਸਮਝ ਸਕਣ ਤਾਂਕਿ ਕਾਵਿ ਸੁੰਦਰਤਾ ਬਹੁਤ ਹੀ ਰੌਚਕ ਬਣ ਜਾਵੇ। "ਵਾਰ ਸ੍ਰੀ ਭਗਉਤੀ ਜੀ ਕੀ" ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਅਤੇ ਆਪਣੇ ਚੌਗਿਰਦੇ ਵਿਚੋਂ ਅਲੰਕਾਰ ਚੁਣੇ ਹਨ। ਇਹ ਚੋਣ ਬਹੁਤ ਹੀ ਸੂਝ ਬੂਝ ਦਾ ਪਤਾ ਦਿੰਦੀ ਹੈ। ਇਹ ਅਲੰਕਾਰ ਭਾਵੇਂ ਅਜ ਦੇ ਆਲੋਚਕਾਂ ਦੀ ਕਸੌਟੀ ਉਪਰ ਪੂਰੇ ਨਾ ਉਤਰਨ, ਪਰ ਇਹ ਅਲੰਕਾਰ ਆਪਣੇ ਆਪ ਵਿਚ ਪੂਰਣ ਅਤੇ ਬੇਮਿਸਾਲ ਹਨ। ਗੁਰੂ ਜੀ ਨੇ ਇਸ ਚੰਡੀ 3 ਵਿਚ ਅਧਿਕਤਰ ਰੂਪਕ, ਉਪਮਾ ਅਤੇ ਅਤਿ ਸ਼ੁਕਤੀ ਅਲੰਕਾਰਾਂ ਨੂੰ ਵਰਤਿਆ ਹੈ ਜਿਨ੍ਹਾਂ ਦਾ ਵੇਰਵਾ ਅਸੀਂ ਹੇਠ ਦੇ ਰਹੇ ਹਾਂ।

1. **ਰੂਪਕ**—ਸਰੂਪ ਅਤੇ ਗੁਣ ਕਰਕੇ ਕਿਸੇ ਜੇਹਾ ਰੂਪ ਧਾਰਨ ਕਰਨ ਵਾਲਾ "ਰੂਪਕ" ਅਲੰਕਾਰ ਹੈ ਅਰਥਾਤ ਬਿਨ ਨਿਸ਼ੇਧ ਦੇ ਉਪਮਾਨ ਅਤੇ ਉਪਮੇਯ ਨੂੰ ਇਕ ਰੂਪ ਠਹਿਰਾਉਣਾ। ਇਸ ਅਲੰਕਾਰ ਦੇ ਮੁਖ ਦੋ ਭੇਦ ਹਨ ਇਕ ਤਦ ਰੂਪ, ਦੂਜਾ ਅਭੇਦ। ਤਦ ਰੂਪ ਦਾ ਅਰਥ ਹੈ ਤੇਹੋ ਜੇਹਾ ਰੂਪ ਜਿਵੇਂ—ਕਮਲ ਜੇਹੇ ਨੇਤਰ, ਚੰਦ੍ਰਮਾ ਜੇਹਾ ਮੁਖ, ਮੋਤੀ ਜੇਹੇ ਦੰਦ ਆਦਿ, ਅਭੇਦ ਦਾ ਅਰਥ ਹੈ

Sri Satguru Jagjit Singh Ji Elibrary NamdhariElibrary@gmail.com

ਅਭਿਨ ਅਰਥਾਤ ਉਪਮੇਯ ਅਤੇ ਉਪਮਾਨ ਵਿਚ ਭੇਦ ਨਹੀਂ ਜਿਵੇਂ—ਨੇਤਰ-ਕਮਲ, ਚੰਦ੍ਰ-ਮੁਖ, ਮੋਤੀ-ਦੰਦ ਆਦਿ। ਇਸ ਰੂਪਕ ਵਿਚ ਜੇਹਾ ਤੇਹਾ ਆਦਿ ਪਦ ਨਹੀਂ ਵਰਤੇ ਜਾਂਦੇ ਕਿਉਂਕਿ ਅਭੇਦ ਰੂਪਕ ਸਿਧ ਕਰਦਾ ਹੈ ਕਿ ਨੇਤਰ-ਕਮਲ, ਮੁਖ-ਚੰਦ੍ਰਮਾ, ਦੰਦ ਮੋਤੀ ਹੀ ਹਨ ਇਨ੍ਹਾਂ ਵਿਚ ਕੋਈ ਭਿਨਤਾ ਨਹੀਂ ਹੈ। ਜਿਵੇਂ ਕਿਸੇ ਪ੍ਰਾਕਰਮੀ ਮਨੁਖ ਨੂੰ ਸਿਧੇ ਤੌਰ ਤੇ 'ਸ਼ੇਰ' ਕਿਹਾ ਜਾਵੇ ਇਹ ਰੂਪਕ ਅਲੰਕਾਰ ਹੈ, ਸ਼ੇਰ ਅਤੇ ਮਨੁਖ ਨੂੰ ਅਭੇਦ ਕਰ ਦਿਤਾ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਵਿਚ ਕਈ ਸਥਲਾਂ ਉਪਰ 'ਰੂਪਕ' ਅਲੰਕਾਰ ਨੂੰ ਇਕ ਉਚ ਕੋਟੀ ਦੇ ਕਲਾਕਾਰ ਦੀ ਹੈਸੀਅਤ ਵਿਚ ਵਰਤ ਕੇ ਇਸ ਕਾਵਿ ਨੂੰ ਉਚਾ ਤੇ ਭਾਵ ਪੂਰਣ ਬਣਾਇਆ ਹੈ ਅਤੇ ਸੰਖੇਪਤਾ ਦਾ ਵੀ ਪੂਰਾ ਸਬੂਤ ਦਿਤਾ ਹੈ।

ਪਉੜੀ (੧) **ਭਗਉਤੀ** (ਭਗੌਤੀ) ਦੇ ਅਰਥ ਤਲਵਾਰ ਅਤੇ ਦੁਰਗਾ ਦੇ ਹਨ। ਪਰ ਗੁਰੂ ਸਾਹਿਬ ਨੇ ਰੂਪਕ ਅਲੰਕਾਰ ਦੇ ਅਧਾਰ ਉਪਰ ਭਗਉਤੀ ਤੋਂ ਪਰਮਾਤਮਾ, ਸਰਬ ਸ਼ਕਤੀਮਾਨ ਨੂੰ '**ਸ਼ਕਤੀ**' ਮੰਨਿਆ ਹੈ।

ਪਉੜੀ (੨) **ਖੰਡਾ** :—ਇਹ ਸ਼ਬਦ ਰੂਪਕ ਅਲੰਕਾਰ ਦੇ ਤੌਰ ਤੇ ਵਰਤਿਆ ਹੈ ਅਤੇ ਇਸ ਤੋਂ ਭਾਵ ਮਾਇਆ ਲਿਆ ਹੈ। 'ਸ਼ਕਤੀ-ਰੂਪ' ਪਰਮਾਤਮਾ ਨੇ ਸਭ ਤੋਂ ਪਹਿਲੋਂ "ਮਾਇਆ" ਨੂੰ ਪੈਦਾ ਕੀਤਾ।

ਪਉੜੀ (੩) **ਸਾਧੂ ਸਤਜੁਗ** :—ਸੰਤ ਰੂਪ ਸਮਾਂ, ਸ਼ਾਂਤ ਰਸ ਭਰਪੂਰ ਸਮਾਂ। ਸਾਧੂ ਅਤੇ ਸਤਜੁਗ ਨੂੰ ਅਭੇਦ ਕੀਤਾ ਹੈ।

**ਅਧਸੀਲੀ ਤਰੇਤਾ** :—ਰਜੋਗੁਣ ਅਤੇ ਸਤੋਗੁਣ ਦਾ ਮਿਲਗੋਭਾ ਸਮਾਂ, ਇਸ ਨੂੰ ਅਧਸੀਲੀ ਤਰੇਤਾ ਦੇ ਰੂਪਕ ਨਾਲ ਪ੍ਰਗਟ ਕੀਤਾ ਹੈ।

**ਕਲ** :—ਕਲੇਸ਼, ਝਗੜਾ, ਫਸਾਦ ਨੂੰ ਕਲ ਪੁਕਾਰਿਆ ਹੈ।

**ਨਾਰਦ** :—ਝਗੜਾਲੂ, ਫਸਾਦੀ, ਚੁਗ਼ਲਖੋਰ ਦੇ ਤੌਰ ਤੇ ਵਰਤ ਕੇ ਰੂਪਕ ਅਲੰਕਾਰ ਦੀ ਵਰਤੋਂ ਕੀਤੀ ਹੈ।

**ਠਕੁਰਾਈ** :—ਤੋਂ ਭਾਵ ਪਾਤਸ਼ਾਹੀ ਹੈ।

ਪਉੜੀ (੧੦) **ਸੀਹਣ ਸਾਰਦੀ** :—ਤਲਵਾਰ ਨੂੰ ਲੋਹੇ ਦੀ ਸ਼ੇਰਨੀ ਕਿਹਾ ਹੈ।

ਪਉੜੀ (੧੯) **ਚੰਡੀ** :—ਦਾ ਭਾਵ ਤਲਵਾਰ ਹੈ ਦੇਵੀ ਨਹੀਂ।

ਪਉੜੀ (੨੦) **ਫੁਲ** :—ਉਨ ਦੇ ਮੋਟੇ ਕਪੜੇ ਵਿਚੋਂ ਟਪਕਾਇਆ ਅਫੀਮ ਦਾ ਰਸ, ਜਿਸ ਨੂੰ ਇਥੇ ਫੁਲ ਨਾਲ ਜ਼ਾਹਰ ਕੀਤਾ। ਨਸ਼ੇ ਨੂੰ ਫੁਲ ਦੇ ਰੂਪ ਵਿਚ ਪ੍ਰਗਟ ਕੀਤਾ ਹੈ।

ਪਉੜੀ (੪੧) **ਸੀਂਹ** :—ਕਾਲੀ ਨੂੰ ਸੀਂਹ (ਸ਼ੇਰ) ਮੰਨ ਲਿਆ ਹੈ। ਅਭੇਦ-ਰੂਪਕ ਦੇ ਤੌਰ ਤੇ ਕਾਲੀ ਨੂੰ ਸ਼ੇਰ ਮੰਨਿਆ ਗਿਆ ਹੈ।

Sri Satguru Jagjit Singh Ji Elibrary NamdhariElibrary@gmail.com

ਪਉੜੀ (੪੨) **ਹੂਰਾਂ** :—ਕ੍ਰਿਪਾਨਾਂ ਨੂੰ ਹੂਰਾਂ ਦਾ ਰੂਪ ਦਿਤਾ ਹੈ ਕਿਉਂਕਿ ਉਹ ਲਹੂ ਨਾਲ ਰੰਗੀਆਂ ਹੂਰਾਂ (ਪਰੀਆਂ) ਨਜ਼ਰ ਆਉਂਦੀਆਂ ਸਨ। ਅਭੇਦ ਰੂਪਕ।

**ਲਾੜ੍ਹਾ** :—ਸ੍ਰਣਵਤ ਬੀਜ ਨੂੰ ਲਾੜ੍ਹਾ ਕਿਹਾ ਹੈ।

**ਲਾੜ੍ਹੀਆਂ** :—ਤਲਵਾਰਾਂ ਲਾੜ੍ਹੀਆਂ ਹਨ=ਸਾਲੀਆਂ।

ਪਉੜੀ (੪੩) **ਗੋਸ਼ਤ ਗਿਧੀਆਂ** :—(ਰੂਪਕ) ਤਲਵਾਰਾਂ ਜੋ ਗੋਸ਼ਤ ਖਾਣ ਦੀਆਂ ਇਛਾਵਾਨ ਸਨ।

ਪਉੜੀ (੪੬) **ਜਟਾਲੇ** :—ਜਟਾਂ ਵਾਲੇ ਰਾਖਸ਼ਾਂ ਨੂੰ ਜਟਾਂ ਵਾਲੇ ਸਾਧੂਆਂ ਦਾ ਰੂਪ ਮੰਨਿਆ ਹੈ।

**2. ਉਪਮਾ** :—ਇਕ ਅਰਥ ਅਲੰਕਾਰ, ਜਿਸ ਉਕਤੀ ਵਿਚ ਉਪਮਾਨ ਉਪਮੇਯ ਦੇ ਭਿਨ ਹੋਣ ਉਪਰ ਵੀ ਉਨ੍ਹਾਂ ਦੇ ਸਾਧਾਰਣ ਧਰਮ ਦੀ ਸਮਤਾ ਕੀਤੀ ਜਾਵੇ ਉਹ ਉਪਮਾ ਅਲੰਕਾਰ ਹੈ। ਇਸ ਅਲੰਕਾਰ ਦੇ ਗਿਆਨ ਲਈ ਪਹਿਲਾਂ ਚਾਰ ਸ਼ਬਦਾਂ ਦਾ (ਜੋ ਉਪਮਾ ਦਾ ਅੰਗ ਰੂਪ ਹਨ) ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ, ਅਰਥਾਤ ਉਪਮਾਨ, ਉਪਮੇਯ, ਧਰਮ ਅਤੇ ਵਾਚਯ।

ਉਪਮਾਨ ਉਹ ਹੈ ਜਿਸ ਦੀ ਤੁਲਤਾ ਕਿਸੇ ਨੂੰ ਦੇਈਏ ਜਿਵੇਂ ਚੰਦ੍ਰਮਾ ਦੀ ਸਮਤਾ ਮੁਖ ਨੂੰ ਦਿਤੀ ਜਾਵੇ।

ਉਪਮੇਯ ਉਹ ਹੈ ਜਿਸ ਦੀ ਤੁਲਤਾ ਦੇਈਏ, ਜਿਵੇਂ ਮੁਖ ਨੂੰ ਚੰਦ੍ਰਮਾ ਸਮਾਨ ਕਿਹਾ ਜਾਂਦਾ ਹੈ।

'ਧਰਮ' ਉਹ ਹੈ ਜੋ ਉਪਮਾਨ ਅਤੇ ਉਪਮੇਯ ਵਿਚ ਸਮਾਨ ਗੁਣ ਰਹਿੰਦਾ ਹੈ ਜਿਵੇਂ ਮੁਖ ਅਤੇ ਚੰਦ੍ਰਮਾ ਵਿਚ ਪ੍ਰਕਾਸ਼ ਅਤੇ ਸੁੰਦਰਤਾ।

'ਵਾਚਕ' ਉਹ ਹੈ ਜੋ ਉਪਮਾਨ ਉਪਮੇਯ ਦੇ ਸਾਧਾਰਣ ਧਰਮ ਨੂੰ ਤੁਲ ਬੋਧਨ ਕਰਦਾ ਹੈ—ਜੈਸਾ, ਤੈਸਾ, ਜਿਉਂ, ਤਿਉਂ, ਸਮ, ਸੋ, ਸਾ, ਯਥਾ, ਤਥਾ ਆਦਿ ਸ਼ਬਦ ਵਾਚਕ ਸਦਾਉਂਦੇ ਹਨ। ਉਪਰ ਦਸੇ ਚਾਰੇ ਅੰਗ ਜਿਸ ਉਪਮਾ ਵਿਚ ਪਾਏ ਜਾਣ ਉਹ ਪੂਰਣ ਉਪਮਾ ਹੈ ਨਹੀਂ ਤੇ ਲੁਪਤੋਪਮਾ ਹੈ।

ਚੰਡੀ—3 ਵਿਚ ਗੁਰੂ ਜੀ ਨੇ ਉਪਮਾ ਅਲੰਕਾਰ ਦੀ ਕਾਫੀ ਵਰਤੋਂ ਕੀਤੀ ਹੈ, ਜਿਸ ਦਾ ਸੰਖੇਪ ਵੇਰਵਾ ਹੇਠ ਦਿਤਾ ਜਾਂਦਾ ਹੈ :—

ਪਉੜੀ (੮) 1. **ਬੀਰ ਪਰੋਤੇ ਬਰਛੀਏਂ ਜਣੁ ਡਾਲਿ ਚਮੁਟੇ ਆਵਲੇ ॥**

ਪਹਾੜੀ ਇਲਾਕੇ ਵਿਚ ਆਮਲੇ ਦੇ ਬਹੁਤ ਦਰਖਤ ਹੁੰਦੇ ਹਨ। ਆਮਲੇ ਟਾਹਣੀ ਦੇ ਸਿਰ ਲਾਗੇ ਲਗੇ ਹੁੰਦੇ ਹਨ ਤੇ ਇੰਜ ਪਰਤੀਤ ਹੁੰਦਾ ਹੈ ਜਿਵੇਂ ਇਹ ਗੋਲ ਗੋਲ ਫਲ ਟਾਹਣੀ ਵਿਚ ਪਰੋਤੇ ਹੋਏ ਹਨ। ਬਰਛੀ ਵਿਚ ਵੀ ਦੇਵੀ ਨੇ ਸਿਰ ਪਰੋਦੇ ਹੋਏ ਸਨ, ਜੋ ਇੰਜ ਲਗਦੇ ਸਨ ਕਿ ਆਮਲੇ ਦੀ ਟਾਹਣੀ ਨਾਲ ਆਮਲੇ ਚਿਪਟੇ ਹੋਏ ਹਨ।

Sri Satguru Jagjit Singh Ji Elibrary NamdhariElibrary@gmail.com

ਸਤਗੁਰੂ ਇਥੇ ਉਪਮਾ ਤੋਂ ਕੰਮ ਲੈਂਦੇ ਹੋਏ ਜ਼ੋਰ ਦੇਣਾ ਚਾਹੁੰਦੇ ਹਨ ਕਿ ਦੇਵੀ ਦੀ ਬਰਛੀ ਇਸ ਕਦਰ ਦੁਸ਼ਮਣਾਂ ਦੇ ਘਾਣ ਲਾਹ ਰਹੀ ਸੀ ਕਿ ਜਿਨ੍ਹਾਂ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਸਿਰਾਂ ਦੀ ਸੰਖਿਆ ਨੂੰ ਟਾਹਣੀ ਉਪਰ ਲਗੇ ਬੇਸ਼ੁਮਾਰ ਆਉਲਿਆਂ ਨਾਲ ਉਪਮਾ ਦਿਤੀ ਹੈ ਅਤੇ ਬੀਰ ਰਸ ਦਾ ਨਜ਼ਾਰਾ, ਮੂੰਹ ਬੋਲਦੀ ਤਸਵੀਰ ਵਾਂਗ ਅਖਾਂ ਅਗੇ ਫਿਰਾ ਦਿਤਾ ਹੈ।

**2. ਇਕ ਵਢੇ ਤੇਗੀਂ ਤੜਫੀਅਨ ਮਦ ਪੀਤੇ ਲੋਟਿਨ ਬਾਵਲੇ ॥**

ਤਲਵਾਰ ਦੇ ਫੱਟ ਨਾਲ ਕਟੇ ਹੋਏ ਰਾਖਸ਼ ਧਰਤੀ ਉਪਰ ਲੋਟ ਪੋਟ ਹੋ ਰਹੇ ਹਨ ਅਤੇ ਇਨ੍ਹਾਂ ਦੀ ਇਹ ਤੜਫ ਠੀਕ ਉਸੇ ਤਰ੍ਹਾਂ ਦੀ ਜਾਪਦੀ ਸੀ ਜਿਵੇਂ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਚੂਰ ਹੋ ਕੇ ਧਰਤੀ ਉਪਰ ਲੜਖੜਾ ਕੇ ਡਿਗ ਪੈਂਦਾ ਹੈ, ਇੰਜ ਹੀ ਵਢੇ ਹੋਏ ਰਾਖਸ਼ ਧਰਤੀ ਉਪਰ ਡਿਗ ਰਹੇ ਸਨ। ਮਰਨ ਵੇਲੇ ਉਨ੍ਹਾਂ ਦੀਆਂ ਅਖਾਂ ਸ਼ਰਾਬੀ ਵਾਂਗ ਹੋ ਜਾਂਦੀਆਂ ਸਨ ਅਤੇ ਭੋਂ ਉਪਰ ਲੰਮੇ ਪੈ ਜਾਂਦੇ ਸਨ।

**3. ਜਣ ਡਸੇ ਭੁੰਜਗਮ ਸਾਵਲੇ, ਮਰ ਜਾਵਣ ਬੀਰ ਰੋਹਾਵਲੇ ॥**

ਤੀਰਾਂ ਨੂੰ ਕਾਲੇ ਨਾਗਾਂ ਨਾਲ ਉਪਮਾ ਦਿਤੀ ਹੈ। ਤੀਰ ਇਸ ਕਦਰ ਵਿਸੈਲੇ ਸਨ ਕਿ ਜਿਉਂ ਹੀ ਤੀਰ ਸੂਰਮੇ ਦੇ ਲਗਦਾ ਸੀ, ਉਹ ਉਸੇ ਵੇਲੇ ਧਰਤੀ ਪੁਰ ਡਿਗ ਜਾਂਦਾ ਸੀ ਮਾਨੋ ਉਸ ਨੂੰ ਖੜੱਪੇ ਸੱਪ ਨੇ ਡੰਗ ਮਾਰ ਦਿਤਾ ਹੈ। ਤੀਰ ਦੀ ਮਾਰ ਇਤਨੀ ਜ਼ਬਰਦਸਤ ਸੀ ਕਿ ਜੋ ਖੜੱਪੇ ਸੱਪ ਦੀ ਜ਼ਹਿਰ ਨੂੰ ਵੀ ਮਾਤ ਕਰਦੀ ਜਾਂਦੀ ਸੀ, ਸੂਰਮੇ ਮਰਦੇ ਹੋਏ ਪਾਣੀ ਵੀ ਨਹੀਂ ਮੰਗਦੇ ਸਨ।

**ਪਉੜੀ (੯) ਮਾਰੇ ਜਾਪਨ ਬਿਜਲੀ ਸਿਰ ਭਾਰ ਮੁਨਾਰੇ ॥**

ਕਦ-ਆਵਰ ਸੂਰਮੇ ਰਣ-ਭੂਮੀ ਵਿਚ ਲੇਟੇ ਹੋਏ ਇੰਜ ਜਾਪਦੇ ਸਨ, ਜਿਵੇਂ ਕਿਸੇ ਉਚੇ ਮੁਨਾਰੇ ਉਪਰ ਬਿਜਲੀ ਡਿਗੀ ਹੈ ਅਤੇ ਉਹ ਸਿਰ ਭਾਰ ਭੋਂ ਉਪਰ ਡਿਗ ਪਿਆ ਹੈ। ਚੰਡੀ ਦੀ ਸ਼ਕਤੀ ਨੂੰ ਬਿਜਲੀ ਵਾਂਗ ਤੇਜ਼ ਅਤੇ ਤਾਕਤਵਰ ਦਸਿਆ ਹੈ ਅਤੇ ਦੈਂਤਾਂ ਨੂੰ ਪਰਬਤ ਅਤੇ ਮੁਨਾਰਿਆਂ ਵਤ ਪ੍ਰਗਟ ਕੀਤਾ ਹੈ।

**ਪਉੜੀ (੧੧) ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬੁਤ੍ਰਾ ॥**

ਦੈਂਤਾਂ ਦੇ ਸਰੀਰ, ਪਹਾੜ ਵਾਂਗ ਨਜ਼ਰ ਆ ਰਹੇ ਸਨ। ਇਨ੍ਹਾਂ ਦੇ ਪਰਬਤ-ਵਤ ਸਰੀਰਾਂ ਵਿਚੋਂ ਲਹੂ ਝਲਾਰਾਂ (ਆਬਸ਼ਾਰਾਂ) ਦੀ ਸ਼ਕਲ ਵਿਚ ਵਹਿ ਰਿਹਾ ਸੀ ਤੇ ਇੰਜ ਜਾਪਦਾ ਸੀ ਜਿਵੇਂ ਕਿਸੇ ਪਹਾੜ ਉਪਰੋਂ ਗੇਰੂਏ ਰੰਗ ਦਾ ਪਾਣੀ ਉਤਰਿਆ ਚਲਿਆ ਆ ਰਿਹਾ ਹੈ। ਜੰਗ ਦੀ ਕਟ-ਵਢ ਦਾ ਨਕਸ਼ਾ, ਥੋੜੇ ਜਿਹੇ ਸ਼ਬਦਾਂ ਵਿਚ ਪੂਰੀ ਤਰ੍ਹਾਂ ਪੇਸ਼ ਕਰ ਦਿਤਾ ਹੈ।

**ਪਉੜੀ (੧੨) ਸੀਹਾਂ ਵਾਂਗੂ ਗੱਜਨ ਸਭੇ ਸੂਰਮੇ ॥**

ਸੂਰਮੇ ਇੰਜ ਬੁਕ ਰਹੇ ਸਨ, ਮਾਨੋ ਸ਼ਿਕਾਰ ਨੂੰ ਦੇਖ ਸ਼ੇਰ ਚੰਘਾੜ ਰਿਹਾ ਹੋਵੇ। ਇਥੇ ਸੂਰਮਿਆਂ ਦੀ ਗੜਗਜ ਨੂੰ ਸ਼ੇਰ ਦੀ ਦਹਾੜ ਨਾਲ ਉਪਮਾ ਦਿਤੀ ਗਈ ਹੈ।

**ਪਉੜੀ (੧੩) 1. ਉਖਲੀਆਂ ਨਾਸਾਂ ਜਿਨ੍ਹਾਂ ਮੂੰਹ ਜਾਪਣ ਆਲੇ ॥**

ਇਥੇ ਹਾਸ ਰਸ ਦਾ ਰੰਗ ਉਪਮਾ ਅਲੰਕਾਰ ਰਾਹੀਂ ਬੰਨ੍ਹਿਆ ਹੈ । ਰਾਖਸ਼ਾਂ ਦੇ ਡੀਲ ਡੌਲ ਨੂੰ ਡਰਾਵਣਾ, ਭਿਆਨਕ ਅਤੇ ਹਾਸੋਹੀਣਾ ਦਸਣ ਲਈ, ਨਾਸਾਂ ਨੂੰ ਉਖਲੀਆਂ ਅਤੇ ਮੂੰਹਾਂ ਨੂੰ ਆਲਿਆਂ ਨਾਲ ਉਪਮਾ (ਤਸ਼ਬੀਹ) ਦਿਤੀ ਹੈ ।

**2. ਗੱਜੇ ਦੁਰਗਾ ਘੇਰਿਕੈ ਜਣੁ ਘਣੀਅਰ ਕਾਲੇ ॥**

ਇਥੇ ਸੂਰਮਿਆਂ ਦੇ ਸ਼ੋਰ ਨੂੰ ਬੱਦਲਾਂ ਦੀ ਕੜਕ ਨਾਲ ਉਪਮਾ ਦਿਤੀ ਗਈ ਹੈ । ਕਾਲੇ ਕਾਲੇ ਰਾਖਸ਼, ਜਿਨ੍ਹਾਂ ਦੇ ਸਿਰ ਉਪਰ ਕਾਲੇ ਖੁਲੇ ਵਾਲ ਸਨ, ਇਨ੍ਹਾਂ ਦੀ ਗਰਜ ਮਾਨੋ ਬੱਦਲਾਂ ਦੀ ਕੜਕ ਹੈ । ਇਹ ਰਾਖਸ਼ ਬੱਦਲਾਂ ਵਾਂਗ ਗਜਦੇ ਸਨ ਅਤੇ ਦੁਰਗਾ ਨੂੰ ਘੇਰ ਲਿਆ ਸੀ ।

**ਪਉੜੀ (੧੭) 1. ਤੀਰ ਫਿਰੈਂ ਰੈਬਾਰੇ ਆਮ੍ਹੋ ਸਾਮ੍ਹਣੇ ॥**

ਦੋਹਾਂ ਫੌਜਾਂ ਦੇ ਤੀਰ ਆਮੋ ਸਾਮ੍ਹਣੇ ਇੰਜ ਫਿਰਦੇ ਹਨ, ਜਿਵੇਂ ਕੋਈ ਰਹਿਬਰ ਅਗਵਾਈ ਕਰ ਰਿਹਾ ਹੋਵੇ । ਇਥੇ ਤੀਰਾਂ ਨੂੰ ਆਗੂ (ਰਹਿਨੁਮਾ) ਨਾਲ ਉਪਮਾ ਦਿਤੀ ਗਈ ਹੈ । ਇਕ ਤੀਰ ਦੂਜੇ ਤੀਰ ਦੀ ਅਗਵਾਈ ਕਰ ਰਿਹਾ ਹੈ ।

**2. ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ ॥**

ਇਸ ਸਥਲ ਤੇ ਮੁੜ ਸੂਰਮਿਆਂ ਦੀਆਂ ਲੋਥਾਂ ਨੂੰ ਬਿਜਲੀ ਦੇ ਡਿਗੇ ਹੋਏ ਮੁਨਾਰਿਆਂ ਨਾਲ ਉਪਮਾ ਦਿਤੀ ਹੈ ।

**3. ਸੁਤੇ ਜਾਣਿ ਜਟਾਲੇ ਭੰਗਾ ਖਾਇਕੈ ॥**

ਰਣ-ਖੇਤ ਵਿਚ ਸੂਰਮੇ ਮਰੇ ਹੋਏ ਇੰਜ ਜਾਪਦੇ ਹਨ, ਜਿਵੇਂ ਜਟਾਂ ਵਾਲੇ ਸਾਧੂ ਭੰਗ ਦੇ ਨਸ਼ੇ ਵਿਚ ਬੇਹੋਸ਼ ਪਏ ਹਨ । ਮੁਰਦਾ ਲੋਥਾਂ ਨੂੰ ਨਸ਼ੇ ਨਾਲ ਚੂਰ ਹੋਏ ਸਾਧੂਆਂ ਨਾਲ ਉਪਮਾ ਦਿਤੀ ਹੈ ।

**ਪਉੜੀ (੧੮) ਜਾਪੇ ਚਲੇ ਰਤੁ ਦੇ ਸਲਲੇ ਜਟ ਧਾਰੀ ॥**

ਰਾਖਸ਼ਾਂ ਦੇ ਸਰੀਰ ਵਿਚ ਲਹੂ ਦਾ ਪਰਵ ਹ ਇੰਜ ਜਾਪਦਾ ਹੈ ਜਿਵੇਂ ਸ਼ਿਵਜੀ ਦੀਆਂ ਜਟਾਂ ਵਿਚੋਂ ਗੰਗਾ ਦੀ ਧਾਰ ਬਹਿ ਰਹੀ ਹੈ । ਭਾਵ ਲਹੂ ਦੀ ਨਦੀ ਵਗ ਤੁਰੀ ਹੈ । ਲਹੂ ਦੇ ਪਰਵਾਹ ਨੂੰ ਗੰਗਾ ਦੀ ਧਾਰ ਨਾਲ ਉਪਮਾ ਦਿਤੀ ਹੈ ।

**ਪਉੜੀ (੧੯) ਵਢੇ ਗਨ ਤਿਖਾਣੀ ਮੂਏ ਖੇਤਿ ਵਿਚਿ ॥**

ਦੈਂਤਾਂ ਦੀਆਂ ਲੋਥਾਂ ਦੇ ਟੁਕੜੇ, ਮੋਛੇ ਅਤੇ ਡਕਰੇ ਰਣ ਭੂਮੀ ਵਿਚ ਏਧਰ ਉਧਰ ਖਿਲਰੇ ਪੁਲਰੇ ਇੰਜ ਪ੍ਰਤੀਤ ਹੁੰਦੇ ਸਨ ਜਿਵੇਂ ਤਰਖਾਣਾਂ ਨੇ ਵਡੀਆਂ ਵਡੀਆਂ ਗੇਲੀਆਂ ਦੇ ਮੋਛੇ ਪਾ ਦਿਤੇ ਹੋਣ । ਭਾਵ ਦੈਂਤ ਗੇਲੀਆਂ ਵਰਗੇ ਜਵਾਨ ਸਨ, ਜਿਨ੍ਹਾਂ ਨੂੰ ਦੁਰਗਾ ਨੇ ਤਰਖਾਣਾਂ ਵਾਂਗ ਟੋਟੇ-ਟੋਟੇ ਕਰਕੇ ਏਧਰ ਉਧਰ ਸੁਟ ਦਿਤਾ ਸੀ । ਇਸ ਉਪਮਾ ਅਲੰਕਾਰ ਵਿਚੋਂ ਚੰਡੀ ਦੀ ਬਹਾਦਰੀ ਅਤੇ ਦੈਂਤਾਂ ਦੇ ਅਕਾਰਾਂ ਬਾਰੇ ਸਪਸ਼ਟ ਗਿਆਨ ਪ੍ਰਾਪਤ ਹੋ ਜਾਂਦਾ ਹੈ ।

Sri Satguru Jagjit Singh Ji Elibrary NamdhariElibrary@gmail.com

**ਪਉੜੀ (੨੦) ਛਣੁ ਕਰੀ ਸਮਾਹਿ ਪਠਾਣੀ ਸੁਣਿਕੈ ਰਾਗ ਨੂੰ ॥**

ਚੰਡੀ ਦੀ ਮਾਰ ਖਾ ਕੇ ਦੈਂਤ ਇੰਜ ਮਰ ਰਹੇ ਸਨ ਕਿ ਮਰਦੇ ਹੋਏ ਪਾਣੀ ਵੀ ਨਹੀਂ ਮੰਗਦੇ ਸਨ, ਪਰ ਦੁਰਗਾ ਦੇ ਰੂਬਰੂ ਮਸਤਾਂ ਦੀ ਸੂਰਤ ਵਿਚ ਮਰਨ ਲਈ ਇੰਜ ਪਾਗਲ ਦੀਵਾਨੇ ਅਤੇ ਮਦਹੋਸ਼ ਹੋਏ-ਹੋਏ ਸਨ, ਜਿਵੇਂ ਪਠਾਣ ਰਬੀ-ਰੰਗ ਨਾਲ ਪੂਰਣ ਕਵਾਲੀ (ਸੰਗੀਤ) ਸੁਣ ਕੇ ਮਸਤ ਅਤੇ ਹਾਲੋਂ ਬੇਹਾਲ ਹੋ ਜਾਂਦੇ ਹਨ। ਇਸ ਪਰਕਾਰ ਦਾ ਵਜਦ ਦੈਂਤਾਂ ਉਪਰ ਛਾਇਆ ਹੋਇਆ ਸੀ ਕਿ ਉਹ ਭੰਭਟਾਂ ਵਾਂਗ ਦੇਵੀ ਦੀ ਸ਼ਮ੍ਹਾਂ ਰੂਪੀ ਤਲਵਾਰ ਉਪਰ ਸੜ ਰਹੇ ਸਨ।

**ਪਉੜੀ (੨੩) ਘੁਰੇ ਦਮਾਮੇ ਦੋਹਰੇ ਜਮ ਬਾਹਣਿ ਜਿਉ ਅਰੜਾਏ ॥**

ਜੰਗੀ ਨਗਾਰਿਆਂ ਦੀ ਗੜਗਜ ਝੋਟੇ ਦੇ ਅੜਾਟ ਨਾਲ ਮਿਲਦੀ ਜੁਲਦੀ ਸੀ। ਜਦ ਜੰਗੀ ਨਗਾਰੇ ਵਜੇ ਤਦ ਇਸ ਪ੍ਰਕਾਰ ਦਾ ਸ਼ੋਰ ਗੁਲ ਹੋਇਆ ਜਿਵੇਂ ਕਈ ਝੋਟੇ ਅਰੜਾ (ਅੜਿੰਗ) ਰਹੇ ਹੋਣ।

**ਪਉੜੀ (੨੪) ਫੁਲ ਖਿੜੇ ਜਣੁ ਬਾਗੀਂ ਬਾਣੇ ਜੋਧਿਆਂ ॥**

ਯੋਧਿਆਂ ਨੇ ਰੰਗ-ਬਰੰਗੇ ਪੋਸ਼ਾਕੇ ਪਹਿਨੇ ਹੋਏ ਸਨ, ਰਣ ਭੂਮੀ ਵਿਚ ਇਹ ਪੋਸ਼ਾਕੇ ਇੰਜ ਜਾਪਦੇ ਸਨ ਜਿਵੇਂ ਬਾਗ ਵਿਚ ਭਾਂਤ-ਭਾਂਤ ਦੇ ਫੁਲ ਖਿੜੇ ਹੋਣ। ਰਣ-ਖੇਤਰ ਨੂੰ ਬਾਗ ਨਾਲ ਅਤੇ ਰੰਗ ਬਰੰਗੀ ਵਰਦੀਆਂ ਨੂੰ ਰੰਗ ਬਰੰਗੇ ਫੁਲਾਂ ਨਾਲ ਤਸ਼ਬੀਹ (ਉਪਮਾ) ਦਿਤੀ ਹੈ।

**ਪਉੜੀ (੨੭) ਜਣੁ ਲੈ ਕਟੇ ਆਰੇ ਦਰੱਖਤ ਬਾਢੀਆਂ ॥**

ਦੇਵੀ ਨੇ ਦੈਂਤਾਂ ਨੂੰ ਰਣ-ਖੇਤ ਵਿਚ ਵਢ ਵਢ ਕੇ ਇੰਜ ਸੁਟਿਆ ਸੀ ਜਿਵੇਂ ਤਰਖਾਣ ਨੇ ਜੰਗਲ ਵਿਚ ਦਰਖਤ ਕਟੇ ਹੋਏ ਹੋਣ। ਰਾਖਸ਼ਾਂ ਦੇ ਸਰੀਰਾਂ ਨੂੰ ਦਰਖਤਾਂ ਜਿਡੇ ਦਸਿਆ ਹੈ, ਮੈਦਾਨੇ ਜੰਗ ਨੂੰ ਇਕ ਜੰਗਲ ਅਤੇ ਦੇਵੀ ਨੂੰ ਇਕ ਸੁਚਜੇ ਤਰਖਾਣ ਨਾਲ ਉਪਮਾ ਦਿਤੀ ਹੈ।

**ਪਉੜੀ (੨੮) ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥**

ਲੋਚਨ ਧੂਮ ਦੀ ਮੌਤ ਨੂੰ ਪੇਸ਼ਗੀ (ਬਿਆਨੇ ਦੀ ਰਕਮ) ਨਾਲ ਉਪਮਾ ਦੇ ਕੇ ਇਹ ਦਸਿਆ ਕਿ ਲੋਚਨ ਧੂਮ ਦੀ ਮੌਤ ਇਸ ਤਥ ਦਾ ਇਸ਼ਾਰਾ ਸੀ ਕਿ ਹੁਣ ਇਸ ਤੋਂ ਪਿਛੋਂ ਸੁੰਭ ਅਵਸ਼ ਮਾਰਿਆ ਜਾਵੇਗਾ।

**ਪਉੜੀ (੨੯) ਜਾਪਨ ਅੰਬਰਿ ਤਾਰੇ ਡਿਗਨ ਸੂਰਮੇ ॥**

ਇਸ ਤੁਕ ਰਾਹੀਂ ਦੈਂਤਾਂ ਦੀਆਂ ਸੁੰਦਰ ਲੋਥਾਂ ਨੂੰ ਆਸਮਾਨੀ ਤਾਰਿਆਂ ਨਾਲ ਉਪਮਾ ਦਿਤੀ ਹੈ। ਸੂਰਮੇ ਆਪਣੀਆਂ ਮਾਵਾਂ ਦੀਆਂ ਅਖਾਂ ਦੇ ਤਾਰੇ ਸਨ। ਸੂਰਮਤਾ ਵਿਚ ਸੰਸਾਰ ਦੇ ਅਸਮਾਨ ਵਿਚ ਤਾਰਿਆਂ ਵਾਂਗ ਲਿਸ਼ਕ ਰਹੇ ਸਨ, ਪਰ ਦੇਵੀ ਨੇ ਇਨ੍ਹਾਂ ਨੂੰ ਜਦ ਮਾਰਿਆ ਇਨ੍ਹਾਂ ਦੇ ਲਿਸ਼ਕਦੇ ਹਏ ਸਰੀਰ ਭੁੰਜੇ ਡਿਗਦੇ ਇੰਜ ਪਰਤੀਤ ਹੁੰਦੇ ਸਨ ਮਾਨੋ ਅਸਮਾਨ ਵਿਚੋਂ ਤਾਰੇ (ਉਲਕਾ=ਸ਼ਹਾਬੇ ਸਾਕਬ) ਟੁਟ ਰਹੇ ਹਨ।

Sri Satguru Jagjit Singh Ji Elibrary NamdhariElibrary@gmail.com

**ਪਉੜੀ (੩੦) ਜਾਪੇ ਛੱਪਰ ਛਾਏ ਬਣੀਆਂ ਕੇਜਮਾਂ ॥**

(ਕੇਜਮਾਂ) ਤਲਵਾਰਾਂ ਦੀ ਗਿਣਤੀ ਬਹੁਤ ਹੀ ਅਧਿਕ ਸੀ ਇਸ ਲਈ ਸੂਰਮਿਆਂ ਦੀਆਂ ਸੂਤੀਆਂ ਹੋਈਆਂ ਤਲਵਾਰਾਂ ਆਪੋ ਵਿਚ ਜੁੜ ਕੇ ਇੰਜ ਤਣ ਗਈਆਂ ਸਨ ਮਾਨੋ ਛੱਪਰ ਪੈ ਗਿਆ ਹੈ। ਧਰਤੀ ਉਪਰ ਧੁਪ ਨਹੀਂ ਪੈ ਰਹੀ। ਤਲਵਾਰਾਂ ਦੇ ਜੋੜ ਨੂੰ ਛੱਪਰ ਨਾਲ ਉਪਮਾ ਦੇ ਫੌਜ ਦੀ ਗਿਣਤੀ ਅਤੇ ਹਥਿਆਰਾਂ ਦੀ ਅਧਿਕਤਾ ਨੂੰ ਪਰਗਟ ਕੀਤਾ ਗਿਆ ਹੈ।

**ਪਉੜੀ (੩੧) ਤੀਰੀਂ ਛਹਬਰ ਲਾਈ ਵੁਠੀ ਦੇਵਤਾ ॥**

ਦੇਵੀ ਨੇ ਤੀਰਾਂ ਦੀ ਇਤਨੀ ਬਰਖਾ ਕੀਤੀ ਮਾਨੋ ਤੀਰ ਨਹੀਂ ਬਾਰਸ਼ ਹੋ ਰਹੀ ਹੈ। ਤੀਰਾਂ ਦੀ ਛਹਬਰ (ਝੜੀ ਲਾ ਦਿਤੀ ਹੈ)। ਚੰਡੀ ਦੀ ਸ਼ਸਤਰ ਵਿਦਿਆ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿਚ ਪ੍ਰਗਟ ਕੀਤਾ ਗਿਆ ਹੈ। ਤੀਰਾਂ ਦੀ ਗਿਣਤੀ ਨੂੰ ਬਾਰਸ਼ ਦੀਆਂ ਬੂੰਦਾਂ ਨਾਲ ਉਪਮਾ ਦਿਤੀ ਹੈ।

**ਪਉੜੀ (੩੪) 1. ਜਣ ਮਦ ਖਾਇ ਮਦਾਰੀ ਘੂਮਨ ਸੂਰਮੇ ॥**

ਦੁਰਗਾ ਨੇ ਉਹ ਕਰੜੀ ਮਾਰ ਮਾਰੀ ਕਿ ਸ੍ਰਣਵਤ ਬੀਜ ਦੇ ਸਿਪਾਹੀ ਰਣ ਭੂਮੀ ਵਿਚ ਲੋਟ ਪੋਟ ਹੋ ਰਹੇ ਦਿਖਾਈ ਦੇ ਰਹੇ ਸਨ. ਉਨ੍ਹਾਂ ਦੀ ਇਹ ਕ੍ਰਿਆ ਇੰਜ ਜਾਪਦੀ ਸੀ ਜਿਵੇਂ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਬਦਮਸਤ ਹੋ ਕੇ ਲੜ-ਖੜਾ ਅਤੇ ਲੋਟ-ਪੋਟ ਹੋ ਰਹੇ ਸਨ। ਭਾਵ ਸੂਰਮੇ ਸੁਸਰੀ ਵਾਂਗ ਧਰਤੀ ਉਪਰ ਸੌਂਦੇ ਜਾ ਰਹੇ ਸਨ।

**2. ਜਾਪੇ ਖੇਡਿ ਖਿਡਾਰੀ ਸੁਤੇ ਫਾਗ ਨੂੰ ॥**

ਰਣ ਭੂਮੀ ਵਿਚ ਰੁਲਦੀਆਂ ਲੋਥਾਂ ਇੰਜ ਜਾਪਦੀਆਂ ਸਨ ਮਾਨੋ ਹੋਲੀ ਖੇਡਣ ਵਾਲੇ ਥੱਕ ਟੁਟ ਕੇ (ਭੰਗਾਂ ਦੇ ਨਸ਼ੇ ਵਿਚ ਚੂਰ ਹੋ ਕੇ) ਸੁਤੇ ਪਏ ਹਨ। ਇਸ ਉਪਮਾ ਤੋਂ ਇਕ ਬੰਨੇ ਦੈਂਤਾਂ ਦੀਆਂ ਮੁਰਦਾ ਲੋਥਾਂ ਦਾ ਨਜ਼ਾਰਾ ਤੇ ਦੂਜੇ ਬੰਨੇ ਹੋਲੀ ਦੇ ਖਿਡਾਰੀਆਂ ਦਾ ਨਕਸ਼ਾ ਅਖਾਂ ਅਗੇ ਫਿਰ ਜਾਂਦਾ ਹੈ।

**ਪਉੜੀ (੩੫) 1. ਜੋਧੇ ਜੇਡੁ ਮੁਨਾਰੇ ਦਿਸਣ ਖੇਤ ਵਿਚ ॥**

ਇਸ ਵਿਚ ਯੋਧਿਆਂ ਦੇ ਕੱਦਾਂ ਨੂੰ ਮੁਨਾਰਿਆਂ ਨਾਲ ਉਪਮਾ ਦਿਤੀ ਗਈ ਹੈ।

**2. ਘਾੜ ਘੜਨ ਠਠਿਆਰੇ ਜਾਣਿ ਬਣਾਇਕੇ ॥**

ਸੂਰਮੇ ਹਥਿਆਰਾਂ ਨੂੰ ਟੰਕਾਰਦੇ ਹਨ, ਜਿਰਾਬਕਤਰਾਂ ਉਪਰ ਤਲਵਾਰਾਂ ਵਜਦੀਆਂ ਹਨ, ਟੰਕਾਰ ਪੈਦਾ ਹੁੰਦੀ ਹੈ ਜੋ ਬਿਲਕੁਲ ਠਠਿਆਰਾ ਦੇ ਭਾਂਡੇ ਘੜਨ ਦੀ ਅਵਾਜ਼ ਦੇ ਸਮਾਨ ਹੈ।

**ਪਉੜੀ (੩੬) ਬਿਜੁਲ ਜਿਉ ਝਰਲਾਣੀ ਉਠੀ ਦੇਵਤਾ ॥**

ਦੁਰਗਾ ਦੀ ਗੁਸੇ ਭਰੀ ਆਵਾਜ਼ ਨੂੰ ਬਿਜਲੀ ਦੀ ਕੜਕ ਨਾਲ ਉਪਮਾ ਦਿਤੀ ਗਈ ਹੈ। ਸੂਰਮਿਆਂ ਨੂੰ ਦੇਖ ਰੋਹ ਵਿਚ ਆ ਕੇ ਦੁਰਗਾ ਬਿਜਲੀ ਵਾਂਗੂ ਕੜਕ ਉਠੀ।

**ਪਉੜੀ (੩੮) ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੇ ॥**

ਯੋਧਿਆਂ ਦੇ ਸਰੀਰ ਮੁਨਾਰਿਆਂ ਸਮਾਨ ਉਚੇ ਲੰਮੇ ਸਨ।

ਪਉੜੀ (੩੯) 1. **ਜਣ ਨਟ ਲੱਥੇ ਛਾਲੀ ਢੋਲ ਵਜਾਇਕੈ ॥**

ਸੂਰਮਿਆਂ ਦੇ ਹਥਿਆਰਾਂ ਦੀ ਖੜਕਾਰ ਤੇ ਉਹਨਾਂ ਦੇ ਇਕ ਦੂਏ ਉਪਰ ਹਲੇ ਇੰਜ ਜਾਪਦੇ ਸਨ ਮਾਨੋ ਇਹ ਸੂਰਮੇ ਬਾਜੀਗਰ ਹਨ ਜੋ ਢੋਲ ਵਜਾ ਕੇ ਛਾਲਾਂ (ਬਾਜ਼ੀ ਪਾ ਰਹੇ ਹਨ) ਮਾਰ ਰਹੇ ਹਨ।

2. **ਲੋਹੂ ਫਾਥੀ ਜਾਲੀ ਲੋਥੀ ਜਮਧੜੀ ॥**

ਕਟਾਰ (ਜਮਧੜੀ) ਸਰੀਰ ਵਿਚ ਖੁਭੀ ਹੋਈ, ਲਹੂ ਨਾਲ ਲਾਲ ਰੰਗ ਦੀ ਹੋਈ ਇੰਜ ਨਜ਼ਰ ਆਉਂਦੀ ਹੈ ਜਿਵੇਂ ਲੋਹੂ (ਰੋਹੂ ਮਛੀ=ਲਾਲ ਰੰਗ ਦੀ ਮਛੀ) ਮਛੀ ਜਾਲ ਵਿਚ ਫਸੀ ਹੋਵੇ। ਕਟਾਰ ਨੂੰ ਮਛੀ ਅਤੇ ਸਰੀਰ ਨੂੰ ਜਾਲ ਨਾਲ ਉਪਮਾ ਦਿਤੀ ਹੈ।

3. **ਘਣ ਵਿਚਿ ਜਿਉ ਛੰਛਾਲੀ ਤੇਗਾਂ ਹਸੀਆਂ ॥**

ਤਲਵਾਰਾਂ ਦੀ ਚਮਕ ਨੂੰ ਹਸਣ ਨਾਲ ਤਸ਼ਬੀਹ ਦਿਤੀ ਹੈ, ਪਰ ਤਲਵਾਰਾਂ ਦੀ ਇਹ ਚਮਕ (ਹਾਸਾ) ਬੱਦਲ ਵਿਚ ਚਮਕਦੀ ਬਿਜਲੀ ਵਾਂਗ ਸੀ।

4. **ਘੁਮਰਆਰਿ ਸਿਆਲੀ ਬਣੀਆਂ ਕੇਜਮਾਂ ॥**

ਤਲਵਾਰਾਂ ਇੰਜ ਛਾਈਆਂ ਹੋਈਆਂ ਸਨ, ਜਿਵੇਂ ਸਿਆਲ ਵਿਚ ਧੁੰਧ ਛਾਈ ਹੁੰਦੀ ਹੈ। ਕੇਜਮਾਂ ਦੇ ਜੋੜ ਨੂੰ ਇਥੇ ਧੁੰਧ ਨਾਲ ਉਪਮਾ ਦਿਤੀ ਹੈ।

ਪਉੜੀ (੪੦) **ਸਾਰਸੁਤੀ ਜਣੁ ਨਾਈਆਂ ਮਿਲ ਕੈ ਦੇਵੀਆਂ ॥**

ਤਲਵਾਰਾਂ ਨੂੰ ਇਥੇ ਦੇਵੀਆਂ ਨਾਲ ਉਪਮਾ ਦਿਤੀ ਹੈ ਅਤੇ ਲਹੂ ਦੇ ਪਰਵਾਹ ਨੂੰ ਸਰਸਵਤੀ ਨਦੀ ਦੇ ਸਮਾਨ ਮੰਨ ਕੇ ਕਿਹਾ ਗਿਆ ਹੈ ਕਿ ਤਲਵਾਰਾਂ ਲਹੂ ਵਿਚ ਸ਼ਨਾਨ ਕਰ ਰਹੀਆਂ ਸਨ।

ਪਉੜੀ (੪੧) 1. **ਦਲ ਵਿਚ ਘੇਰਾ ਘੱਤਿਆ ਜਣ ਸੀਹ ਤੁਰਿਆ ਗਣਣਾਇਕੈ ॥**

ਕਾਲੀ ਨੂੰ ਇਥੇ ਬੁਕਦੇ ਸ਼ੇਰ ਨਾਲ ਉਪਮਾ ਦਿਤੀ ਹੈ। ਦੇਵੀ ਨੇ ਦੁਸ਼ਮਨ ਦੇ ਸਿਪਾਹੀਆਂ ਨੂੰ ਇੰਜ ਘੇਰ ਲਿਆ ਹੈ ਜਿਵੇਂ ਬੁਕਦਾ ਸ਼ੇਰ ਭੇਡਾਂ ਨੂੰ ਘੇਰ ਲੈਂਦਾ ਹੈ।

2. **ਅਗੇ ਰਾਕਸ ਬੈਠੇ ਰੋਹਲੇ ਤੀਰੀ ਤੇਗੀਂ ਛਹਬਰ ਲਾਇਕੈ ॥**

ਤੀਰਾਂ ਅਤੇ ਤਲਵਾਰਾਂ ਨੂੰ ਝੜੀ ਨਾਲ ਉਪਮਾ ਦਿਤੀ ਹੈ।

ਪਉੜੀ (੪੪) **ਥਰਿ ਥਰਿ ਪ੍ਰਿਥਵੀ ਚਾਲੀ ਦਲਾਂ ਚੜੰਦਿਆਂ ॥**
**ਨਾਉ ਜਿਵੇਂ ਹੈ ਹਾਲੀ ਸਹੁ ਦਰੀਆਉ ਵਿਚ ॥**

ਫੌਜਾਂ ਦੀ ਚੜ੍ਹਾਈ ਨਾਲ ਪ੍ਰਿਥਵੀ ਇੰਜ ਡੋਲ ਗਈ ਜਿਵੇਂ ਦਰਿਆ ਵਿਚ ਘੁੰਮਣਘੇਰੀ ਅੰਦਰ ਬੇੜੀ ਡੋਲਦੀ ਹੈ। ਪ੍ਰਿਥਵੀ ਦੇ ਡੋਲਣ ਨੂੰ ਬੇੜੀ ਦੇ ਡੋਲਣ ਨਾਲ ਉਪਮਾ ਦਿਤੀ ਹੈ।

ਪਉੜੀ (੪੫) 1. **ਚੱਲੇ ਸਉਹੇਂ ਦੁਰਗਸਾਹ ਜਣ ਕਾਬੇ ਹਾਜੀ ॥**

ਇਹ ਦੈਂਤਾਂ ਦੇ ਟੋਲਿਆਂ ਨੂੰ ਹਾਜੀਆਂ ਦੇ ਟੋਲਿਆਂ ਨਾਲ ਅਤੇ ਦੇਵੀ ਨੂੰ ਕਾਬੇ ਨਾਲ ਉਪਮਾ ਦਿਤੀ ਹੈ। ਇਕ ਬੰਨੇ ਦੇਵੀ ਦੀ ਉਪਮਾ ਉਚੀ ਕੀਤੀ ਹੈ ਤੇ ਦੂਜੇ ਬੰਨੇ ਦੈਂਤਾਂ ਦੀ

ਫੌਜ ਦੀ ਤਰਤੀਬ ਤੇ ਗਿਣਤੀ ਅਤੇ ਯੁਧ ਦੇ ਜੋਸ਼ ਅਤੇ ਪਿਆਰ ਉਪਰ ਚਾਨਣਾ ਪਾਇਆ ਹੈ ।

**2. ਇਕ ਘਾਇਲ ਘੁਮਨ ਸੂਰਮੇ ਜਣ ਮਕਤਬ ਕਾਜੀ ॥**

ਜ਼ਖਮੀ ਹੋਏ ਸੂਰਮਿਆਂ ਦੀ ਲੜਖੜਾਹਟ ਨੂੰ ਮਦਰੱਸੇ ਵਿਚ ਕਾਜੀ ਦੇ ਕੁਰਾਨ ਪੜ੍ਹਨ ਵੇਲੇ ਝੂਮਣ ਨਾਲ ਉਪਮਾ ਦਿਤੀ ਹੈ ।

**3. ਇਕ ਬੀਰ ਪਰੋਤੇ ਬਰਛੀਏਂ ਜਿਉ ਝੁਕ ਪਉਣ ਨਿਵਾਜੀ ॥**

ਬਰਛੀ ਵਿਚ ਪਰੋਤੇ ਸੂਰਮਿਆਂ ਨੂੰ ਨਮਾਜ਼ੀਆਂ ਦੇ ਸਿਜਦੇ ਨਾਲ ਉਪਮਾ ਦਿਤੀ ਹੈ ।

**4. ਇਕ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ ॥**

ਰਾਖਸ਼ਾਂ ਨੂੰ ਭੁਖੇ ਪਾਜੀਆਂ ਨਾਲ ਤੁਲਤਾ ਦਿਤੀ ਹੈ ।

**ਪਉੜੀ (੪੬) ਚਲੇ ਜਾਣ ਜਟਾਲੇ ਨਾਵਣ ਗੰਗ ਨੂੰ ॥**

ਜਟਾਂ ਵਾਲੇ ਦੈਂਤਾਂ ਨੂੰ ਜਟਾਧਾਰੀ ਸਾਧੂਆਂ ਨਾਲ ਅਤੇ ਰਣ ਭੂਮੀ ਜਾਂ ਦੇਵੀ ਨੂੰ ਗੰਗਾ ਨਾਲ ਉਪਮਾ ਦਿਤੀ ਹੈ।

**ਪਉੜੀ (੪੮) 1. ਸਿਰ ਧੜ ਬਾਹਾਂ ਗੰਨਲੇ ਫੁਲ ਜੇਹੇ ਬਾੜੀ ॥**

ਸੂਰਮਿਆਂ ਦੇ ਸਿਰ, ਧੜ, ਬਾਹਾਂ, ਦੇ ਟੋਟੇ ਲਹੂ ਵਿਚ ਰੰਗੇ ਹੋਏ ਇੰਜ ਜਾਪਦੇ ਹਨ ਮਾਨੋਂ ਫੁਲਵਾੜੀ ਵਿਚ ਗੁਲਾਬ ਦੇ ਫੁਲ ਖਿੜੇ ਹੋਏ ਹੋਣ । ਰਣ ਭੂਮੀ ਨੂੰ ਬਾਗ, ਰੰਗ ਬਰੰਗੇ ਸਰੀਰ ਦੇ ਟੋਟਿਆਂ ਨੂੰ ਫੁਲਾਂ ਨਾਲ ਉਪਮਾ ਦਿਤੀ ਹੈ ।

**2. ਜਾਪੇ ਕੱਟੇ ਬਾਢੀਆਂ ਚੰਦਨ ਆਰੀ ॥**

ਯੋਧਿਆਂ ਦੇ ਸਰੀਰਾਂ ਨੂੰ ਚੰਦਨ ਦੀ ਗੇਲੀ ਨਾਲ, ਚੰਡੀ ਨੂੰ ਤਰਖਾਣ ਨਾਲ, ਤਲਵਾਰ ਨੂੰ ਆਰੀ ਨਾਲ ਤਸ਼ਬੀਹ ਦਿਤੀ ਹੈ ।

**ਪਉੜੀ (੪੯) ਸੋਹਨ ਸੰਜਾ ਬਾਗੜਾ ਜਣ ਲਗੇ ਫੁਲ ਅਨਾਰ ਕੱਉ ॥**

ਤੀਰਾਂ ਦਾ ਬਾਗੜਾ (ਪਿਛਲਾ ਦੋ ਮੂੰਹਾ ਹਿਸਾ) ਕਮਾਨ ਉਪਰ ਜੁੜਿਆ, ਅਨਾਰ ਦੇ ਫੁਲ ਵਾਂਗ ਨਜ਼ਰ ਆ ਰਿਹਾ ਹੈ । ਬਾਗੜ ਨੂੰ ਅਨਾਰ ਦੇ ਫੁਲ ਨਾਲ ਉਪਮਾ ਦਿਤੀ ਹੈ ।

**ਪਉੜੀ (੫੨) ਜਾਣ ਹਲਵਾਈ ਸੀਖ ਨਾਲ ਵਿੰਨ ਵੜੇ ਉਤਾਰੇ ॥**

ਦੁਰਗਾ ਦੀ ਬਰਛੀ ਵਿਚ ਪਰੋਤੇ ਹੋਏ ਸਿਰ ਇੰਜ ਜਾਪਦੇ ਸਨ ਜਿਵੇਂ ਹਲਵਾਈ ਨੇ ਸੀਖ ਨਾਲ ਵੜੇ ਵਿੰਨ੍ਹੇ ਹੋਣ । ਬਰਛੀ ਨੂੰ ਸੀਖ, ਮੁੰਡੀਆਂ ਨੂੰ ਵੜਿਆਂ ਨਾਲ ਉਪਮਾ ਦਿਤੀ ਗਈ ਹੈ ।

**ਪਉੜੀ (੫੩) ਜਾਣ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ ॥**

ਦੋ ਧਾਰੀ ਬਰਛੀ ਨੂੰ ਸੂਹੀ ਸਾੜ੍ਹੀ ਪਹਿਨੇ ਹੋਈ ਰਾਜਕੁਮਾਰੀ ਨਾਲ ਉਪਮਾ ਦਿਤੀ ਹੈ । ਉਪਰੋਕਤ ਉਪਮਾ ਅਲੰਕਾਰਾਂ ਦੀ ਸੁਚਜੀ ਵਰਤੋਂ ਅਤੇ ਵਿਉਂਤ ਨੂੰ ਦੇਖ ਕੇ ਅਸੀਂ ਇਸ ਸਿਟੇ ਉਪਰ ਪੁਜਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗਿਆਨ ਬਹੁਤ ਹੀ ਵਿਸ਼ਾਲ ਹੈ ।

Sri Satguru Jagjit Singh Ji Elibrary NamdhariElibrary@gmail.com

ਉਪਮਾ ਅਲੰਕਾਰਾਂ ਨਾਲ 'ਵਾਰ ਸ੍ਰੀ ਭਗਉਤੀ ਜੀ ਕੀ' ਨੂੰ ਇਕ ਗੁਲਦਸਤਾ ਬਣਾ ਦਿਤਾ ਹੈ, ਜਿਸ ਦੇ ਫੁਲਾਂ ਦੀ ਖੁਸ਼ਬੋ ਰਹਿੰਦੀ ਦੁਨੀਆਂ ਤਕ ਲੋਕਾਂ ਦੇ ਦਿਲਾਂ ਨੂੰ ਤਾਜ਼ਾ ਤੇ ਲਹੂ ਨੂੰ ਗਰਮਾਉਂਦੀ ਰਹੇਗੀ। ਚੰਡੀ-3 ਮਾਨੋਂ ਇਕ ਫੁਲਵਾੜੀ ਹੈ ਅਤੇ ਉਪਮਾ ਅਲੰਕਾਰ ਇਸ ਫੁਲਵਾੜੀ ਦੇ ਰੰਗ ਬਰੰਗੇ ਫੁਲ ਹਨ, ਜੋ ਆਪਣੇ ਮਾਲੀ ਦੀ ਸੁਚਜਤਾ, ਮਿਹਨਤ ਅਤੇ ਮੁਸ਼ਕਤ, ਚਲਦੀਆਂ ਫਿਰਦੀਆਂ, ਮੂੰਹ ਬੋਲਦੀਆਂ ਤਸਵੀਰਾਂ ਵਾਂਗ ਪੇਸ਼ ਕਰ ਰਹੇ ਹਨ।

3. **ਅਤਿਸ਼ਯੋਕਿਤ ਜਾਂ ਅਤਯੁਕਿਤ** (ਮੁਬਾਲਗਾ)—ਬਹੁਤ ਵਧ ਕੇ ਕਹਿਣ ਦੀ ਕਾਵਿ ਰੀਤੀ, ਇਕ ਅਰਥ ਅਲੰਕਾਰ hyperbole ਹੈ, ਜਿਸ ਵਿਚ ਕਿਸੇ ਗਲ ਨੂੰ ਬਹੁਤ ਵਧਾ ਚੜ੍ਹਾ ਕੇ ਵਰਣਨ ਕੀਤਾ ਜਾਂਦਾ ਹੈ। ਫਾਰਸੀ ਅਲੰਕਾਰਾਂ ਅਨੁਸਾਰ ਇਸ ਦੀਆਂ ਤਿੰਨ ਸੂਰਤਾਂ ਹਨ। ਇਕ ਉਹ ਮੁਬਾਲਗ਼ਾ, ਜਿਸ ਨੂੰ ਅਕਲ ਮੰਨ ਲਵੇ, ਪਰ ਕਰਨੀ ਵਿਚ ਨਾ ਆ ਸਕੇ, ਦੂਜਾ ਉਹ ਮੁਬਾਲਗ਼ਾ ਜਿਸ ਨੂੰ ਅਕਲ ਨਾ ਮੰਨੇ, ਪਰ ਕਰਨੀ ਵਿਚ ਆ ਸਕੇ ਅਤੇ ਤੀਜਾ ਉਹ ਮੁਬਾਲਗ਼ਾ, ਜੋ ਕਥਨੀ ਅਤੇ ਕਰਨੀ ਦੋਹਾਂ ਤੋਂ ਬਾਹਰ ਹੋਵੇ। ਨਾ ਅਕਲ ਮੰਨ ਸਕੇ ਅਤੇ ਨਾ ਕਰਨੀ ਵਿਚ ਆ ਸਕੇ। ਸਾਡੇ ਵਿਚਾਰ ਅਨੁਸਾਰ ਇਸ ਵਾਰ ਵਿਚ ਦੋ ਸਥਲਾਂ ਉਪਰ ਤੀਜੀ ਕਿਸਮ ਦਾ ਮੁਬਾਲਗ਼ਾ ਵਰਤਿਆ ਗਿਆ ਹੈ। ਪਰ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੇ ਮਹਾਨ ਕਲਾਕਾਰ ਦੀ ਕਲਾ ਦਾਹੀ ਚਮਤਕਾਰ ਹੈ ਕਿ ਅਨੋਖੇ ਢੰਗ ਨਾਲ, ਮਿਥਿਹਾਸ ਦੀ ਰਵਾਇਤ ਨੂੰ ਲੈ ਕੇ ਆਪਣੇ ਆਸ਼ੇ ਨੂੰ ਉਜਾਗਰ ਕਰ ਦਿਤਾ ਹੈ ਅਤੇ ਇਸ ਤੋਂ ਵਧ ਬੀਰ ਰਸ ਦੀ ਮਿਸਾਲ ਮਿਲਣੀ ਜ਼ਰਾ ਔਖੀ ਹੈ :—

ਪਉੜੀ (੧੯) ਚੰਡੀ ਰਾਖਸ ਖਾਣੀ ਵਾਹੀ ਦੈਂਤ ਨੂੰ ॥
ਕੋਪਰ ਚੂਰ ਚਵਾਣੀ ਲਥੀ ਕਰਗ ਲੈ ॥
ਪਾਖਰ ਤੁਰਾ ਪਲਾਣੀ ਰੜਕੀ ਧਉਲ ਜਾਇ ॥
ਲੈਂਦੀ ਅਗਾਂ ਸਿਧਾਣੀ ਸਿੰਗਾਂ ਧਉਲ ਦਿਆਂ ॥
ਕੂਰਮ ਸਿਰ ਲਹਲਾਣੀ ਦੁਸਮਨ ਮਾਰਕੇ ॥

ਪੁਰਾਣਾ ਅਨੁਸਾਰ ਇਹ ਪ੍ਰਿਥਵੀ ਚਿਟੇ ਬਲਦ ਦੇ ਸਿੰਗਾਂ ਉਪਰ ਖੜੀ ਹੈ ਅਤੇ ਬਲਦ ਕਛੂ ਦੀ ਪਿਠ ਉਪਰ ਖੜਾ ਹੈ। ਇਸ ਸਥਲ ਉਪਰ ਗੁਰੂ ਜੀ ਦੇਵੀ ਦੇ ਬਲ ਅਤੇ ਤਲਵਾਰ ਦੀ ਮਾਰ ਦਾ ਜ਼ਿਕਰ ਕਰਦੇ ਹੋਏ ਦਸਦੇ ਹਨ ਕਿ ਜਦ ਦੁਰਗਾ ਨੇ ਤਲਵਾਰ ਦੁਸ਼ਮਨ ਉਪਰ ਚਲਾਈ, ਤਦ ਇਹ ਤਲਵਾਰ ਇਤਨੀ ਸ਼ਕਤੀ ਨਾਲ ਮਾਰੀ ਗਈ ਕਿ ਜਿਸ ਨੇ ਪਹਿਲੋਂ ਸਵਾਰ ਦੀ ਖੋਪੜੀ ਨੂੰ ਚੂਰ ਕੀਤਾ ਅਤੇ ਫੇਰ ਉਸ ਦੇ ਸਰੀਰ (ਪਿੰਜਰ) ਨੂੰ ਚੀਰਦੀ ਹੋਈ ਘੋੜੇ ਦੀ ਪਿਠ ਉਪਰ ਜਾ ਵੱਜੀ ਤੇ ਕਾਠੀ, ਤਾਰੂ ਨੂੰ ਕਟਦੀ ਹੋਈ ਧਰਤੀ ਦੇ ਥਲੇ ਖੜੇ ਬਲਦ ਦੇ ਸਿੰਗਾਂ ਨਾਲ ਵੱਜਦੀ ਹੋਈ, ਹੇਠਲੇ ਕਛੂ ਦੀ ਪਿਠ ਉਪਰ ਜਾ ਲਗੀ, ਜਿਸ ਉਪਰ ਬਲਦ ਖੜਾ ਸੀ। ਇਹ ਕੇਵਲ ਮੁਬਾਲਗ਼ਾ ਹੈ। ਇਸ ਵਿਚ ਗੁਰੂ ਜੀ ਇਸ ਪੁਰਾਣਕ ਸਿਧਾਂਤ ਦੇ ਕਾਇਲ ਨਹੀਂ, ਹਾਂ ਆਪ ਜੀ ਨੇ ਇਸ ਰਵਾਇਤ ਤੋਂ ਲਾਭ ਉਠਾ ਕੇ ਬੀਰ-ਰਸ ਦੀ ਸੋਹਣੀ ਉਦਾਹਰਣ ਪੇਸ਼ ਕੀਤੀ ਹੈ।

ਇਸ ਪ੍ਰਕਾਰ ਦੀ ਦੂਜੀ ਉਦਾਹਰਣ :—

ਅਗੇ ਤੇਗ ਵਗਾਈ ਦੁਰਗਸ਼ਾਹ ਬਢਿ ਸੁੰਭਨ ਬਹੀ ਪਲਾਣ ਕਉ ॥
ਰੜਕੀ ਜਾਇ ਕੈ ਧਰਤ ਕਉ ਬਢ ਪਾਖਰ ਬਢ ਕਿਕਾਣ ਕਉ ॥

ਭਾਵ ਦੁਰਗਾ ਨੇ ਸਾਹਮਣਿਉਂ ਇਤਨੀ ਜ਼ੋਰ ਦੀ ਤਲਵਾਰ ਮਾਰੀ, ਜਿਹੜੀ ਨਿਸੁੰਭ ਨੂੰ ਵਢ ਕੇ, ਘੋੜੇ ਦੇ ਪਲਾਣ ਨੂੰ ਚੀਰਦੀ ਅਗੇ ਵਧ ਗਈ ਅਤੇ ਅਗੇ ਘੋੜੇ ਨੂੰ ਵਢ ਕੇ ਧਰਤੀ ਨਾਲ ਜਾ ਰੜਕੀ।

**4. ਨਾਦ-ਚਿਤ੍ਰ** :—ਨਾਦ=ਧੁਨੀ, ਸ਼ਬਦ। ਵਿਦਵਾਨਾਂ ਨੇ ਨਾਦ ਦੇ ਮੁਖ ਦੋ ਭਾਗ ਕੀਤੇ ਹਨ। ਇਕ ਧੁਨੀ ਰੂਪ ਜਿਵੇਂ—ਘੰਟੇ ਨਗਾਰੇ ਆਦਿ ਦਾ ਸ਼ਬਦ ਰੂਪ, ਦੂਜਾ ਵਰਣ ਰੂਪ ਜਿਵੇਂ ਮਨੁਖਾਂ ਦੀ ਬੋਲੀ, ਕਈ ਵਿਦਵਾਨਾਂ ਨਾਦ ਦੇ ਤਿੰਨ ਭੇਦ ਵੀ ਥਾਪੇ ਹਨ—ਇਕ ਪ੍ਰਾਣੀ ਭਵ, ਉਹ ਨਾਦ ਜੋ ਜਾਨਵਰਾਂ ਅਤੇ ਜੀਵਾਂ ਤੋਂ ਉਤਪਨ ਹੋਵੇ। ਦੂਜਾ ਅਪ੍ਰਾਣੀ ਭਵ, ਉਹ ਨਾਦ ਜੋ ਬੇਜਾਨ ਵਸਤੂਆਂ ਤੋਂ ਉਪਜੇ, ਜਿਵੇਂ ਵੀਣਾ ਆਦਿ ਦੀ ਧੁਨੀ, ਤੀਜਾ ਉਭਯ ਸੰਭਵ, ਜਿਵੇਂ ਬਾਸਰੀ, ਨਫੀਰੀ ਆਦਿ।

ਚਿਤ੍ਰ=ਨਕਸ਼ਾ, ਖਾਕਾ, ਤਸਵੀਰ ਆਦਿ। ਫਾਰਸੀ ਕਾਵਿ ਸਿਧਾਂਤ ਅਨੁਸਾਰ, ਕਾਵਿ ਦੋ ਪ੍ਰਕਾਰ—ਤਖਯਲੀ (ਕਲਪਨਾਤਮਕ) ਤੇ ਮਹਾਕਾਤੀ (ਚਿਤ੍ਰਾਤਮਕ)—ਦਾ ਹੈ ਮਹਾਕਾਤ ਦਾ ਭਾਵ ਇਹ ਹੈ ਕਿ ਕਵੀ ਕਿਸੇ ਸਮੇਂ ਜਾਂ ਵਸਤੂ ਆਦਿ ਦਾ ਚਿਤ੍ਰ ਕਾਵਿ ਵਿਚ ਇਸ ਪ੍ਰਕਾਰ ਖਿਚਦਾ ਹੈ ਕਿ ਉਸ ਦੀ ਇਹ ਤਸਵੀਰ ਅਸਲੀ ਤਸਵੀਰ ਨਾਲੋਂ ਅਗੇ ਵਧ ਜਾਂਦੀ ਹੈ। ਪਰ ਇਹ ਕਾਵਿ ਕਲਪਨਾ ਤੋਂ ਬਗੈਰ ਨਹੀਂ ਹੁੰਦਾ, ਪਰ ਇਸ ਵਿਚ ਪ੍ਰਧਾਨਤਾ ਚਿਤ੍ਰ-ਕਲਾ ਨੂੰ ਹੈ। ਸਾਡਾ ਇਥੇ ਭਾਵ ਨਾਦ-ਚਿਤ੍ਰ ਤੋਂ ਇਹ ਹੈ ਕਿ ਇਸ ਵਾਰ ਵਿਚ ਯੁਧਾਂ ਦੇ ਨਕਸ਼ੇ ਜਾਂ ਤਸਵੀਰਾਂ ਇਸ ਤਰ੍ਹਾਂ ਖਿਚੀਆਂ ਗਈਆਂ ਹਨ ਕਿ ਪਾਠਕ ਦੀਆਂ ਅਖਾਂ ਅਗੇ ਯੁਧ ਭੂਮੀ ਅਤੇ ਸੂਰਮਿਆਂ ਦਾ ਅਗੇ ਵਧ ਕੇ ਲੜਨਾ, ਤਲਵਾਰਾਂ ਦਾ ਚਲਣਾ, ਮੁਨਾਰੇ ਜਿਡੇ ਯੋਧਿਆਂ ਦਾ ਦਰਖਤ ਦੇ ਮੋਛਿਆਂ ਵਾਂਗ ਏਧਰ ਉਧਰ ਰੁਲਦੇ ਫਿਰਨਾ ਆਦਿ ਦਾ ਨਕਸ਼ਾ ਇਕ ਚਲ-ਚਿਤ੍ਰਾਂ ਵਾਂਗ ਫਿਰ ਜਾਂਦਾ ਹੈ। ਗੁਰੂ ਜੀ ਨੇ ਇਨ੍ਹਾਂ ਚਿਤ੍ਰਾਂ ਦੇ ਨਾਲ ਨਾਲ ਨਗਾਰਿਆਂ, ਘੰਟਿਆਂ, ਧੌਂਸਿਆਂ ਆਦਿ ਦੀ ਗੂੰਜ ਨੂੰ ਇਸ ਪ੍ਰਕਾਰ ਪੇਸ਼ ਕੀਤਾ ਹੈ ਕਿ ਇਨ੍ਹਾਂ ਦੀ ਅਵਾਜ਼ ਮਾਨੋ ਪਾਠਕ ਦੇ ਕੰਨਾਂ ਵਿਚ ਗੂੰਜ ਉਠਦੀ ਹੈ :—

ਪਉੜੀ (੩੫) ਸਭਨੀ ਦਸਤ ਉਭਾਰੇ ਤੇਗਾਂ ਧੂਹ ਕੈ ॥
ਮਾਰੋ ਮਾਰ ਪੁਕਾਰੇ ਆਏ ਸਾਮ੍ਹਣੇ ॥
ਸੰਜਾ ਤੇ ਠਣਕਾਰੇ ਤੇਗੀ ਉਭਰੇ ॥
ਘਾੜ ਘੜਨ ਠਠਿਆਰੇ ਜਾਣਿ ਬਣਾਇਕੈ ॥
... ... ... ...

ਪਉੜੀ (੩੩) ਲੁਝਣ ਨੂੰ ਅਰੜਾਏ ਰਾਕਸ ਰੋਹਲੇ ॥

ਪਉੜੀ (੮) ਜੰਗ ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ ॥

### (ਅ) ਤੁਕਾਂ ਦੀ ਵਿਆਖਿਆ—

ਪਉੜੀ (੧) ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈ ਧਿਆਇ ॥
ਜਾਂ ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈਂ ਧਿਆਇ ॥

ਇਸ ਤੁਕ ਬਾਰੇ ਦੋ ਪਾਠ ਦੇਖੇ ਗਏ ਹਨ। ਜੇ "ਲਈ" ਸ਼ਬਦ ਹੋਵੇ ਤਦ ਇਸ ਦੇ ਅਰਥ ਇਹ ਨਿਕਲਦੇ ਹਨ ਕਿ ਮੈਂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਉਸ ਮਹਾਂ ਸ਼ਕਤੀ (ਪਰਮਾਤਮਾ) ਨੂੰ ਸਿਮਰਦਾ ਹਾਂ ਜਿਸ ਨੂੰ ਗੁਰ-ਗੱਦੀ ਦੇ ਪਹਿਲੇ ਗੁਰੂ, ਨਾਨਕ ਦੇਵ ਜੀ ਨੇ ਸਿਮਰਿਆ ਹੈ। ਜੇ ਇਸੇ 'ਸ਼ਬਦ' ਨੂੰ ਠੀਕ ਮੰਨ ਲਿਆ ਜਾਵੇ, ਤਦ ਇਸ ਤਥ ਦੀ ਪਰੋੜਤਾ ਹੋ ਜਾਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਕੇਵਲ '੧ਓ' ਕਰਤਾ ਪੁਰਖ ਨੂੰ ਆਪਣਾ ਇਸ਼ਟ ਮੰਨਿਆ ਹੈ। ਜਿਥੇ ਕਿਤੇ ਨਾਨਕ ਬਾਣੀ ਵਿਚ ਰਾਮ ਅਤੇ ਕ੍ਰਿਸ਼ਨ ਦੀ ਵਰਤੋਂ ਕੀਤੀ ਗਈ ਹੈ ਉਥੇ ਅਵਤਾਰ ਵਾਦ ਤੋਂ ਕੰਮ ਨਹੀਂ ਲਿਆ ਗਿਆ, ਹਾਂ ਕਿਤੇ ਇਤਿਹਾਸਕ ਰਾਮ ਅਤੇ ਕ੍ਰਿਸ਼ਨ ਦਾ ਹਵਾਲਾ ਮਿਲਦਾ ਹੈ। ਇਸ ਲਈ ਜੇ 'ਭਗੌਤੀ' ਨੂੰ ਸ੍ਰੀ ਗੁਰੂ ਨਾਨਕ ਦੇਵ ਨੇ ਅਰਾਧਿਆ ਹੈ, ਤਦ 'ਭਗੌਤੀ' ਦੇ ਅਰਥ—ਮਹਾਂ ਕਾਲ; ਅਨੰਤ ਰੂਪਾ ਸ਼ਕਤੀ, ਪਰਮਾਤਮਾ ਰੂਪੀ ਸ਼ਕਤੀ ਦੇ ਹੀ ਹਨ।

ਜੇਕਰ ਅਸੀਂ 'ਲਈਂ' ਸ਼ਬਦ ਨੂੰ ਠੀਕ ਮੰਨੀਏ ਤਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲੋਂ ਆਪਣੇ ਇਸ਼ਟ ਦੇਵ 'ਮਹਾਂ ਕਾਲ' ਨੂੰ 'ਭਗਉਤੀ' ਦੇ ਚਿਨ੍ਹ ਨਾਲ ਸੰਬੋਧਨ ਕੀਤਾ ਹੈ ਅਤੇ ਉਸ ਪਿਛੋਂ ਪਰੰਪਰਾ ਅਨੁਸਾਰ ਸਤਗੁਰੂ ਨਾਨਕ ਦੇਵ ਦੀ ਅਰਾਧਨਾ ਕੀਤੀ ਹੈ। ਦੋਹਾਂ ਹਾਲਤਾਂ ਵਿਚ 'ਭਗੌਤੀ' ਦੇ ਅਰਥ 'ਨਿਰੰਕਾਰ' ਦੇ ਹੀ ਹਨ। ਭਗੌਤੀ ਤੋਂ ਭਾਵ ਉਸ ਮਹਾਂ ਸ਼ਕਤੀ ਤੋਂ ਹੈ ਜੋ ਨਾ ਪੁਰਖ ਹੈ ਨਾ ਇਸਤ੍ਰੀ, ਪਰ ਇਕ ਮੂਲ-ਸ਼ਕਤੀ ਹੈ ਜਿਸ ਵਿਚੋਂ ਸੰਸਾਰ ਦੀਆਂ ਬਾਕੀ ਸ਼ਕਤੀਆਂ ਉਤਪਨ ਹੋਈਆਂ ਹਨ।

ਪਉੜੀ (੨) ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ॥

ਸ਼ਾਸਤਰਾਂ ਅਨੁਸਾਰ ਪਰਮਾਤਮਾ ਨੇ ਆਪਣੀ ਅਫੁਰ ਅਵਸਥਾ ਵਿਚ ਆ ਕੇ ਪਹਿਲੋਂ ਮਾਇਆ ਨੂੰ ਰਚਿਆ ਤੇ ਫੇਰ ਬ੍ਰਹਮਾ ਬਿਸ਼ਨ ਮਹੇਸ਼ ਰਚੇ, ਉਸ ਪਿਛੋਂ ਸਾਰੇ ਸੰਸਾਰ ਨੂੰ ਉਤਪਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਸਿਧਾਂਤ ਉਪਰ ਬਲ ਦਿਤਾ ਹੈ, ਪਰ ਆਪ ਜੀ ਦਾ ਇਹ ਕਾਮਲ ਯਕੀਨ ਹੈ ਕਿ ਉਸ ਮਹਾਂ ਸ਼ਕਤੀ ਨੂੰ ਇਸ ਸੰਸਾਰ ਰਚਨਾ ਲਈ ਕਿਸੇ ਹੋਰ ਸ਼ਕਤੀ ਦੀ ਸਹਾਇਤਾ ਦੀ ਜ਼ਰੂਰਤ ਨਹੀਂ ਪਈ, ਬਲਕਿ ਉਸ ਨੇ ਖੁਦ ਹੀ ਉਤਪਤੀ ਕੀਤੀ, ਖੁਦ ਹੀ ਇਸ ਦੀ ਪਾਲਣਾ ਕਰਦੀ ਹੈ ਅਤੇ ਖੁਦ ਹੀ ਸੰਸਾਰ ਨੂੰ ਆਪਣੇ ਵਿਚ ਲੀਨ ਕਰ ਲੈਂਦੀ ਹੈ। ਆਪ ਹੀ ਉਹ ਪੁਲਿੰਗ ਨਾਂ ਨਾਲ ਪੁਕਾਰੀ ਜਾਂਦੀ ਹੈ ਆਪ ਹੀ ਇਸਤਰੀ ਲਿੰਗ ਨਾਲ ਯਾਦ ਕੀਤੀ ਜਾਂਦੀ ਹੈ, ਪਰ ਨਾ ਉਹ ਮਨੁਖ ਹੈ ਅਤੇ ਨਾ ਹੀ ਇਸਤਰੀ ਹੈ—ਸ਼ਿਵ ਵੀ ਉਹ ਆਪ ਹੈ ਸ਼ਕਤੀ ਵੀ ਉਹ ਆਪ ਹੈ। ਉਪਰੋਕਤ ਤੁਕ ਦਾ ਭਾਵ ਇਹ ਹੈ ਕਿ ਉਸ ਮਹਾਂ ਸ਼ਕਤੀ ਨੇ ਸਭ ਤੋਂ ਪਹਿਲੋਂ ਆਪਣੀ ਇਕ ਸ਼ਕਤੀ 'ਮਾਇਆ' ਪੈਦਾ ਕੀਤੀ।

Sri Satguru Jagjit Singh Ji Elibrary NamdhariElibrary@gmail.com

ਇਸ ਕਥਨ ਦੀ ਪੁਸ਼ਟੀ ਹੇਠਲੀ ਬਾਣੀ ਵਿਚ ਦੇਖੋ :—

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ ॥ (ਆਸਾ ਦੀ ਵਾਰ)

... ... ... ...

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ [1]ਸੰਸਾਰੀ ਇਕੁ [2]ਭੰਡਾਰੀ ਇਕੁ ਲਾਏ [3]ਦੀਬਾਣ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣ ॥

ਪਉੜੀ (੪) ਬੈਠੇ ਵਾਇ ਵਧਾਈ ਤੇ ਅਮਰਾਵਤੀ ॥

'ਵਾਇ' ਦੇ ਅਰਥ ਹਨ ਵਜਾਉਣਾ, ਜਿਵੇਂ—ਵਾਇਨ ਚੇਲੇ ਨਚਨਿ ਗੁਰ ।
(ਆਸਾ ਦੀ ਵਾਰ)

ਵਧਾਈ ਤੋਂ ਭਾਵ ਹੈ ਮੁਬਾਰਕਬਾਦ (Congratulation), ਤੇ = ਉਪਰ ।

ਅਮਰਾਵਤੀ (ਸਵਰਗ) ਦੀ ਜਿਤ ਉਪਰ ਰਾਖਸ਼ ਵਧਾਈਆਂ (ਮੁਬਾਰਕਬਾਦ) ਦੇ ਰਹੇ ਹਨ । ਬਹੁਤ ਹੀ ਖੁਸ਼ ਅਤੇ ਪ੍ਰਸੰਨ ਹਨ ਅਤੇ ਇਕ ਦੂਜੇ ਨੂੰ ਇਸ ਜਿਤ ਦੀ ਵਧਾਈ ਦੇ ਰਹੇ ਹਨ । ਕਿਸੇ ਵਿਦਵਾਨ ਨੇ ਇਸ ਤੁਕ ਦੇ ਅਰਥ ਕਰਦਿਆਂ ਹੋਇਆਂ ਵਾਇ ਤੋਂ ਭਾਵ ਵੈਰ ਅਤੇ ਵਧਾਈ ਤੋਂ ਭਾਵ ਵਧਾਉਣਾ ਲਿਆ ਹੈ—ਦੇਵਤਿਆਂ ਨਾਲ ਰਾਖਸ਼ ਵੈਰ ਵਧਾਈ ਬੈਠੇ ਹਨ । ਦੈਂਤਾਂ ਨਾਲ ਵੈਰ ਤੇ ਇਸ ਜਿਤ ਤੋਂ ਪਹਿਲੋਂ ਹੀ ਪੈਦਾ ਹੋ ਚੁਕਾ ਸੀ, ਜਿਸ ਦੇ ਫਲ ਸਰੂਪ ਉਹਨਾਂ ਅਮਰਾਵਤੀ ਉਪਰ ਜਿਤ ਪ੍ਰਾਪਤ ਕੀਤੀ ਸੀ ।

ਪਉੜੀ (੮) ਇਕਿ ਚੁਣਿ ਚੁਣਿ ਝਾੜਉ ਕਢੀਅਨ, ਰੇਤ ਵਿਚੋਂ ਸੁਇਨਾ ਡਾਵਲੇ ।

ਡਾਵਲੇ ਦਾ ਅਰਥ ਹੈ ਡੌਲਣ ਵਾਲਾ ਭਾਵ ਨਿਆਰੀਆ ।

ਜਿਹੜੇ ਰਾਖਸ਼ ਦੁਰਗਾ ਦੀ ਮਾਰ ਤੋਂ ਡਰਦੇ ਹੋਏ ਏਧਰ ਉਧਰ ਝਾੜੀਆਂ, ਬੂਝਿਆਂ ਅਤੇ ਦਰਖਤਾਂ ਪਿਛੇ ਜਾਨ ਬਚਾਉਣ ਦੀ ਖਾਤਰ ਛੁਪ ਗਏ ਸਨ, ਦੁਰਗਾ ਨੇ ਉਨ੍ਹਾਂ ਨੂੰ ਛਿਪਣ ਦੇ ਸਥਾਨਾਂ ਵਿਚੋਂ ਚੁਣ ਚੁਣ (ਮਾਰਨ ਲਈ) ਕਢ ਲਿਆ ਜਿਵੇਂ ਇਕ ਨਿਆਰੀਆ ਰੇਤ ਵਿਚੋਂ ਸੋਨੇ ਨੂੰ ਅਡੋਲ ਕਢ ਲੈਂਦਾ ਹੈ । ਕਿਸੇ ਵਿਦਵਾਨ ਨੇ ਡਾਵਲੇ ਦੇ ਅਰਥ ਡਲੀਆਂ ਵੀ ਕੀਤੇ ਹਨ । ਰੇਤ ਵਿਚੋਂ ਸੋਨੇ ਦੀਆਂ ਡਲੀਆਂ ਵਾਂਗ ਚੁਣ ਲਿਆ । ਰੇਤ ਵਿਚ ਸੋਨੇ ਦੀਆਂ ਡਲੀਆਂ ਨਹੀਂ ਹੁੰਦੀਆਂ, ਸਗੋਂ ਸੋਨਾ ਰੇਤ ਵਿਚ ਇਸ ਪ੍ਰਕਾਰ ਛੁਪਿਆ ਹੁੰਦਾ ਹੈ ਜਿਸ ਨੂੰ ਨਿਆਰੀਆ ਹੀ ਆਪਣੀ ਕਲਾ ਦੇ ਅਧਾਰ ਤੇ ਕਢ ਲੈਂਦਾ ਹੈ । ਇਥੇ ਦੇਵੀ ਨੂੰ ਨਿਆਰੀਏ

1. ਬ੍ਰਹਮਾ, 2 ਵਿਸ਼ਨੂੰ, 3. ਸ਼ਿਵਜੀ ।

Sri Satguru Jagjit Singh Ji Elibrary NamdhariElibrary@gmail.com

ਨਾਲ ਉਪਮਾ ਦਿਤੀ ਹੈ ਜਿਸ ਨੇ ਝਾੜਾਂ ਬੂਟਿਆਂ ਵਿਚੋਂ ਛੁਪੇ ਦੁਸ਼ਮਨਾਂ ਨੂੰ ਬਾਹਰ ਕਢ ਕੇ ਮਾਰ ਦਿਤਾ।

ਪਉੜੀ (੧੦) 1. ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ ॥

'ਮਲੰਦੇ' ਸ਼ਬਦ ਮਹਿਖੇ ਦਾ ਵਿਸ਼ੇਸ਼ਣ ਹੈ ਜਿਸ ਦੇ ਅਰਥ—ਬਕਬਾਦੀ; ਬਕਵਾਸੀ—ਹਨ। ਇਸ ਤੁਕ ਦੀ ਨਸਰ ਇਸ ਪ੍ਰਕਾਰ ਹੋਈ, ਮਲੰਦੇ ਮਹਿਖੇ ਦੈਂਤ ਨੂੰ ਪੇਟ ਲਾਈ। ਭਾਵ ਦੇਵੀ ਨੇ ਫੌਲਾਦੀ ਤਲਵਾਰ ਆਪਣੇ ਹਥ ਲੈ ਕੇ ਸੂਤੀ ਅਤੇ ਬਕਵਾਸੀ ਮਹਿਖੇ ਦੈਂਤ ਦੇ ਪੇਟ (ਢਿਡ) ਵਿਚ ਮਾਰੀ ਅਤੇ ਇਸ ਤਲਵਾਰ ਨਾਲ ਉਸ ਦੀਆਂ ਆਂਦਰਾਂ, ਗੁਰਦੇ ਅਤੇ ਪਸਲੀਆਂ ਚੀਰ ਸੁਟੀਆਂ, ਤੋੜ ਸੁਟੀਆਂ। ਜਿਸ ਵੇਲੇ ਮਹਿਖਾ ਦੈਂਤ ਦੇਵੀ ਨੂੰ ਬਕਵਾਸ ਕਰ ਰਿਹਾ ਸੀ ਅਤੇ ਆਪਣੀ ਪ੍ਰਸੰਸਾ ਕਰ ਰਿਹਾ ਸੀ ਉਸ ਵੇਲੇ ਦੇਵੀ ਨੇ ਤਕ ਕੇ ਉਸ ਦੇ ਢਿਡ ਉਪਰ ਤਲਵਾਰ ਮਾਰੀ। ਕਿਸੇ ਹੋਰ ਵਿਦਵਾਨ ਨੇ ਇਸ ਦੇ ਅਰਥ ਇੰਜ ਕੀਤੇ ਹਨ—ਇਸ ਦੇ ਵਜਦਿਆਂ ਹੀ ਮਹਿਖਾ ਦੈਂਤ ਢਿਡ ਫੜ ਕੇ ਬਹਿ ਗਿਆ। ਸਾਡਾ ਵਿਚਾਰ ਹੈ ਕਿ ਸ਼ਾਇਦ ਇਥੇ 'ਮਲੰਦੇ' ਤੋਂ ਭਾਵ ਮਲਦੇ ਹੋਏ ਲਿਆ ਗਿਆ ਹੈ; ਜੋ ਠੀਕ ਨਹੀਂ ਕਿਉਂਕਿ 'ਮਲੰਦੇ' ਸ਼ਬਦ ਫਾਰਸੀ ਦਾ ਹੈ ਅਤੇ ਇਸ ਦੇ ਅਰਥ 'ਬਕਵਾਸੀ' ਦੇ ਹੀ ਹਨ।

2. ਜੇਹੀ ਦਿਲ ਵਿਚਿ ਆਈ ਕਹੀ ਸੁਣਾਇਕੈ ॥

ਸਤਗੁਰੂ ਦੁਰਗਾ ਦੀ ਤਲਵਾਰ ਬਾਰੇ ਕਹਿੰਦੇ ਹਨ ਕਿ ਇਸ ਦੀ ਮਾਰ ਨੂੰ ਦੇਖ ਕੇ ਮੈਂ ਇਸ ਤਲਵਾਰ ਦੀ ਇਕ ਉਪਮਾ ਸੋਚੀ ਹੈ ਅਤੇ ਉਹ ਇਹ ਹੈ ਕਿ ਤਲਵਾਰ ਮਾਨੋ ਧੂਮਕੇਤ ਸਿਤਾਰਾ ਹੈ ਜਿਸ ਨੇ ਰਣ ਭੂਮੀ ਵਿਚ ਮੁਸੀਬਤ ਹੀ ਮੁਸੀਬਤ ਪੈਦਾ ਕਰ ਦਿਤੀ ਹੈ। ਤਲਵਾਰ ਨੂੰ ਧੂਮਕੇਤ ਸਿਤਾਰੇ ਨਾਲ ਉਪਮਾ ਦਿਤੀ ਹੈ। ਦੋਹਾਂ ਦਾ ਸਾਂਝਾ ਧਰਮ—ਦੁਖ, ਮੁਸੀਬਤ—ਹੈ। ਇਕ ਵਿਦਵਾਨ ਨੇ ਇਸ ਤੁਕ ਨੂੰ ਮਹਿਖੇ ਨਾਲ ਜੋੜ ਕੇ ਇਹ ਅਰਥ—ਜਿਹੜੀ ਉਸ ਦੇ ਦਿਲ ਵਿਚ ਆਈ ਉਸ ਆਖੀ—ਕੀਤੇ ਹਨ। ਪਰ ਸਾਡੀ ਸਮਝ ਵਿਚ ਉਪਰੋਕਤ ਅਰਥ ਠੀਕ ਜਚਦੇ ਹਨ।

ਪਉੜੀ (੧੧) ਵਗੈ ਰੱਤੁ ਝੁਲਾਰੀ ਜਿਉ ਗੇਰੂ ਬਾਬੁਤ੍ਰਾ ॥

'ਗੇਰੂ ਬਾਬੁਤ੍ਰਾ' ਇਸ ਸ਼ਬਦ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਹੈ—ਗੇਰੂਬਾ + ਆਬ + ਉਤਰਾ = ਗੇਰੂਆ + ਆਬ + ਉਤਰਾ—ਆਬ ਫਾਰਸੀ ਦਾ ਸ਼ਬਦ ਹੈ ਜਿਸ ਦਾ ਅਰਥ 'ਜਲ = ਪਾਣੀ' ਹੈ। ਉਤਰਾ, ਖੜੀ ਬੋਲੀ ਦੀ ਕ੍ਰਿਆ ਹੈ ਜਿਸ ਨੂੰ ਅਸੀਂ ਪੰਜਾਬੀ ਵਿਚ 'ਉਤਰਿਆ' ਬੋਲਾਂਗੇ। ਇਸ ਤੁਕ ਦੇ ਹੁਣ ਅਰਥ ਇੰਜ ਹੋਏ—ਦੈਂਤਾਂ ਦੇ ਸ਼ਰੀਰਾਂ ਵਿਚੋਂ ਲਹੂ ਝਲਾਰਾਂ ਵਾਂਗ ਇੰਜ ਬਹਿ ਰਿਹਾ ਸੀ ਮਾਨੋ ਗੇਰੂ ਰੰਗ ਦਾ ਪਾਣੀ ਉਤਰ (ਡਿਗ) ਰਿਹਾ ਹੈ ਜਾਂ ਉਤਰਿਆ ਹੈ। ਲਹੂ ਨੂੰ ਗੇਰੂਏ ਰੰਗ ਦੇ ਪਾਣੀ ਨਾਲ ਉਪਮਾ ਦਿਤੀ ਹੈ। ਸਾਡੇ ਇਕ ਵਿਦਵਾਨ ਨੇ ਇਸ ਤੁਕ ਦਾ ਪਾਠ—ਵਗੇ ਰਤੁ ਝਲਾਰੀ ਜਿਓ ਗੇਰੂ ਬਸਤ੍ਰਾ—ਲਿਖਿਆ ਹੈ, ਪਰ ਦਸਮ ਗ੍ਰੰਥ ਵਿਚ ਸਾਨੂੰ ਇਹ ਤੁਕ 'ਬਾਬੁਤ੍ਰਾ' ਸ਼ਬਦ ਨਾਲ ਹੀ ਮਿਲਦੀ ਹੈ।

ਪਉੜੀ (੨੧) ਈਸਰ ਦੀ ਬਰਦਾਨੀ ਹੋਈ ਜਿੱਤ ਦਿਨ ॥ ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ ॥

ਈਸਰ=ਸ਼ਿਵਜੀ, ਮਹੇਸ਼। ਬਰਦਾਨੀ=ਵਰਦਾਤੀ ਘੜੀ, ਜਿਸ ਵੇਲੇ ਦਾ ਸ਼ਿਵਜੀ ਨੇ ਵਰ ਦਿਤਾ ਸੀ, ਜਿੱਤ=ਜਿਸ, ਦਿਨ ਤੋਂ ਭਾਵ ਘੜੀ ਤੇ ਵੇਲਾ ਹੈ। ਸਾਰੀ ਤੁਕ ਅਤੇ ਇਸ ਤੋਂ ਅਗਲੀ ਤੁਕ ਦਾ ਭਾਵ ਇਹ ਹੈ ਕਿ ਜਿਸ ਘੜੀ ਦਾ ਵਰਦਾਨ ਸ਼ਿਵਜੀ ਨੇ ਦਿਤਾ ਸੀ ਉਸ ਘੜੀ ਵਿਚ ਹੰਕਾਰੀ ਸੁੰਭ ਤੇ ਨਿਸੁੰਭ ਪੈਦਾ ਹੋਏ। ਕਿਸੇ ਥਾਂ ਇਸ ਦੇ ਅਰਥ—ਪਰਮਾਤਮਾ ਦੇ ਵਰ ਨਾਲ ਦੇਵੀ ਦੀ ਜਿਤ ਹੋਈ—ਵੀ ਕੀਤੇ ਗਏ ਹਨ। ਉਥੇ ਜਿਤ ਤੋਂ ਭਾਵ ਫਤੇਹ ਲਿਆ ਗਿਆ ਹੈ, ਅਸਾਂ ਇਥੇ ਜਿਤ ਦੇ ਅਰਥ 'ਜਿਸ' ਲਏ ਹਨ।

ਪਉੜੀ (੪੧) ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ ॥

'ਕੋਟੀ' ਦੇ ਅਰਥ ਅਸਾਂ ਇਥੇ ਧਨੁਖ ਦੇ ਗੋਸ਼ੇ ਤੋਂ ਲਏ ਹਨ। ਕੋਟੀ ਅਰਥ ਕਰੋੜ ਤੋਂ ਨਹੀਂ ਲਏ ਗਏ ਜਾਪਦੇ। ਇਸ ਤੁਕ ਦਾ ਇਹ ਅਰਥ ਨਿਕਲਿਆ ਕਿ ਦੁਰਗਾ ਨੇ ਆਪਣੇ ਧਨੁਖ ਦੇ ਗੋਸ਼ੇ ਨਾਲ ਵਡੇ-ਵਡੇ ਸੂਰਮੇ ਚੁਣ ਕੇ ਅਤੇ ਫੜ ਕੇ ਉਡਾ ਦਿਤੇ। ਕਮਾਨ ਦੇ ਗੋਸ਼ੇ ਨਾਲ ਮਾਰ ਮਾਰ ਕੇ ਖਪਾ ਦਿਤੇ। ਧਨੁਸ਼ ਕੋਟੀ ਇਕ ਤੀਰਥ ਵੀ ਹੈ ਜਿਸ ਵਿਚ ਕੋਟੀ ਦੇ ਅਰਥ ਗੋਸ਼ਾ ਹੀ ਨਿਕਲਦੇ ਹਨ।

ਪਉੜੀ (੪੫) ਆਹਰ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ॥

ਆਹਰ=ਕੰਮ, ਕਾਜ, ਉਦਮ। ਆਹਰੀਆਂ=ਉਦਮੀਆਂ, ਕਾਮਿਆਂ, ਮਿਹਨਤੀਆਂ। ਸੂਰਮਿਆਂ ਦਾ ਕੰਮ ਹੈ ਲੜਨਾ, ਸੋ ਲੜਾਈ ਇਨ੍ਹਾਂ ਦਾ ਆਹਰ ਹੈ, ਜਿਸ ਕੰਮ ਲਈ ਉਹ ਸਦਾ ਤਿਆਰ ਰਹਿੰਦੇ ਹਨ। ਯੁਧ ਕਰਨਾ ਤੇ ਫੌਜੀਆਂ ਦਾ ਧਰਮ ਹੈ ਅਤੇ ਇਸ ਲਈ ਉਹ ਖੁਸ਼ੀ-ਖੁਸ਼ੀ ਯੁਧ ਲਈ ਤਿਆਰ ਹੋ ਜਾਂਦੇ ਹਨ। ਉਪਰੋਕਤ ਤੁਕ ਦਾ ਭਾਵ ਹੈ ਕਿ ਯੋਧਿਆਂ ਨੂੰ ਹੁਣ ਯੁਧ ਕਰਨ ਦਾ ਆਹਰ (ਕੰਮ) ਮਿਲ ਗਿਆ ਹੈ, ਇਸ ਲਈ ਉਨ੍ਹਾਂ ਯੁਧ ਕਰਨ ਲਈ ਸ਼ੈਨਾਂ ਨੂੰ ਸਜਾ ਲਿਆ। ਅਸਾਂ ਇਥੇ ਆਹਰ ਦਾ ਭਾਵ ਅਹਾਰ (ਖਾਣਾ) ਨਹੀਂ ਲਿਆ ਹੈ।

ਪਉੜੀ (੪੭) ਦੁਰਗਾ ਅਤੇ ਦਾਨਵੀ ਸੂਲ ਹੋਈਆਂ ਕੰਗਾਂ ॥

ਸੂਲ=ਦਿਲ ਪੀੜ, ਦੁਖ, ਦਰਦ, ਫਿਕਰ, ਕੰਗ=ਸ਼ੰਜੋਅ, ਜਿਰਾਬਕਤਰ, ਕੰਗਾਂ=ਹਥਿਆਰਬੰਦ ਫੌਜਾਂ ਦੁਰਗਾ ਅਤੇ ਦੈਂਤਾਂ ਦਾ ਟਾਕਰਾ ਹੁੰਦਿਆਂ ਹੀ (ਯੁਧ ਕਰਨ ਲਈ ਆਮੋ ਸਾਹਮਣੇ ਹੁੰਦਿਆਂ ਹੀ) ਹਥਿਆਰਬੰਦ ਫੌਜਾਂ ਨੂੰ ਫਿਕਰ ਪੈ ਗਿਆ। ਦਿਲਾਂ ਵਿਚ ਸੂਲ ਮਾਨੋ ਪੈ ਗਿਆ। ਫੌਜਾਂ ਡਰ ਗਈਆਂ। ਦੇਵੀ ਦੀ ਸ਼ਕਤੀ ਤੋਂ ਸੰਜੋਆਂ ਵਾਲੇ ਸਿਪਾਹੀ ਡਰ ਗਏ।

ਪਉੜੀ (੫੦) ਸ਼ਾਬਾਸ ਸਲੋਣੇ ਖਾਨ ਕਉ ॥

ਖਾਨ=ਸੈਨਾਪਤੀ, ਬਹਾਦਰ, ਯੋਧਾ।

ਗੁਰੂ ਸਾਹਿਬ ਆਪਣੀ ਵਲੋਂ ਜੰਗ ਵਿਚ ਦੈਂਤ ਦੀ ਸੂਰਮਤਾ ਦਾ ਹਵਾਲਾ ਦਿੰਦੇ ਹੋਏ ਇਕ ਯੋਧੇ ਦੀ ਹੈਸੀਅਤ ਵਿਚ ਕਹਿੰਦੇ ਹਨ ਬੱਲੇ ਓਏ ਸੂਰਮਿਆਂ, ਆਫਰੀਨ ਹੈ ਤੈਨੂੰ। ਇਥੇ ਸਲੋਣੇ ਤੋਂ ਭਾਵ ਸਲੂਣਾ ਨਹੀਂ ਸੁੰਦਰ ਹੈ। ਜੇ ਸਲੂਣੇ ਖਾਣ ਤੋਂ ਭਾਵ ਲਿਆ ਜਾਏ ਤਦ ਇਹ ਅਰਥ ਹੋਏ—ਤੇਰੇ ਸਲੂਣੇ ਖਾਣ ਨੂੰ ਸ਼ਾਬਾਸ਼। ਭਾਵ ਖੁਰਾਕਾਂ ਖਾਧੀਆਂ ਨੂੰ ਸ਼ਾਬਾਸ਼ ਕਿਉਂਕਿ ਲੜਾਈ ਵਿਚ ਮੁਲ ਮੋੜ ਦਿਤਾ ਹੈ।

Sri Satguru Jagjit Singh Ji Elibrary NamdhariElibrary@gmail.com

ਪਉੜੀ (੫੪) ਸ਼ਸਤ੍ਰ ਪਜੂਤੇ ਦੁਰਗਸਾਹ ਗਹ ਸਭਨੀ ਬਾਹੀਂ ॥

ਪਜੂਤੇ=ਫੜੇ, ਪਜੂਤੇ ਦੇ ਅਰਥ ਪੂੰਝਣਾ ਜਾਂ ਸਾਫ ਕਰਨਾ ਨਹੀਂ ਹਨ।

ਤੁਕ ਦੇ ਅਰਥ :—ਦੁਰਗਾ ਨੇ ਆਪਣੀਆਂ ਸਾਰੀਆਂ ਬਾਹਾਂ ਵਿਚ ਅਗੇ ਵਧ ਹਥਿਆਰ ਫੜ ਲਏ।

ਪਉੜੀ ੪੧ ਵਿਚ—ਰੋਸ ਸਿਧਾਈਆ ਚਕ੍ਰਪਾਣ ਕਰ ਨਿੰਦਾ ਖੜਗ ਉਠਾਇਕੈ— ਪਾਠ ਆਇਆ ਹੈ। ਇਸ ਵਿਚ 'ਨਿੰਦਾ' ਸ਼ਬਦ ਦੀ ਥਾਂ "ਨੰਦਾ" ਕਰ ਲੈਣਾ ਚਾਹੀਦਾ ਹੈ ਜੋ ਸ਼ੁਧ ਪਾਠ ਹੈ।

(ੲ) **ਰਸ** :—ਭਾਰਤੀ ਕਾਵਿ ਦਾ ਉਘਾ ਅੰਗ ਰਸ ਹਨ। ਜੇ ਕਿਸੇ ਕਾਵਿ ਵਿਚ ਰਸਾਂ ਦਾ ਸੰਜੋਗ ਠੀਕ ਤਰ੍ਹਾਂ ਨਾ ਹੋਇਆ ਹੋਵੇ, ਉਹ ਕਵਿਤਾ ਨਾ ਤੇ ਅਲੌਕਿਕ ਹੋ ਸਕਦੀ ਹੈ ਅਤੇ ਨਾ ਹੀ ਆਨੰਦ ਦਾਇਕ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਮੇਂ ਦੇ ਜ਼ੁਲਮ–ਮਿਧੇ ਲੋਕਾਂ ਨੂੰ ਜ਼ੁਲਮ ਦੇ ਟਾਕਰੇ ਲਈ ਖੜਾ ਕਰਨਾ ਚਾਹੁੰਦੇ ਸਨ ਅਤੇ ਉਨ੍ਹਾਂ ਦੇ ਦਿਲਾਂ ਵਿਚ ਸੁਤੀ ਹੋਈ ਅਣਖ ਨੂੰ ਆਪਣੇ ਸਾਹਿਤ ਰਾਹੀਂ ਟੁੰਬਣਾ ਚਾਹੁੰਦੇ ਸਨ। ਇਸ ਉਤਮ ਮਕਸਦ (ਮੰਤਵ) ਨੂੰ ਪੂਰਾ ਕਰਨ ਲਈ ਆਪ ਜੀ ਨੇ (ਚੰਡੀ–1, ਚੰਡੀ–2, ਚੰਡੀ–3) ਸਾਹਿਤ ਰਚਨਾ ਕੀਤੀ, ਜ਼ਿਸ ਵਿਚੋਂ ਇਕ 'ਵਾਰ ਸ੍ਰੀ ਭਗਉਤੀ ਜੀ ਕੀ' ਹੈ। ਇਸ ਰਚਨਾ ਵਿਚ ਬੀਰ–ਰਸ ਦੀ ਪ੍ਰਧਾਨਤਾ ਹੈ, ਪਰ ਕਿਤੇ-ਕਿਤੇ ਦੂਜੇ ਰਸ ਵੀ ਬੀਰ-ਰਸੀ ਪ੍ਰਸੰਗ ਵਿਚ ਆ ਗਏ ਹਨ। ਜੋ ਅੰਗ ਰੂਪ ਵਿਚ ਧੁੰਧਲਿਆਂ ਪਰਛਾਵਿਆਂ ਵਾਂਗ ਹਨ।

**ਸ਼ਾਂਤ ਰਸ** :—ਇਸ ਰਚਨਾ ਵਿਚ ਸ਼ਾਂਤ ਰਸ ਬਹੁਤ ਹੀ ਘਟ ਮਾਤਰਾ ਵਿਚ ਪ੍ਰਯੋਗ ਕੀਤਾ ਗਿਆ ਹੈ, ਪਰ ਫੇਰ ਵੀ ਇਸ ਰਸ ਦੀ ਝਲਕ ਮਿਲ ਹੀ ਜਾਂਦੀ ਹੈ :—

ਪ੍ਰਿਥਮ ਭਗੌਤੀ ਸਿਮਰਿਕੈ ਗੁਰ ਨਾਨਕ ਲਈ ਧਿਆਇ ॥

... ... ... ...

ਸਭ ਥਾਈਂ ਹੋਇ ਸਹਾਇ ॥

---

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
ਫੇਰ ਨ ਜੂਨੀ ਆਇਆ ਜਿਨੀ ਇਹੁ ਗਾਇਆ ॥

2. **ਸ਼ਿੰਗਾਰ ਰਸ** :—ਆਲੰਬਨ ਵਿਭਾਵ : ਨਾਇਕ ਅਤੇ ਨਾਇਕਾ।

ਉਦੀਪਨ ਵਿਭਾਵ : ਚੰਦ, ਚਾਨਣੀ, ਮਿਠੀ ਮਿਠੀ ਪਉਣ, ਬਾਗ਼, ਫੁਲਵਾੜੀ, ਇਕਾਂਤ ਨਿਵਾਸ ਆਦਿ।

ਅਨੁਭਾਵ : ਕੰਨ, ਅਖੀਆਂ ਨਾਲ ਦੇਖਣਾ, ਇਕ ਦੂਜੇ ਦੀ ਤਾਰੀਫ ਸੁਣਨੀ, ਕੰਬਣੀ, ਰੋਮਾਂਚ ਆਦਿ।

ਵਿਭਚਾਰੀ ਭਾਵ :—ਯਾਦ, ਚਿੰਤਾ, ਲਜਿਆ ਆਦਿ।

ਸ਼ਿੰਗਾਰ ਰਸ ਦੇ ਦੋ ਭੇਦ ਹਨ—ਇਕ ਸੰਜੋਗ ਅਤੇ ਦੂਜਾ ਵਿਜੋਗ—। ਨਾਇਕ

Sri Satguru Jagjit Singh Ji Elibrary NamdhariElibrary@gmail.com

ਨਾਇਕਾ ਦੀ ਸੰਜੋਗ ਅਵਸਥਾ ਦੇ ਪਰੇਮ (ਰਤਿ) ਨੂੰ ਸੰਜੋਗ ਸ਼ਿੰਗਾਰ ਅਤੇ ਵਿਜੋਗ ਅਵਸਥਾ ਦੇ ਪਰੇਮ ਨੂੰ ਵਿਪ੍ਰਲੰਭ ਕਹਿੰਦੇ ਹਨ।

"ਵਾਰ ਸ੍ਰੀ ਭਗਉਤੀ ਜੀ ਕੀ" ਵਾਸਤਵ ਵਿਚ ਬੀਰ ਰਸੀ ਕਾਵਿ ਹੈ ਅਤੇ ਇਸ ਵਿਚ ਪ੍ਰਧਾਨਤਾ ਬੀਰ ਰਸ ਦੀ ਹੈ, ਇਸ ਲਈ ਸ਼ਿੰਗਾਰ ਰਸ ਦੀ ਹੋਂਦ ਬਹੁਤ ਹੀ ਘਟ ਹੈ ਅਤੇ ਉਪਰੋਕਤ ਕਿਸਮ ਦਾ ਨਮੂਨਾ ਇਸ ਸਾਹਿਤ ਵਿਚ ਨਹੀਂ ਹੈ, ਪਰ ਕਿਤੇ-ਕਿਤੇ ਉਪਮਾ ਅਲੰਕਾਹ ਦੀ ਸੂਰਤ ਵਿਚ ਇਸ ਰਸ ਦੀ ਝਲਕ ਆ ਗਈ ਹੈ ਜਿਵੇਂ:—

ਪਉੜੀ (੪੨) ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰ ਖਲੋਈਆਂ ॥

ਪਉੜੀ (੫੩) ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ ॥

ਉਪਰੋਕਤ ਉਦਾਹਰਣਾ ਵਿਚ, ਹੂਰਾਂ ਦੀ ਸੁੰਦਰਤਾ ਅਤੇ ਰਜਾਦੀ ਦੇ ਨਖਸ਼ਿਖ ਦੀ ਸੁੰਦਰਤਾ ਦੀ ਝਲਕ ਅਖਾਂ ਅਗੇ ਫਿਰ ਜਾਂਦੀ ਹੈ।

3. **ਕਰੁਣ** :– ਆਲੰਬਨ ਵਿਭਾਵ : ਮਰਿਆ ਹੋਇਆ ਪੁਤਰ ਜਾਂ ਕੋਈ ਹੋਰ ਰਿਸ਼ਤੇਦਾਰ ਆਦਿ।

ਉਦੀਪਨ ਵਿਭਾਵ : ਰੋਂਦੇ ਹੋਏ ਰਿਸ਼ਤੇਦਾਰਾਂ ਦਾ ਦਰਸਨ ਆਦਿ।

ਅਨਭਾਵ : ਕੀਰਨੇ, ਵਡਿਆਂ ਦੀ ਨਿੰਦਾ, ਪ੍ਰਲਾਪ ਆਦਿ।

ਵਿਭਚਾਰੀ ਭਾਵ : ਮੋਹ, ਗਲਾਨੀ, ਚਿੰਤਾ ਆਦਿ।

ਉਪਰੋਕਤ ਕਿਸਮ ਦਾ ਕਰੁਣ ਰਸ ਦੀ ਮਿਸਾਲ ਇਸ ਵਾਰ ਵਿਚੋਂ ਲਭਣੀ ਜ਼ਰਾ ਮੁਸ਼ਕਲ ਹੈ, ਕਿਉਂਕਿ ਸੂਰਮੇ ਅਤੇ ਜੰਗਜੂ ਲੜਾਈ ਦੇ ਮੈਦਾਨ ਵਿਚ ਇਸ ਪਰਕਾਰ ਦਾ ਰੁਦਨ ਜਾਂ ਜਾਨ ਦਾ ਮੋਹ ਨਹੀਂ ਰਖਦੇ, ਹਾਂ ਇਸ ਪਰਕਾਰ ਦੀ ਅਵਸਥਾ ਦੀ ਝਲਕ ਮਾਤਰ ਨਜ਼ਰ ਜ਼ਰੂਰ ਮੌਜੂਦ ਹੈ :—

ਪਉੜੀ (੨੯) ਭੰਨੇਨ੍ਹੀਂ ਦੈਂਤ ਪੁਕਾਰੇ ਰਾਜੇ ਸੁੰਭ ਥੇ ॥

ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ ॥ ਚੁਣਿ ਚੁਣਿ ਜੋਧੇ ਮਾਰੇ ਅੰਦਰਿ ਖੇਤ ਦੇ ॥
ਜਾਪਨ ਅੰਬਰਿ ਤਾਰੇ ਡਿਗਨ ਸੂਰਮੇ ॥ ਗਿਰੇ ਪਰਬਤ ਭਾਰੇ ਮਾਰੇ ਬਿਜ ਦੇ ॥
ਦੈਂਤਾਂ ਦੇ ਦਲ ਹਾਰੇ ਦਹਸਤ ਖਾਇਕੈ ॥ ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥

... ... ... ...

ਪਉੜੀ (੪) ਇੰਦ੍ਰ ਬ੍ਰਿਥਾ ਸੁਣਾਈ ਆਪਣੇ ਹਾਲ ਦੀ ॥
ਛੀਨ ਲਈ ਠਕੁਰਾਈ ਸਾਤੇ ਦਾਨਵੀ ॥

... ... ... ...

ਪਉੜੀ (੧੯) ਬਿਧਣ ਖੇਤ ਵਿਹਾਣੀ ਮਹਖੇ ਦੈਂਤ ਨੂੰ ॥

... ... ... ...

ਪਉੜੀ (੫੦) ਬੀਰ ਪਲਾਣੋ ਡਿਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ॥

4. ਹਾਸ-ਰਸ—ਆਲੰਬਨ : ਜਿਸ ਦੀ ਟੇਢੀ-ਮੇਢੀ ਸ਼ਕਲ, ਬਾਣੀ, ਪੁਸ਼ਾਕ ਆਦਿ ਨੂੰ ਦੇਖ ਕੇ ਹਾਸਾ ਆ ਜਾਵੇ ।

ਉਦੀਪਨ : ਉਸ ਦੀ ਚੇਸ਼ਟਾ ਆਦਿ, ਢੰਗ ਆਦਿ ।

ਅਨਭਾਵ : ਅਖਾਂ ਦਾ ਮੁਕਲਿਤ ਹੋਣਾ ਅਤੇ ਮੂੰਹ ਦਾ ਚੌੜਾ ਹੋਣਾ ।

ਸੰਚਾਰੀ ਭਾਵ : ਚੰਚਲਤਾ, ਚਪਲਤਾ, ਆਲਸ ਆਦਿ ।

ਪਉੜੀ (੧੩) ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ ॥
ਉਖਲੀਆਂ ਨਾਸਾਂ ਜਿਨਾਂ ਮੁਹਿ ਜਾਪਨ ਆਲੇ ॥
ਧਾਏ ਦੇਵੀ ਸਾਮਣੇ ਬੀਰ ਮੁਛਲੀਆਲੇ ॥

5. ਰੌਦ੍ਰ-ਰਸ—ਆਲੰਬਨ : ਅਪਰਾਧੀ ਪੁਰਖ, ਸ਼ਤਰੂ ਆਦਿ ।

ਉਦੀਪਨ : ਉਸ ਦਾ ਅਪਰਾਧ ਆਦਿ ।

ਅਨੁਭਾਵ : ਅਖਾਂ ਦੀ ਲਾਲੀ, ਬੁਲਾਂ ਨੂੰ ਗੁਸੇ ਨਾਲ ਟੁਕਣਾ, ਦੰਦ ਪੀਹਣਾ, ਤਿਉੜੀ ਚੜ੍ਹਾਉਣਾ, ਕਠੋਰ ਭਾਸ਼ਣ, ਸ਼ਸਤ੍ਰ ਗ੍ਰਹਿਣ ਆਦਿ ।

ਉਦੀਪਨ : ਅਭਿਮਾਨ, ਆਵੇਗ, ਉਗ੍ਰਤਾ, ਚਪਲਤਾ ਆਦਿ ।

ਪਉੜੀ (੪੧) ਰੋਸ ਸਿਧਾਈਆ ਚਕ੍ਰਪਾਣ, ਕਰ ਨੰਦਾ ਖੜਗ ਉਠਾਇਕੈ ॥
ਅਗੇ ਰਾਕਸ ਬੈਠੇ ਰੋਹਲੇ ਤੀਰੀਂ ਤੇਗੀ ਛਹਬਰ ਲਾਇਕੈ ॥
ਪਕੜ ਪਛਾੜੇ ਰਾਕਸਾਂ ਦਲ ਦੈਤਾਂ ਅੰਦਰਿ ਜਾਇਕੈ ॥
ਬਹ ਕੇਸੀਂ ਪਕੜ ਪਛਾੜਿਅਨ ਤਿਨ ਅੰਦਰਿ ਧੂਮ ਰਚਾਇਕੈ ॥
ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇਕੈ ॥
ਰਣ ਕਾਲੀ ਗੁਸਾ ਖਾਇਕੈ ॥

6. ਬੀਰ-ਰਸ—ਆਲੰਬਨ , ਸ਼ਤਰੂ ਆਦਿ, ਜਿਸ ਤੋਂ ਉਤਸ਼ਾਹ ਦੀ ਉਤਪਤੀ ਹੋਵੇ।

ਉਦੀਪਨ : ਸ਼ਤਰੂ ਦੀ ਚੇਸ਼ਟਾ, ਸੈਨਾਂ ਦਾ ਸਿੰਘ ਨਾਦ, ਲੜਾਈ ਦਾ ਵਾਜਾ ਆਦਿ ।

ਅਨੁਭਾਵ : ਅੰਗਾਂ ਦਾ ਫੜਕਣਾ, ਯੁਧ ਦੇ ਸਹਾਇਕ (ਧਨੁਖ ਬਾਣ ਆਦਿ) ਦਾ ਢੂੰਡਣਾ, ਸ਼ਤਰੂ ਨੂੰ ਤੁਛ ਸਮਝਣਾ ।

ਸੰਚਾਰੀ : ਅਭਿਮਾਨ, ਧੀਰਜ, ਰੋਮਾਂਚ, ਉਗ੍ਰਤਾ ਆਦਿ ।

ਪਉੜੀ (੪੩) ਚੋਬੀ ਧਉਸਾਂ ਪਾਈਆਂ ਦਲਾਂ ਮੁਕਾਬਲਾ ॥
ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥
ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿਧੀਆਂ ॥
ਬਿਧਣ ਰਾਤੀ ਆਈਆਂ ਮਰਦਾ ਘੋੜਿਆਂ ॥

ਪਉੜੀ (੩੯) ਧਗਾਂ ਸੰਗਲੀਆਲੀ ਸੰਘਰ ਵਾਇਆ ॥
ਬਰਛੀ ਬੰਬਲੀਆਲੀ ਸੂਰੇ ਸੰਘਰੇ ॥
ਭੇੜ ਮਚਿਆ ਬੀਰਾਲੀ ਦੁਰਗਾ ਦਾਨਵੀ ॥
ਮਾਰ ਮਚੀ ਮੁਰਹਾਲੀ ਅੰਦਰ ਖੇਤ ਦੈ ॥

... ... ... ...

ਪਉੜੀ (੩੪) ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ ॥
ਖਬੇ ਦਸਤ ਉਭਾਰੀ ਗਦਾ ਫਿਰਾਇਕੈ ॥
ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ॥

7. **ਭਯ-ਰਸ**—ਆਲੰਬਨ : ਜਿਸ ਨਾਲ ਡਰ ਉਤਪਨ ਹੋਵੇ ।

ਉਦੀਪਨ : ਚੇਸ਼ਟਾਵਾਂ ।

ਅਨੁਭਾਵ : ਚਿਹਰੇ ਉਪਰ ਹਵਾਈਆਂ ਉਡਣਾ, ਮੂਰਛਾ, ਪਸੀਨਾ ਆਉਣਾ, ਕੰਬਣਾ ਰੌਂਗਟੇ ਖੜੇ ਹੋ ਜਾਣਾ ਆਦਿ ।

ਪਉੜੀ (੨੯) ਗਿਰੇ ਪਰਬਤ ਭਾਰੇ ਮਾਰੇ ਬਿਜੁ ਦੇ ॥
ਦੈਂਤਾਂ ਤੇ ਦਲ ਹਾਰੇ ਦਹਸਤ ਖਾਇਕੇ ॥
ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥

... ... ... ...

ਪਉੜੀ (੪੭) ਦੁਰਗਾ ਅਤੈ ਦਾਨਵੀਂ ਸੂਲ ਹੋਈਆਂ ਕੰਗਾ ॥

8. **ਵੀਭਤਸ-ਰਸ**—ਆਲੰਬਨ : ਦੁਰਗੰਧ ਯੁਕਤ ਮਾਂਸ, ਰੁਦਰ, ਚਰਬੀ ਆਦਿ ।

ਉਦੀਪਨ : ਉਸ ਵਿਚ ਕੀੜੇ ਆਦਿ ਦਾ ਪੈ ਜਾਣਾ ।
ਅਨੁਭਾਵ : ਥੁਕਣਾ, ਮੂੰਹ ਫੇਰ ਲੈਣਾ, ਅਖਾਂ ਮੀਟਣੀਆਂ ਆਦਿ ।
ਸੰਚਾਰੀ : ਅਪਸਮਾਰ, ਆਵੇਗ, ਵਿਆਧ ਆਦਿ ।

ਪਉੜੀ (੨੪) ਭੂਤਾ ਇਲਾਂ ਕਾਗੀ ਗੋਸ਼ਤ ਭਖਿਆ ॥

... ... ... ...

ਪਉੜੀ (੧੦) ਪੇਟ ਮਲੰਦੇ ਲਾਈ ਮਹਿਖੇ ਦੈਤ ਨੂੰ ॥
ਗੁਰਦੇ ਆਂਦਾ ਖਾਈ ਨਾਲੇ ਰੁਕੜੇ ॥
ਚੋਟੀ ਜਾਣ ਦਖਾਈ ਤਾਰੇ ਧੂਮ ਕੇਤ ॥

ਪਉੜੀ (੧੯) ਰਣ ਵਿਚ ਘਤੀ ਘਾਣੀ ਲਹੂ ਮਿਝ ਦੀ ॥
ਬਿਧਣ ਖੇਤ ਵਿਹਾਣੀ ਮਹਿਖੇ ਦੈਤ ਨੂੰ ॥

9. **ਅਦਭੁਤ-ਰਸ**—ਆਲੰਬਨ : ਅਦਭੁਤ ਵਸਤੂ ।

ਉਦੀਪਨ : ਉਸ ਦੇ ਗੁਣਾ ਦਾ ਵਰਣਨ ਆਦਿ ।

Sri Satguru Jagjit Singh Ji Elibrary NamdhariElibrary@gmail.com

ਅਨੁਭਾਵ : ਗਦਗਦ ਸ੍ਵਰ, ਰੋਮਾਂਚ, ਨੇਤਰ-ਵਿਕਾਸ ਆਦਿ ।

ਸੰਚਾਰੀ : ਤ੍ਰਾਸ, ਆਵੇਗ, ਖੁਸ਼ੀ ਆਦਿ ।

ਪਉੜੀ (੫੧) ਦੁਰਗਾ ਅਤੇ ਦਾਨਵੀ ਗਹ ਸੰਘਰ ਕਥੇ ॥
ਓਰੜ ਉਠੇ ਸੂਰਮੇ ਆ ਡਾਹੇ ਮਥੇ ॥
ਕਟ ਤੁਫੰਗੀ ਕੈਬਰੀ ਦਲੁ ਗਾਹਿ ਨਿਕਥੇ ॥
ਦੇਖਣ ਜੰਗ ਫਰੇਸਤੇ ਅਸਮਾਨੋ ਲਥੇ ॥

ਉਪਰੋਕਤ ਵਿਚਾਰ ਤੋਂ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਭਾਵੇਂ ਇਸ ਵਾਰ ਵਿਚ ਲਗ-ਪਗ ਸਾਰਿਆਂ ਰਸਾਂ ਦਾ ਪ੍ਰਯੋਗ ਮਿਲ ਜਾਂਦਾ ਹੈ ਪਰ ਅਸਲ ਵਿਚ ਇਹ ਵਾਰ ਸ਼ੁਰੂ ਤੋਂ ਲੈ ਕੇ ਅਖੀਰ ਤਕ ਬੀਰ ਰਸ ਦੀ ਹੀ ਪ੍ਰਤਿਨਿਧ ਹੈ । ਇਸ ਸਾਹਿਤ ਦਾ ਇਕ-ਇਕ ਸ਼ਬਦ ਮਾਨੋ ਯੋਧੇ ਦੇ ਰੂਪ ਵਿਚ [1]ਯੁਧ ਕਰ ਰਿਹਾ ਜਾਪਦਾ ਹੈ ।

1 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਮਹਾਨ ਯੁਧਾਂ ਵਿਚ ਧਰਮ ਦੀ ਰਖਿਆ ਲਈ, ਸੰਤਾਂ ਦੇ ਉਬਾਰਨ ਲਈ, ਦੁਰਗਾ ਦੇ ਪਾਤਰ ਵਿਚ; ਰਾਖਸ਼ਾਂ (ਸਮੇਂ ਦੀ ਜਾਬਰ ਹਕੂਮਤ) ਦੇ ਆਹੂ ਲਾ ਰਹੇ ਹਨ ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੪

# ਸ਼ਬਦ ਚਿਤ੍ਰ ਅਤੇ ਨਾਦ ਚਿਤ੍ਰ

**ਸ਼ਬਦ :—**

ਸ਼ਬਦ ਸਰੀਰ ਹੈ ਅਤੇ ਵਿਸ਼ਾ ਇਸ ਦੀ ਆਤਮਾ ਹੈ। ਦੋਹਾਂ ਦਾ ਰਿਸ਼ਤਾ ਆਪਸ ਵਿਚ ਇਸ ਪ੍ਰਕਾਰ ਦਾ ਹੈ ਜਿਵੇਂ ਆਤਮਾ ਅਤੇ ਸਰੀਰ ਦਾ ਮੇਲ ਹੈ, ਜੇਕਰ ਸ਼ਬਦ ਕਮਜ਼ੋਰ ਹੈ ਤਦ ਵਿਸ਼ਾ ਵੀ ਕਮਜ਼ੋਰ ਹੋ ਜਾਵੇਗਾ। ਇੰਜ ਜੇ ਅਰਥ ਵਿਚ ਨੁਕਸ ਨਾ ਹੋਵੇ, ਪਰ ਸ਼ਬਦ ਵਿਚ ਨੁਕਸ ਹੋਵੇ, ਤਦ ਕਵਿਤਾ ਵਿਚ ਕਮਜ਼ੋਰੀ ਪੈਦਾ ਹੋ ਜਾਵੇਗੀ। ਸ਼ਬਦ ਕਾਵਿ ਨੂੰ ਉਚ ਦਰਜੇ ਦਾ ਬਣਾ ਦਿੰਦੇ ਹਨ। ਇਕ ਮਹਾਨ ਕਲਾਕਾਰ ਕਵੀ ਸ਼ਬਦ ਚੋਣ ਸੁਚਜੇ ਢੰਗ ਨਾਲ ਕਰਦਾ ਹੈ। ਵਡੇ-ਵਡੇ ਅਤੇ ਲੰਮੇ ਚੌੜੇ ਮਜ਼ਮੂਨਾਂ ਨੂੰ ਚੰਦ ਇਕ ਸ਼ਬਦਾਂ ਵਿਚ ਕਵੀ ਅਦਾ ਕਰ ਦਿੰਦਾ ਹੈ ਅਤੇ ਕਾਵਿ ਵਿਚ ਖੂਬਸੂਰਤੀ (ਸੁੰਦਰਤਾ) ਪੈਦਾ ਕਰ ਦਿੰਦਾ ਹੈ। ਉਰਦੂ ਫਾਰਸੀ ਸਾਹਿਤ ਵਿਚ ਇਕ **'ਤਲਮੀਹ'** ਅਲੰਕਾਰ ਹੈ ਜਿਸ ਦਾ ਭਾਵ ਹੈ ਕਿ ਕਵੀ ਆਪਣੇ ਜਜ਼ਬੇ ਦਾ ਚਿਤਰ ਖਿਚਣ ਲਈ ਇਕ ਮਸ਼ਹੂਰ ਕਿਸੇ ਨੂੰ ਸੰਕੇਤ ਮਾਤਰ ਵਿਚ ਪੇਸ਼ ਕਰ ਜਾਂਦਾ ਹੈ ਅਤੇ ਇਹ ਕਾਵਿ ਉਤਕ੍ਰਿਸ਼ਟ ਬਣ ਜਾਂਦਾ ਹੈ, ਜੇ ਕਵੀ ਇਸ ਕਿੱਸੇ ਨੂੰ ਬਿਆਨਣ ਲਗ ਜਾਵੇ ਤਦ ਕਾਵਿ ਖਤਮ ਹੋਣ ਵਿਚ ਹੀ ਨਾ ਆਵੇ, ਇਸ ਲਈ ਕਵੀ ਕੁਝ ਇਕ ਸ਼ਬਦਾਂ ਰਾਹੀਂ ਉਸ ਕਿੱਸੇ ਦੇ ਨਕਸ਼ੇ (ਤਸਵੀਰ=ਚਿਤਰ) ਨੂੰ ਪੇਸ਼ ਕਰ ਦਿੰਦਾ ਹੈ। ਪੰਜਾਬੀ ਵਿਚ ਸ਼ਬਦਾਂ ਦੀ ਇਸ ਕਲਾ ਨੂੰ ਸ਼ਬਦ ਚਿਤਰ ਕਹਿੰਦੇ ਹਨ, ਇੰਜ ਜਦ ਕਿਸੇ ਯੁਧ ਵਿਚ ਹੋਏ ਨਾਦ, ਸ਼ੋਰ, ਹਥਿਆਰਾਂ ਦੀ ਝਣਕਾਰ ਨੂੰ ਕੁਝ ਇਕ ਸ਼ਬਦਾਂ ਨਾਲ ਇੰਜ ਪੇਸ਼ ਕੀਤਾ ਜਾਵੇ ਕਿ ਸੁਣਨ ਵਾਲਿਆਂ ਦੇ ਕੰਨ ਵਿਚ ਸ਼ੋਰ ਸੁਣਦਾ ਜਾਪੇ, ਤਦ ਇਸ ਕਲਾ ਨੂੰ ਅਸੀਂ ਨਾਦ ਚਿਤਰ ਕਹਿੰਦੇ ਹਾਂ।

'ਵਾਰ ਸ੍ਰੀ ਭਗਉਤੀ ਜੀ ਕੀ" ਦਾ ਸੋਮਾਂ ਮਾਰਕੰਡੇ ਪੁਰਾਣ ਵਿਚ ਆਈ ਕਥਾ 'ਦੁਰਗਾ ਸਪਤਸ਼ਤੀ' ਹੈ ਜੋ ਇਕ ਬਹੁਤ ਲੰਮੀ ਕਥਾ ਹੈ। ਚੰਡੀ ਚਰਿਤ੍ਰ ਲਿਖਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਖੇਪਤਾ ਤੋਂ ਘਟ ਕੰਮ ਲਿਆ ਹੈ, ਲਗ-ਪਗ ਪੂਰਾ-ਪੂਰਾ ਅਨੁਵਾਦ ਕਰ ਦਿਤਾ ਹੈ; ਉਥੇ ਨਾਦ ਚਿਤਰਾਂ ਤੋਂ ਤੇ ਕੰਮ ਲਿਆ ਗਿਆ ਹੈ ਪਰ ਸ਼ਬਦ ਚਿਤਰਾਂ ਨੂੰ ਘਟ ਪ੍ਰਯੋਗ ਕੀਤਾ ਹੈ, ਪਰ ਇਸ ਵਾਰ ਵਿਚ ਸ਼ਬਦ ਚਿਤਰ ਅਤੇ ਨਾਦ ਚਿਤਰ ਨੂੰ ਪ੍ਰਯੁਕਤ ਕਰਕੇ, ਕਥਾ ਵਸਤੂ ਦੀ ਘਾਟ ਨੂੰ ਪੂਰਾ ਕਰ ਦਿਤਾ ਹੈ, ਕਿਤੇ ਵੀ ਮਜ਼ਮੂਨ ਦੀ ਲੜੀ ਨਹੀਂ ਟੁਟਦੀ, ਹਾਲਾਂ ਕਿ ਜੇ ਉਹ ਮਜ਼ਮੂਨ ਪੂਰੀ ਤਰ੍ਹਾਂ ਲਿਆਏ ਜਾਂਦੇ ਤਦ ਇਸ ਵਾਰ ਦਾ ਆਕਾਰ ਬਹੁਤ ਹੀ ਵਧ ਜਾਂਦਾ. ਹੋ ਸਕਦਾ ਹੈ ਕਿ ਜੋ ਜ਼ੋਰ ਅਜ ਇਸ ਵਾਰ ਵਿਚ ਹੈ, ਉਹ ਸ਼ਾਇਦ ਪੈਦਾ ਨਾ ਹੋ ਸਕਦਾ।

Sri Satguru Jagjit Singh Ji Elibrary NamdhariElibrary@gmail.com

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਵਿਚ ਇਸ ਕਲਾ ਦਾ ਪ੍ਰਯੋਗ ਕਰਕੇ ਇਸ ਨੂੰ ਬਹੁਤ ਹੀ ਪ੍ਰਭਾਵ ਸ਼ਾਲੀ ਬਣਾ ਦਿਤਾ ਹੈ ਅਤੇ ਇਹ ਹੁਣ ਅਨੁਵਾਦ ਨਜ਼ਰ ਨਹੀਂ ਆਉਂਦੀ ਸਗੋਂ ਮੌਲਕ ਰਚਨਾ ਪਰਤੀਤ ਹੋਣ ਲਗ ਜਾਂਦੀ ਹੈ। ਭਾਵੇਂ ਇਹ ਕਥਾ ਬਹੁਤ ਪੁਰਾਣੀ ਹੈ, ਪਰ ਇਸ ਵਾਰ ਵਿਚ ਗੁਰੂ ਦੇਵ ਦੇ ਸ਼ਬਦਾਂ ਅਤੇ ਉਹਨਾਂ ਦੇ ਆਪਣਿਆਂ ਜਜ਼-ਬਿਆਂ ਨੇ ਇਸ ਨੂੰ ਮੁਗ਼ਲ ਰਾਜ ਦੇ ਸਮੇਂ ਦੇ ਯੁਧਾਂ ਦੇ ਲਾਗੇ ਲਿਆ ਦਿਤਾ ਹੈ। ਹੁਣ ਅਸੀਂ ਇਸ ਵਾਰ ਵਿਚ ਵਰਤੇ ਹੋਏ ਕੁਝ ਇਕ ਸ਼ਬਦ ਚਿਤਰਾਂ ਅਤੇ ਨਾਦ ਚਿਤਰਾਂ ਨੂੰ ਉਦਾਹਰਣ ਵਜੋਂ ਪੇਸ਼ ਕਰ ਰਹੇ ਹਾਂ।

1. ਸੰਸਾਰ ਦੀ ਉਤਪਤੀ ਬਾਰੇ ਵਡੇ-ਵਡੇ ਗ੍ਰੰਥ, ਵਿਦਵਾਨਾਂ, ਰਿਸ਼ੀਆਂ ਤੇ ਮੁਨੀਆਂ ਨੇ ਲਿਖੇ ਹਨ, ਗੁਰੂ ਜੀ ਨੇ ਇਸ ਸਾਰੇ ਵਾਕਿਆਂ ਨੂੰ ਇਨ੍ਹਾਂ ਸ਼ਬਦਾਂ ਰਾਹੀਂ ਚਿਤ੍ਰਤ ਕਰ ਦਿਤਾ ਹੈ—

ਖੰਡਾ ਪ੍ਰਿਥਮੈ ਸਾਜਿ ਕੈ, ਜਿਨਿ ਸਭ ਸੈਸਾਰ ਉਪਾਇਆ ॥

2. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਚਰਿਤ੍ਰ ਵਿਚ ਮਧੁ-ਕੈਟਭ, ਮਹਿਖਾਸਰ, ਰਕਤ ਬੀਜ, ਧੂਮਰ ਲੋਚਨ, ਚੰਡ ਮੁੰਡ ਅਤੇ ਸੁੰਭ ਨਿਸੁੰਭ ਦੇ ਯੁਧਾਂ ਦਾ ਵਰਣਨ ਬੜੀ ਵਿਆਖਿਆ ਨਾਲ ਕੀਤਾ ਹੈ, ਪਰ ਇਨ੍ਹਾਂ ਸਾਰਿਆਂ ਕਿੱਸਿਆਂ ਨੂੰ ਇੰਜ ਸੰਖੇਪ ਕਰਕੇ ਦਸਦੇ ਹਨ—

ਤੈਹੀ ਦੁਰਗਾ ਸਾਜਿਕੈ ਦੈਤਾਂ ਦਾ ਨਾਸ ਕਰਾਇਆ ॥

ਇੰਜ ਹੀ ਅਗਲੇ ਕਿੱਸਿਆਂ ਨੂੰ ਸ਼ਬਦ ਚਿਤਰਾਂ ਰਾਹੀਂ ਬਿਆਨਿਆ ਹੈ—

ਤੈਥੋਂ ਹੀ ਬਲ ਰਾਮ ਲੈ. ਨਾਲ ਬਾਣਾਂ ਦਹਸਿਰੁ ਘਾਇਆ ॥
ਤੈਥੋਂ ਹੀ ਬਲ ਕ੍ਰਿਸ਼ਨ ਲੈ, ਕੰਸ ਕੇਸੀ ਪਕੜਿ ਗਿਰਾਇਆ ॥

ਸ੍ਰੀ ਰਾਮ ਚੰਦਰ ਅਤੇ ਰਾਵਣ ਦਾ ਯੁਧ ਇਕ ਬਹੁਤ ਵਡਾ ਯੁਧ ਹੈ ਜਿਸ ਨੂੰ ਗੁਰੂ ਜੀ ਨੇ ਉਪਰਲੇ ਸ਼ਬਦ ਚਿਤਰਾਂ ਵਿਚ ਲਿਖਤ ਬਧ ਕੀਤਾ ਹੈ, ਇੰਜ ਹੀ ਸ੍ਰੀ ਕ੍ਰਿਸ਼ਨ ਅਤੇ ਕੰਸ ਦੇ ਸੰਵਾਦ ਨੂੰ ਚੰਦ ਇਕ ਸ਼ਬਦਾਂ ਵਿਚ ਵਰਣਨ ਕਰ ਦਿਤਾ ਹੈ।

3. ਪੁਰਾਣਾਂ ਵਿਚ ਮਹਿਖਾਸੁਰ ਅਤੇ ਦੇਵਤਿਆਂ ਦਾ ਯੁਧ ਬੜੇ ਵਿਸਤਾਰ ਨਾਲ ਲਿਖਿਆ ਹੈ। ਪਰ ਗੁਰੂ ਜੀ ਨੇ ਸੰਖੇਪਤਾ ਨੂੰ ਮੁਖ ਰਖਦਿਆਂ ਆਪਣੇ ਕਾਵਿ ਦੀ ਲੜੀ ਨੂੰ ਸਿਲਸਿਲੇ ਵਾਰ ਰਖਦਿਆਂ ਉਸ ਯੁਧ ਦੇ ਚਿਤਰ ਨੂੰ ਹੇਠਲੇ ਸ਼ਬਦਾਂ ਰਾਹੀਂ ਬਿਆਨਿਆ ਹੈ—

ਅਭਿਮਾਨ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥
ਜੀਤ ਲੀਏ ਤਿਨ ਦੇਵਤੇ ਤਿਹ ਲੋਕ ਰਾਜੁ ਕਮਾਇਆ ॥

4. ਜਦ ਇੰਦਰ ਨੂੰ ਮਹਿਖਾਸੁਰ ਨੇ ਸੁਰਗ ਵਿਚੋਂ ਕਢ ਦਿਤਾ, ਤਦ ਉਹ ਦੇਵੀ ਦੀ ਸ਼ਰਣ ਜਾਂਦਾ ਹੈ, ਮਾਰਕੰਡੇ ਪੁਰਾਣ ਵਿਚ ਇਹ ਕਥਾ ਬੜੇ ਵਿਸਥਾਰ ਨਾਲ ਲਿਖੀ ਹੈ। ਚੰਡੀ ਦੀ ਉਤਪਤੀ ਬਾਰੇ ਕਾਫੀ ਵਿਸਥਾਰ ਹੈ। ਇਸ ਸਾਰੀ ਕਥਾ ਦੇ ਪ੍ਰਸੰਗ ਨੂੰ ਇਨ੍ਹਾਂ ਸ਼ਬਦਾਂ ਵਿਚ ਅਦਾ ਕਰ ਦਿਤਾ ਹੈ—

Sri Satguru Jagjit Singh Ji Elibrary NamdhariElibrary@gmail.com

ਇਕ ਦਿਹਾੜੇ ਨਾਵਣ ਆਈ ਦੁਰਗਸ਼ਾਹ ॥
ਇੰਦ੍ਰ ਬ੍ਰਿਥਾ ਸੁਣਾਈ ਆਪਣੇ ਹਾਲ ਦੀ ॥

4. ਦੁਰਗਾ ਰਾਖਸ਼ਾਂ ਨਾਲ ਕਈ ਲੜਾਈਆਂ ਲੜ ਚੁਕੀ ਸੀ ਅਤੇ ਦੁਰਗਾ ਦਾ ਵਾਹਨ ਸ਼ੇਰ ਵੀ ਸਾਰੇ ਯੁਧਾਂ ਵਿਚ ਦੁਰਗਾ ਦੇ ਨਾਲ ਰਾਖਸ਼ਾਂ ਨੂੰ ਮਾਰਦਾ ਰਿਹਾ ਅਤੇ ਖਾਂਦਾ ਰਿਹਾ, ਉਨ੍ਹਾਂ ਸਭਨਾਂ ਯੁਧਾਂ ਨੂੰ ਥੋੜੇ ਜਿਹੇ ਸ਼ਬਦਾਂ ਵਿਚ ਅਦਾ ਕਰ ਦਿਤਾ ਹੈ—

ਓਹੀ ਸੀਹੁ ਮੰਗਾਇਆ ਰਾਕਸ ਭੱਖਣਾ ॥

6. ਮਹਿਖਾਸੁਰ ਅਤੇ ਦੁਰਗਾ ਦਾ ਬਹੁਤ ਵਡਾ ਯੁਧ ਹੋਇਆ ਸੀ । ਜਿਸ ਵਿਚ ਦੈਂਤ ਅਤੇ ਦੇਵਤੇ ਆਪਸ ਵਿਚ ਜੂਝ ਪਏ । ਉਸ ਵੇਲੇ ਯੁਧ ਵਿਚ ਇਕ ਵਡਾ ਭਾਰੀ ਸ਼ੋਰ ਹੋ ਰਿਹਾ ਸੀ । ਮਾਨੋ ਦੇਵਤੇ ਅਤੇ ਦੈਂਤ ਨਹੀਂ ਲੜ ਰਹੇ ਸਨ, ਪਸ਼ੂਆਂ ਵਤ (ਪਸ਼ੂਆਂ ਦੇ ਭੇੜ) ਹੋ ਰਹੇ ਸਨ, ਇਸ ਸਾਰੇ ਨਕਸ਼ੇ ਨੂੰ ਕੇਵਲ ਇਕ ਸ਼ਬਦ ਰਾਹੀਂ ਅਦਾ ਕਰ ਜਾਂਦੇ ਹਨ—

ਪਾਏ ਮਹਿਖਲ ਭਾਰੇ ਦੇਵਾ ਦਾਨਵਾ ॥

ਮਹਿਖਲ ਸ਼ਬਦ ਨੇ ਉਸ ਸਮੇਂ ਦੇ ਭੇੜ ਦਾ ਚਿਤਰ ਖਿਚ ਦਿਤਾ ਹੈ ।

7. ਰਾਖਸ਼ ਸਰੀਰਕ ਅਕਾਰ ਵਿਚ ਬਹੁਤ ਹੀ ਵਡੇ ਸਨ । ਕੋਈ ਦਰਖਤਾਂ ਜਿਡੇ ਉਚੇ ਲੰਮੇ ਸਨ, ਕੋਈ ਪਰਬਤਾਂ ਜਿਡੇ ਵਡੇ-ਵਡੇ ਅਕਾਰ ਦੇ ਸਨ । ਕਦੀਂ ਉਹ ਯੁਧ ਤੋਂ ਮੂੰਹ ਨਹੀਂ ਮੋੜਦੇ ਸਨ ਇਸ ਸਾਰੇ ਨਕਸ਼ੇ (ਤਸਵੀਰ) ਨੂੰ ਇਕ ਹੀ ਸ਼ਬਦ ਰਾਹੀਂ ਚਿਤਰ ਦਿੰਦੇ ਹਨ—

ਦੇਵੀ ਆਪ ਸਵਾਰੇ ਪੱਬਾਂ ਜਵੇਹਣੇ ॥

ਪੱਬਾਂ ਸ਼ਬਦ ਵਿਚ ਹੀ ਰਾਖਸ਼ਾਂ ਦੇ ਸਰੀਰਾਂ ਨੂੰ ਜਿਹੜੇ ਗੇਲੀਆਂ ਵਰਗੇ ਸਨ, ਜਿਨ੍ਹਾਂ ਨੂੰ ਦੇਵੀ ਨੇ ਮਾਰਿਆ, ਇਸ ਸ਼ਬਦ ਰਾਹੀਂ ਪੇਸ਼ ਕਰ ਦਿਤਾ ਹੈ ।

8. ਮਹਿਖਾਸੁਰ ਅਤੇ ਇੰਦਰ ਦਾ ਬੜਾ ਸਖਤ ਯੁਧ ਹੋਇਆ, ਉਹ ਯੁਧ ਇਕ ਘਲੂੰਘਾਰਾ ਸੀ । ਇੰਦਰ ਨੇ ਆਪਣੀ ਪੂਰੀ ਕੋਸ਼ਸ਼ ਕੀਤੀ ਸੀ ਕਿ ਉਹ ਮਹਿਖਾਸੁਰ ਨੂੰ ਜਿਤੇ, ਪਰ ਮਹਿਖਾਸੁਰ ਦਾ ਉਹ ਮੁਕਾਬਲਾ ਨਹੀਂ ਕਰ ਸਕਿਆ, ਇਸ ਸਾਰੇ ਯੁਧ ਦਾ ਚਿਤਰ ਮਹਿਖਾਸੁਰ ਦੇ ਮੂੰਹੋਂ ਕਹਾਇਆ ਅਤੇ ਨਾਲ ਹੀ ਇਹ ਵੀ ਦਸਿਆ ਕਿ ਮਹਿਖਾਸੁਰ ਬੜਾ ਅਭਿਮਾਨੀ ਸੀ ਅਤੇ ਆਪਣੇ ਬਲ ਦੀ ਪ੍ਰਸੰਸਾ ਉਹ ਖੁਦ ਹੀ ਕਰਨ ਵਾਲਾ ਸੀ, ਇਹ ਧਰਮ ਸਚੇ ਸੂਰਮੇ ਦਾ ਨਹੀਂ, ਇਹੋ ਜਿਹਾ ਕੰਮ ਕੇਵਲ ਰਾਖਸ਼-ਬੁਧੀ ਦਾ ਮਨੁਖ ਹੀ ਕਰ ਸਕਦਾ ਹੈ—

ਇੰਦਰ ਜੇਹਾ ਜੋਧਾ ਮੈਥਉ ਭਜਿਆ ॥

9. ਯੁਧ ਵਿਚ ਦੇਵੀ ਦੀ ਮਾਰ, ਰਾਖਸ਼ਾਂ ਦਾ ਏਧਰ ਉਧਰ ਭੱਜੇ ਫਿਰਨਾ, ਲੋਥਾਂ ਦਾ ਧਰਤੀ ਉਪਰ ਡਿਗਣਾ, ਇਸ ਵਡੇ ਘਲੂਘਾਰੇ ਨੂੰ ਪੇਸ਼ ਕਰਦੇ ਹਨ :—

ਡਿਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ ॥
ਵਡੇ ਗਨ ਤ੍ਰਿਖਾਣੀ ਮੂਏ ਖੇਤਿ ਵਿਚ ॥

Sri Satguru Jagjit Singh Ji Elibrary NamdhariElibrary@gmail.com

10. ਮਾਰਕੰਡੇ ਪੁਰਾਣ ਵਿਚ ਮਹਿਖਾਸੁਰ ਦੇ ਮਰਨ ਤੇ ਦੇਵਤਿਆਂ ਨੇ ਭਵਾਨੀ ਦੀ ਬਹੁਤ ਪ੍ਰਸੰਸਾ ਕੀਤੀ। ਦੇਵੀ ਨੇ ਖੁਸ਼ ਹੋ ਉਹਨਾਂ ਨੂੰ ਰਾਜ ਦਿਤਾ। ਉਸ ਸਾਰੇ ਵਡੇ ਪ੍ਰਸੰਗ ਨੂੰ ਇੰਨਾਂ ਕਹਿ ਕੇ ਹੀ ਚਿਤਰ ਦਿਤਾ ਹੈ—

ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜ ਦੇ ॥

11. ਮਹਿਖਾਸੁਰ ਮਗਰੋਂ ਦੋ ਹੋਰ ਦੈਂਤ, ਸੁੰਭ ਤੇ ਨਿਸੁੰਭ ਪੈਦਾ ਹੋ ਗਏ, ਜਿਨ੍ਹਾਂ ਨੇ ਦੇਵਤਿਆਂ ਉਪਰ ਚੜ੍ਹਾਈ ਕਰਕੇ ਅਮਰਾਵਤੀ ਨੂੰ ਜਿਤ ਲਿਆ, ਦੇਵਤਿਆਂ ਨੂੰ ਇੰਦਰ ਪੁਰੀ ਵਿਚੋਂ ਕਢ ਦਿਤਾ, ਉਹ ਮੁੜ ਬ੍ਰਹਮਾ ਬਿਸ਼ਨ ਮਹੇਸ਼ ਦੀ ਸ਼ਰਣ ਜਾਂਦੇ ਹਨ ਅਤੇ ਦੇਵੀ ਦੀ ਅਰਾਧਨਾ ਕਰਦੇ ਹਨ, ਇਸ ਸਾਰੇ ਲੰਮੇ ਚੋੜੇ ਬ੍ਰਿਤਾਂਤ ਨੂੰ ਇਹਨਾਂ ਸ਼ਬਦਾਂ ਵਿਚ ਬੰਨ੍ਹ ਦਿਤਾ ਹੈ—

ਆਂਦੀ ਚੰਡ ਚੜ੍ਹਾਈ ਉਤੇ ਰਾਕਸ਼ਾਂ ॥

12. ਸੁੰਭ ਨਿਸੁੰਭ ਦਾ ਸੈਨਾਪਤੀ ਧੂਮਰ ਲੋਚਨ ਬੜਾ ਹੀ ਤਜਰਬੇਕਾਰ ਸੀ, ਉਹ ਦੇਵਤਿਆਂ ਨਾਲ ਕਈ ਲੜਾਈਆਂ ਲੜ ਚੁਕਿਆ ਸੀ। ਉਸ ਨੂੰ ਆਪਣੇ ਬਲ ਉਪਰ ਬਹੁਤ ਅਭਿਮਾਨ ਸੀ, ਇਸ ਸਾਰੇ ਕਥਨ ਨੂੰ ਇਨ੍ਹਾਂ ਸ਼ਬਦਾਂ ਵਿਚ ਚਿਤਰਿਆ ਹੈ :—

ਲੋਚਨ ਧੂਮ ਗੁਮਾਨੀ ਰਾਇ ਬੁਲਾਇਆ।<br>ਜਗ ਵਿਚ ਵਡਾ ਦਾਨੋ ਆਪ ਕਹਾਇਆ ॥

13. ਦੁਰਗਾ, ਸ਼ੇਰ ਦੀ ਸਵਾਰੀ ਕਰਦੀ ਸੀ ਅਤੇ ਇਤਨੀ ਬਲਵਾਨ ਸੀ ਤੇ ਯੁਧ ਵਿਦਿਆ ਵਿਚ ਇਤਨੀ ਨਿਪੁਨ ਸੀ ਕਿ ਜਿਥੇ ਸਜੇ ਹਥ ਨ ਲ ਉਹ ਰਾਖਸ਼ਾਂ ਦਾ ਆਹੂ ਲਾਹੁੰਦੀ ਸੀ, ਉਥੇ ਖਬੇ ਹਥ ਨਾਲ ਵੀ ਉਸੇ ਜ਼ੋਰ ਸ਼ੋਰ ਨਾਲ ਰਾਖਸ਼ਾਂ ਦੀ ਅਲਖ ਲਾਹ ਸਕਦੀ ਸੀ। ਦੁਰਗਾ ਦੀ ਤਲਵਾਰ ਇੰਜ ਰਾਖਸ਼ਾਂ ਨੂੰ ਖਪਾ ਰਹੀ ਸੀ ਜਿਵੇਂ ਇਕ ਸ਼ੇਰ ਆਪਣੇ ਸ਼ਿਕਾਰ ਉਪਰ ਝਪਟਦਾ ਹੈ, ਹਾਥੀਆਂ ਦੇ ਸਮੂਹਾਂ ਤਕ ਖਤਮ ਕਰ ਦਿੰਦਾ ਹੈ, ਮਿਰਗ ਉਸ ਦੀ ਅਵ ਜ਼ ਸੁਣ ਕੇ ਭਜ ਜਾਂਦੇ ਹਨ, ਜੋ ਵੀ ਸ਼ੇਰ ਦੇ ਰਾਹ ਵਿਚ ਆਉਂਦਾ ਹੈ ਉਹ ਮਾਰਿਆ ਜਾਂਦਾ ਹੈ, ਇਸ ਸਾਰੇ ਵਾਕਿਆ ਦੀ ਤਸਵੀਰ ਇਨ੍ਹਾਂ ਸ਼ਬਦਾਂ ਵਿਚ ਕਲਗੀਧਰ ਚਿਤਰ ਦੇ ਹਨ—

ਖੱਬੇ ਦਸਤ ਨਚਾਈ ਸੀਹਣ ਸਾਰ ਦੀ ॥<br>ਬਹੁਤਿਆਂ ਦੇ ਤਨ ਲਾਈ ਕੀਤੀ ਰੰਗਲੀ ॥

14. ਲੋਚਨ ਧੂਮ ਦੀ ਮੌਤ, ਇਕ ਪ੍ਰਕਾਰ ਦੀ ਨਿਸ਼ਾਨੀ ਸੀ ਇਸ ਤਥ ਦੀ ਕਿ ਹੁਣ ਸੁੰਭ ਨਿਸੁੰਭ ਵੀ ਮਾਰੇ ਜਾਣਗੇ, ਕਿਉਂਕਿ ਜਦ ਲੋਚਨ ਧੂਮ ਵਰਗਾ ਮਹਾਂ ਬਲਵਾਨ ਮਾਰਿਆ ਗਿਆ ਫੇਰ ਜ਼ਰੂਰੀ ਸੀ ਕਿ ਸੁੰਭ ਨਿਸੁੰਭ ਦੀ ਵਾਰੀ ਆ ਜਾਵੇਗੀ ਅਤੇ ਉਹ ਵੀ ਮਾਰੇ ਜਾਣਗੇ, ਉਹਨਾਂ ਦੀ ਜਾਨ ਹੁਣ ਸੁਰਖਿਅਤ ਨਹੀਂ ਸੀ, ਇਸ ਵਾਕਿਆ ਦਾ ਚਿਤਰ ਇੰਜ ਪੇਸ਼ ਕਰਦੇ ਹਨ—

ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥

15. ਚੰਡ ਅਤੇ ਮੁੰਡ ਨੇ ਪਹਿਲੋਂ ਦੇਵੀ ਨੂੰ ਗੰਗਾ ਜੀ ਵਿਚ ਇਸ਼ਨਾਨ ਕਰਦਿਆਂ ਦੇਖਿਆ ਸੀ ਅਤੇ ਉਨ੍ਹਾਂ ਨੇ ਸੁੰਭ ਨੂੰ ਆਣ ਕੇ ਦਸਿਆ ਸੀ ਕਿ ਗੰਗਾ ਜੀ ਵਿਚ ਇਸ਼ਨਾਨ

ਕਰਨ ਵਾਲੀ ਦੇਵੀ ਬਹੁਤ ਹੀ ਸੁੰਦਰ ਹੈ ਅਤੇ ਹੇ ਰਾਜਨ (ਸੁੰਭ) ਆਪ ਜੀ ਪਾਸ ਸੰਸਾਰ ਭਰ ਦੇ ਸੁਖ ਮੌਜੂਦ ਹਨ, ਪਰ ਜੇ ਘਾਟ ਹੈ ਤੇ ਉਸ ਸੁੰਦਰੀ ਦੀ, ਸੁੰਭ ਨੇ ਆਪਣੇ ਆਦਮੀ ਜਦ ਦੁਰਗਾ ਪਾਸ ਭੇਜੇ ਤਦ ਦੇਵੀ ਨੇ ਕਿਹਾ ਕਿ ਮੈਂ ਚਲੀ ਤੇ ਜ਼ਰੂਰ ਚਲਾਂਗੀ ਪਰ ਜਾਵਾਂਗੀ ਉਸ ਨਾਲ ਜਿਹੜਾ ਮੈਨੂੰ ਰਣ ਵਿਚ ਜਿਤ ਲਵੇ। ਇਸ ਕਾਰਜ ਲਈ ਚੰਡ ਮੁੰਡ ਨੂੰ ਭੇਜਿਆ ਜਾਂਦਾ ਹੈ, ਇਸ ਘਟਨਾ ਦੇ ਤੇ ਨਜ਼ਾਰਿਆਂ ਨੂੰ ਹੇਠਲੇ ਸ਼ਬਦ ਚਿਤਰਾਂ ਰਾਹੀਂ ਪੂਰਾ ਕਰ ਦਿੰਦੇ ਹਨ—

ਚੰਡ ਅਰੁ ਮੁੰਡ ਪਠਾਏ ਬਹੁਤਾ ਕੱਟਕੁ ਦੈ ॥
ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ ॥

16. ਦਖ ਪ੍ਰਜਾਪਤੀ ਦੀ ਧੀ ਸਤੀ, ਸ਼ਿਵਜੀ ਮਹਾਰਾਜ਼ ਦੀ ਸੁਪਤਨੀ, ਆਪਣੇ ਪਤੀ ਤੋਂ ਬਿਨਾਂ ਜਿਸ ਨੇ ਪ੍ਰਜਾਪਤੀ ਨੂੰ ਜਗ ਵਿਚ ਆਉਣ ਦਾ ਸੱਦਾ ਨਹੀਂ ਸੀ ਭੇਜਿਆ, ਚਲੀ ਗਈ। ਉਥੇ ਉਸ ਦੇ ਪਿਤਾ ਨੇ ਸ਼ਿਵਜੀ ਦੀ ਬਹੁਤ ਨਿੰਦਿਆ ਕੀਤੀ, ਜਿਸ ਨੂੰ ਸਤੀ ਜਰ ਨਹੀਂ ਸਕੀ ਤੇ ਹਵਨ ਕੁੰਡ ਵਿਚ ਪੈ ਕੇ ਸਰੀਰ ਨੂੰ ਦਗਧ ਕਰ ਦਿਤਾ। ਜਦ ਸ਼ਿਵਜੀ ਨੂੰ ਪਤਾ ਚਲਿਆ ਤਦ ਉਨ੍ਹਾਂ ਨੇ ਕ੍ਰੋਧ ਵਿਚ ਆ ਕੇ ਬੀਰ ਭਦਰ ਨੂੰ ਉਤਪਨ ਕੀਤਾ ਜਿਸ ਨੇ ਦਖ ਪ੍ਰਜਾਪਤੀ ਦੇ ਜਗ ਨੂੰ ਨਸ਼ਟ ਭ੍ਰਸ਼ਟ ਕੀਤਾ ਅਤੇ ਦਖ ਦਾ ਸਿਰ ਕਟ ਦਿਤਾ। ਬੀਰ ਭਦਰ ਬਹੁਤ ਹੀ ਬਲਵਾਨ ਸੀ, ਚੰਡੀ ਨੇ ਵੀ ਬੀਰ ਭਦਰ ਵਰਗੀ ਸੂਰਬੀਰ ਦੇਵੀ ਕਾਲਕਾ ਪੈਦਾ ਕੀਤੀ, ਜਿਸ ਨੇ ਰਕਤ ਬੀਜ ਦੇ ਲਹੂ ਨੂੰ ਧਰਤੀ ਉਪਰ ਹੀ ਨਹੀਂ ਡਿਗਣ ਦਿਤਾ, ਤੇ ਇਹ ਸਾਕਾ ਬਿਲਕੁਲ ਉਸ ਪ੍ਰਕਾਰ ਦਾ ਸੀ, ਜਿਸ ਪ੍ਰਕਾਰ ਦੀ ਲੜਾਈ ਬੀਰ ਭਦਰ ਦੀ ਸੀ, ਇਸ ਦਾ ਚਿਤਰ ਇਹਨਾਂ ਸ਼ਬਦਾਂ ਵਿਚ ਖਿਚਿਆ ਜਾਂਦਾ ਹੈ—

ਨਿਕਲੀ ਮਥਾ ਫੋੜ ਕੈ ਜਨ ਫਤੇ ਨੀਸਾਣ ਬਜਾਇਕੈ ॥
ਜਾਗ ਸੁ ਜੰਮੀ ਜੁਧ ਨੂੰ ਜਰਵਾਣਾ ਜਣ ਮਰੜਾਇਕੈ ॥
ਰਣ ਕਾਲੀ ਗੁਸਾ ਖਾਇਕੈ ॥

17. ਜਦ ਸੁੰਭ ਨਿਸੁੰਭ ਮਾਰੇ ਗਏ ਤਦ ਦੇਵਤਿਆਂ ਨੇ ਦੁਰਗਾ ਦੀ ਬਹੁਤ ਹੀ ਪ੍ਰਸੰਸਾ ਕੀਤੀ ਅਤੇ ਦੁਰਗਾ ਸਪਤ ਸਤੀ ਵਿਚ ਇਸ ਪ੍ਰਸੰਸਾ ਦਾ ਪ੍ਰਸੰਗ ਬਹੁਤ ਹੀ ਲੰਮਾ ਹੈ, ਇਸ ਸਾਰੀ ਤਸਵੀਰ ਨੂੰ ਗੁਰੂ ਜੀ ਨੇ ਹੇਠਲੇ ਸ਼ਬਦਾਂ ਵਿਚ ਬੰਨ੍ਹਿਆ ਹੈ—

ਫੇਰਿ ਨ ਜੂਨੀ ਆਇਆ ਜਿਨੀ ਇਹੁ ਗਾਇਆ ॥

2. **ਨਾਦ-ਚਿਤਰ**—ਗੁਰੂ ਜੀ ਨੇ ਇਸ ਵਾਰ ਵਿਚ ਯੁਧ ਦੀ ਘਮਸਾਨ ਲੜਾਈ ਉਸ ਵਿਚ ਮਾਰ-ਮਾਰ ਦਾ ਸ਼ੋਰ, ਤਲਵਾਰਾਂ ਦੀ ਝਣਕਾਰ, ਸੰਖਾਂ ਦੀ ਗੂੰਜ, ਨਗਾਰਿਆਂ ਦੀ ਗੜਗਜ ਆਦਿ ਨੂੰ ਇਹੋ ਜੇਹੇ ਸ਼ਬਦਾਂ ਰਾਹੀਂ ਚਿਤਰਿਆ ਹੈ ਜਿਨ੍ਹਾਂ ਨੂੰ ਪੜ੍ਹ ਕੇ ਪਾਠਕ ਦੇ ਕੰਨਾਂ ਵਿਚ ਇਹ ਸਭ ਸ਼ੋਰ ਸੁਣਾਈ ਦੇਣ ਲਗ ਜਾਂਦੇ ਹਨ, ਸੋ ਇਤਨੇ ਵਡੇ-ਵਡੇ ਚਿਤਰਾਂ ਦੇ ਲੰਮਿਆਂ ਵਰਣਨਾਂ ਦੀ ਘਾਟ ਨੂੰ ਚੰਦ ਇਕ ਨਾਦ ਚਿਤਰਾਂ ਰਾਹੀਂ ਪੂਰਾ ਕਰ ਦਿਤਾ ਹੈ—

ਹਾਸੇ ਦੀ ਆਵਾਜ਼ ਠਹਾਕੇ ਦੀ ਆਵਾਜ਼—

1. ਦੁਰਗਾ ਬੈਣ ਸੁਣੰਦੀ ਹਸੀ ਹੜਹੜਾਇ ॥
2. ਜੰਗ ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ ॥
3. ਢੋਲ ਨਗਾਰੇ ਪਉਣ ਦੇ ਊਂਘਣ ਜਾਣ ਜਟਾਵਲੇ ॥

4. ਨਾਦ ਵਜਨ ਖੇਤ ਭੀਆਵਲੇ ॥
5. ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥
6. ਸੀਹਾ ਵਾਗੂੰ ਗਜਨ ਸਭੇ ਸੂਰਮੇ ॥
7. ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥
ਗਜੇ ਦੁਰਗਾ ਘੇਰਿ ਕੈ ਜਣ ਘਣੀਅਰ ਕਾਲੇ ॥
8. ਅਗਿਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥
ਪਾਏ ਮਹਿਖਲ ਭਾਰੇ ਦੇਵਾ ਦਾਨਵਾਂ ॥
9. ਬੱਦਲ ਜਿਉ ਮਹਿਖਾਸੁਰ ਰਣ ਵਿਚ ਗਜਿਆ ॥
ਖੁਲੀ ਵਾਲੀਂ ਦੇਂਤ ਅਹਾੜੇ ਸਭੇ ਸੂਰਮੇ ॥
10. ਕੜਕ ਉਠਿਆ ਫਉਜ ਤੇ ਵਡਾ ਅਹੰਕਾਰੀ ॥
ਜਾਪੇ ਚਲੇ ਰਤੂ ਦੇ ਸਲਲੇ ਜਟੂਧਾਰੀ ॥
11. ਘੁਰੇ ਦਮਾਮੇ ਦੋਹਰੇ ਜਮ ਬਾਹਣਿ ਜਿਉ ਅਰੜਾਏ ॥
ਹੁਮੜ ਧੁਮੜ ਜਾਗੀ ਘਤੀ ਸੂਰਿਆਂ ॥
12. ਭੇਰੀ ਸੰਖ ਵਜਾਇ ਸੰਘਰ ਰਚਿਆ ॥
ਤਣਿ ਤਣਿ ਤੀਰ ਚਲਾਏ ਦੁਰਗਾ ਧਨੁਖ ਲੈ ॥
13. ਲੁਝਣ ਨੂੰ ਅਰੜਾਏ ਰਾਕਸ ਰੋਹਲੇ ॥
14. ਦੇਂਤੀਂ ਡੰਡ ਉਭਾਰੀ ਨੇੜੇ ਆਇਕੈ ॥
15. ਸ੍ਰਣਵਤ ਬੀਜ ਹਕਾਰੇ ਰਹਦੇ ਸੂਰਮੇ ॥
ਮਾਰੋ ਮਾਰ ਪੁਕਾਰੇ ਆਏ ਸਾਹਮਣੇ ॥
ਸੰਜਾਂ ਤੇ ਠਣਕਾਰੇ ਤੇਗੀ ਉਭਰੇ ॥
16. ਸਟ ਪਈ ਜਮਧਾਣੀ ਦਲਾਂ ਮੁਕਾਬਲਾ ॥
17. ਉਠੇ ਕਾਰਣਿਆਰੇ ਰਾਕਸ ਹੜ ਹੜਾਇ ॥
18. ਧਗਾਂ ਸੰਗਲੀਆਲੀ ਸੰਘਰ ਵਾਇਆ ॥
19. ਸੂਰੀ ਸੰਘਰ ਰਚਿਆ ਢੋਲ ਸੰਖ ਨਗਾਰੇ ਵਾਇਕੈ ॥
ਦਲ ਵਿਚ ਘੇਰਾ ਘਤਿਆ ਜਣੁ ਸੀਹ ਤੁਰਿਆ ਗਣਣਾਇਕੈ ॥
20. ਸੁੰਭ ਸੁਣੀ ਕਰਹਾਲੀ ਸ੍ਰਣਵਤ ਬੀਜ ਦੀ ॥
21. ਬਜੇ ਸੰਗਲੀਆਲੇ ਸੰਘਰ ਡੋਹਰੇ ॥
22. ਸੜਕ ਮਿਆਨੋ ਕਢੀਆਂ ਤਿਖੀਆਂ ਤਰਵਾਰੀ ॥
ਕੜਕਿ ਉਠੇ ਰਣ ਮਚਿਆ ਵਡੇ ਹੰਕਾਰੀ ॥

ਚਹਾਰ ਮੁਕਾਲੇ ਦਾ ਲੇਖਕ ਲਿਖਦਾ ਹੈ ਕਿ ਸਾਹਿਤਕਾਰ ਜਾਂ ਕਵੀ ਦੀ ਉਤਕ੍ਰਿਸਟ ਕਲਾ ਇਸ ਵਿਚ ਹੈ ਕਿ ਉਹ ਵਡੀਆਂ-ਵਡੀਆਂ ਘਟਨਾਵਾਂ ਨੂੰ ਥੋੜੇ ਜਿਹੇ ਸ਼ਬਦਾਂ ਵਿਚ ਅਦਾ ਕਰ ਦੇਵੇ, ਸ਼ਿਬਲੀ ਨੇ ਇਸ ਪ੍ਰਕਾਰ ਦੀਆਂ ਉਦਾਹਰਣਾਂ ਫਿਰਦੋਸੀ ਦੇ ਸ਼ਾਹ ਨਾਮੇ ਵਿਚੋਂ ਚੁਣੀਆਂ ਹਨ। ਪੰਜਾਬੀ ਸਾਹਿਤ ਵਿਚ, ਸਾਡੇ ਖਿਆਲ ਵਿਚ, ਵਾਰ ਸਾਹਿਤ ਅੰਦਰ, 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਜੋ ਸੰਖੇਪਤਾ ਅਤੇ ਸ਼ਬਦ ਚਿਤਰ ਅਤੇ ਨਾਦ ਚਿਤਰਾਂ ਤੋਂ ਕੰਮ ਲੈ ਕੇ ਕਥਾ ਵਸਤੂ ਦੀ ਲੜੀ ਨੂੰ ਨਹੀਂ ਟੁਟਣ ਦਿਤਾ, ਉਹ ਸ਼ਾਇਦ ਹੋਰ ਕਿਸੇ ਕਵੀ ਰਚਨਾ ਵਿਚ ਨਾ ਮਿਲੇ, ਇਸ ਕਾਰਨ ਇਸ ਪਖ ਤੋਂ ਇਹ ਵਾਰ ਬੇਮਿਸਾਲ ਹੈ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੫

# (ੳ) ਸਮਾਜਕ ਅਤੇ ਸਾਂਸਕ੍ਰਿਤਕ ਸੰਕੇਤ

ਕਿਸੇ ਕਵੀ ਦੀ ਭਾਸ਼ਾ ਵਿਚ ਵਰਤੀ ਸ਼ਬਦਾਵਲੀ ਦੇ ਅੰਤਰ ਗਤ, ਬਹੁਤ ਸਾਰੇ ਸਮਾਜਕ ਅਤੇ ਸਾਂਸਕ੍ਰਿਤਕ ਪਖ ਨੂੰ ਉਘਾੜਨ ਵਾਲੇ ਸ਼ਬਦ ਕੁਦਰਤੀ ਤੌਰ ਤੇ ਵਰਤੇ ਜਾਂਦੇ ਹਨ, ਜੋ ਕਵੀ ਦੀ ਸੂਝ ਬੂਝ ਅਤੇ ਭਾਸ਼ਾ ਗਿਆਨ ਉਪਰ ਚਾਨਣਾ ਪਾਉਂਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪੂਰਵ ਭਾਰਤ ਦਾ ਲੋਕ-ਸਮੂਹ ਸਾਂਸਕ੍ਰਿਤਕ ਦ੍ਰਿਸ਼ਟੀ ਤੋਂ ਬੜਾ ਹੀ ਜਟੱਲ ਰੂਪ ਧਾਰਣ ਕਰ ਚੁਕਾ ਸੀ। ਇਕ ਬੰਨੇ ਅਰਬੀ, ਫਾਰਸੀ ਉਪਰ ਬਲ ਦਿਤਾ ਜਾਂਦਾ ਸੀ, ਦੂਜੇ ਬੰਨੇ ਲੋਕ ਬੋਲੀਆਂ ਨਵੀਂ ਸ਼ਕਲ ਵਿਚ ਅਗੇ ਵਧ ਰਹੀਆਂ ਸਨ। ਪੰਜਾਬ ਵਿਚ ਬ੍ਰਿਜੀ ਸਾਹਿਤਕ ਤੌਰ ਤੇ, ਭਾਈ ਗੁਰਦਾਸ ਜੀ ਦੇ ਸਮੇਂ ਤੋਂ ਕਾਫੀ ਮਾਤਰਾ ਵਿਚ ਸ਼ੁਰੂ ਹੋ ਗਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਬਹੁਤ ਸਾਰਾ ਪੰਜਾਬੀ ਪ੍ਰਧਾਨ ਬ੍ਰਿਜੀ ਵਿਚ ਸਾਹਿਤ ਲਿਖਿਆ, ਪਰ ਇਹ ਵਾਰ ਆਪ ਜੀ ਨੇ ਇਕ ਵਿਦਵਾਨ ਅਤੇ ਲੋਕ ਕਵੀ ਦੇ ਨਾਤੇ ਲੋਕ ਬੋਲੀ ਵਿਚ ਲਿਖੀ। ਇਸ ਵਿਚ ਉਸ ਸਮੇਂ ਦੇ ਸਮਾਜ ਦਾ ਚਿਤਰ ਬਹੁਤ ਹਛੀ ਤਰ੍ਹਾਂ ਚਿਤਰਿਆ ਗਿਆ ਹੈ। ਅਸੀਂ ਇਥੇ ਇਸ ਰਚਨਾ ਦੀ ਸ਼ਬਦਾਵਲੀ ਨੂੰ ਵਿਸ਼ਲੇਸ਼ਣ ਦੀ ਸੁਵਿਧਾ ਲਈ ਹੇਠ ਲਿਖੇ ਵਰਗਾਂ ਵਿਚ ਵੰਡਾਂਗੇ :—

**ਸਬੰਧੀਆਂ ਲਈ ਪ੍ਰਯੁਕਤ ਸ਼ਬਦ** :—ਮਹਾਂ ਮਾਈ (5), ਭਾਈ (28), ਲਾੜਾ (42), ਲਾੜੀਆਂ (42), ਮਾਈਆਂ (43), ਜਗਮਾਤ (55)।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਉਂਤ ਅਨੁਸਾਰ, ਚੰਡੀ ਦੀ ਲੜਾਈ ਵਾਸਤਵ ਵਿਚ ਨੇਕੀ ਅਤੇ ਬਦੀ ਦੀ ਲੜਾਈ ਹੈ। ਸੁਤੰਤਰਤਾ ਅਤੇ ਦਾਸਤਾ ਦਾ ਯੁਧ ਹੈ। ਇਸ ਸੰਧਰਭ ਵਿਚ ਕੁਝ ਇਕ ਪਵਿਤਰ ਹਸਤੀਆਂ ਦੇ ਨਾਂ ਪ੍ਰਮਾਣ ਵਜੋਂ ਵਰਤੇ ਗਏ ਹਨ ਉਨ੍ਹਾਂ ਨੂੰ ਅਸੀਂ ਹੇਠ ਲਿਖੀ ਵਿਉਂਤ ਅਨੁਸਾਰ ਵੰਡਦੇ ਹਾਂ :—

**(ੳ) ਨਿਰਗੁਣ ਭਗਤੀ ਸੂਚਕ ਸ਼ਬਦ** :—ਪਰਮਾਤਮਾ ਦੀ ਮਾਇਆ ਦਾ ਸੂਚਕ ਸ਼ਬਦ "ਖੜਗ"।

**(ਅ) ਸਰਗੁਣ ਭਗਤੀ ਸੂਚਕ ਸ਼ਬਦ** :—ਇਹ ਸ਼ਬਦ ਦੋ ਤਰ੍ਹਾਂ ਵਰਤੇ ਗਏ ਹਨ। ਕੁਝ ਨਾਂ ਤੇ ਨੇਕੀ ਸੂਚਕ ਹਨ, ਤੇ ਇਨ੍ਹਾਂ ਨਾਵਾਂ ਨਾਲ ਬਦੀ ਸੂਚਕ ਨਾਂ ਵਰਤੇ ਹਨ, ਜੋ ਇਨ੍ਹਾਂ ਨਾਲ ਸਬੰਧ ਰਖਦੇ ਹਨ :—

1. ਨੇਕੀ ਸੂਚਕ .—ਬ੍ਰਹਮਾ, ਬਿਸ਼ਨ, ਮਹੇਸ਼, ਰਾਮ ਕ੍ਰਿਸ਼ਨ, ਇੰਦਰ, ਦੇਵਤੇ ਆਦਿ।

ਬਦੀ ਸੂਚਕ :—ਦਹਸਿਰ, ਕੰਸ, ਕੇਸੀ, ਰਾਕਸ, ਰਾਖਸ਼, ਹਰਨਾਕਸ, ਦੈਂਤ, ਦਾਨੂ ਆਦਿ।

Sri Satguru Jagjit Singh Ji Elibrary NamdhariElibrary@gmail.com

(ਦ) **ਸ਼ਾਕਤ ਧਰਮ ਸੂਚਕ ਸ਼ਬਦ** :—ਇਹ ਸ਼ਬਦ ਵੀ ਦੋ ਤਰ੍ਹਾਂ ਹੀ ਵਰਤੇ ਹਨ ।

1. ਨੇਕੀ ਸੂਚਕ :—ਦੇਵੀ, ਦੇਵਤਾ, ਦੁਰਗਾ, ਚੰਡੀ, ਕਾਲਿਕਾ, ਕਾਲੀ, ਨੰਦਾ, ਭਵਾਨੀ, ਦੁਰਗਸ਼ਾਹ ਆਦਿ ।

ਬਦੀ ਸੂਚਕ :—ਮਹਿਖਾਸੁਰ, ਸੁੰਭ, ਨਿਸੁੰਭ, ਧੂਮਰ ਲੋਚਨ, ਸ੍ਰਣਵਤ ਬੀਜ ਰਕਤਬੀਜ, ਚੰਡ, ਮੁੰਡ ਆਦਿ ।

(ਸ) **ਸ਼ੈਵ ਧਰਮ ਸੂਚਕ ਸ਼ਬਦ** :—ਮਹੇਸ਼, ਗਿਰ ਕੈਲਾਸ਼ ਆਦਿ ।

(ਹ) **ਸਿਖ-ਧਰਮ ਸੂਚਕ ਸ਼ਬਦ** :—ਭਗਉਤੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿ ਗੋਬਿੰਦ ਜੀ, ਗੁਰੂ ਹਰਿ ਰਾਇ ਜੀ, ਗੁਰੂ ਹਰਿ ਕ੍ਰਿਸ਼ਨ ਜੀ, ਸ੍ਰੀ ਗੁਰੂ ਤੇਗ਼ ਬਹਾਦੁਰ ਜੀ ।

(ਕ) **ਇਸਲਾਮ ਸੂਚਕ ਸ਼ਬਦ** :—ਕਾਬੈ (ਕਾਬਾ), ਹਾਜੀ, ਨਿਵਾਜੀ (ਨਮਾਜ਼ੀ), ਫਰੇਸ਼ਤੇ, ਹੂਰਾਂ ।

(ਖ) **ਮਿਥਿਹਾਸ ਸੂਚਕ ਸ਼ਬਦ** :—ਮੇਦਨੀ, ਕਲ, ਨਾਰਦ, ਸਤਜੁਗ, ਇੰਦਰ, ਬ੍ਰਹਮਾ, ਬਿਸ਼ਨ, ਮਹੇਸ਼, ਨਉਨਿਧਿ, ਦੁਰਗਾ, ਨੰਦਾ, ਭਵਾਨੀ, ਚੰਡੀ, ਜੋਗਣੀ, ਚੰਡ, ਮੁੰਡ, ਮਹਿਖਾਸੁਰ, ਸੁੰਭ, ਨਿਸੁੰਭ, ਧੂਮਰ ਲੋਚਨ, ਸ੍ਰਣਵਤ ਬੀਜ, ਸਤਜੁਗ, ਤ੍ਰੇਤਾ ਆਦਿ ।

(ਗ) **ਇਤਿਹਾਸ ਸੂਚਕ ਸ਼ਬਦ** :—ਰਾਮ, ਕ੍ਰਿਸ਼ਨ, ਕੰਸ, ਕੇਸੀ; ਦਹਸਿਰ, ਗੁਰੂ ਨਾਨਕ, ਅੰਗਦ, ਅਮਰਦਾਸ, ਰਾਮਦਾਸ, ਅਰਜਨ, ਹਰਿ ਗੋਬਿੰਦ, ਹਰਿ ਰਾਇ, ਹਰਿ ਕ੍ਰਿਸ਼ਨ, ਸ੍ਰੀ ਗੁਰੂ ਤੇਗ ਬਾਹਦੁਰ ।

ਵਾਰ ਵਿਚ ਯੋਧਿਆਂ ਅਤੇ ਉਨ੍ਹਾਂ ਦੀ ਵੇਸ਼ਭੂਸ਼ਾ, ਯੁਧ ਅਤੇ ਹਥਿਆਰ ਆਦਿ ਦਾ ਜ਼ਿਕਰ ਆਉਣਾ ਬਹੁਤ ਜ਼ਰੂਰੀ ਹੁੰਦਾ ਹੈ । ਚੰਡੀ-3 ਵਿਚ ਇਸ ਪ੍ਰਕਾਰ ਦੇ ਨਾਂ ਵੀ ਕਾਫੀ ਮਾਤਰਾ ਵਿਚ ਆਏ ਹਨ, ਜਿਨ੍ਹਾਂ ਦੀ ਵਿਉਂਤ ਇੰਜ ਹੈ :—

(ੳ) **ਸੂਰਮਿਆਂ ਦੀ ਵੇਸ਼ਭੂਸ਼ਾ** :—ਸੰਜ, ਪਟੇਲਾ, ਬਖਤਰ, ਟੋਪ ।

(ਅ) **ਘੋੜਿਆਂ ਜਾ ਜੰਗੀ ਸਮਾਨ** :—ਪਾਖਰ, ਪਲਾਣ, ਤੁਰਾ, ਬਰਗਸਤਾਣ ।

(ੲ) **ਇਸਤ੍ਰੀ ਵੇਸ਼ਭੂਸ਼ਾ** :—ਸਾਰੀ (ਸਾਹੜੀ) ।

(ਸ) **ਹਥਿਆਰ** :—ਖੜਗ, ਬਰਛੀ, ਤਲਵਾਰ, ਤੇਗ, ਨੇਜਾ, ਗਦਾ, ਤ੍ਰਿਸ਼ੂਲ, ਬਾਗੜ, ਤੀਰ, ਕੈਬਰ, ਆਰਾ, ਆਰੀ, ਕ੍ਰਿਪਾਣ, ਕੇਜਮ, ਬਰਛਾ, ਧਨੁਖ, ਜਮਧੜੀ, ਢਾਲ, ਚਕ੍ਰਪਾਣ, ਕੋਟੀ, ਤੁਫੰਗ, ਖਤੰਗ ਆਦਿ ।

(ਹ) **ਯੁਧ-ਨਗਾਰੇ** :—ਢੋਲ, ਭੇਰੀ, ਸੰਖ, ਧਉਂਸਾ, ਧਗ, ਖਰਚਾਮੀ, ਖਰਵਾਰ, ਜਮਧਾਣ. ਨਗਾਰਾ, ਦਮਾਮਾ, ਜੰਗ ਮੁਸਾਫਾ, ਡਉਰੂ ।

(ਕ) **ਨਗਾਰਚੀ** :—ਚੋਬੀ, ਤਬਾਲੀ ।

ਚੂੰਕਿ ਇਹ ਯੁਧ ਇਕ ਰਾਜਸੀ ਨੀਤੀ ਨਾਲ ਸਬੰਧ ਰਖਦਾ ਸੀ ਇਸ ਲਈ ਕੁਝ ਸ਼ਬਦ ਰਾਜਨੀਤੀ ਨਾਲ ਸਬੰਧ ਰਖਣ ਵਾਲੇ ਵੀ ਵਰਤੇ ਗਏ ਹਨ, ਪਰ ਇਨ੍ਹਾਂ ਦੀ ਸੰਖਿਆ ਬਹੁਤ ਥੋੜੀ ਹੈ ।

Sri Satguru Jagjit Singh Ji Elibrary NamdhariElibrary@gmail.com

**ਨਦੀ ਸੂਚਕ ਸ਼ਬਦ** :—ਸਾਰੁਸਤੀ (ਸਰਸ੍ਵਤੀ), ਗੰਗ (ਗੰਗਾ), ਸਿੰਧ (ਸਮੁੰਦਰ),

**ਰਾਜਨੀਤੀ ਸਬੰਧੀ ਸ਼ਬਦ**:—ਸਾਹੀ (ਸ਼ਾਹੀ), ਸਰਦਾਰ, ਰਾਜਾ, ਰਾਣੀ, ਦੁਰਗਸ਼ਾਹ, ਫਤੇ, ਨੀਸਾਨ, ਸਿਪਾਹੀ, ਫੌਜ, ਰਜਾਦੀ, ਕਟਕ, ਅਛੂਹਨੀ, ਰਾਜ-ਅਭਿਖੇਖ ਆਦਿ।

ਜੰਗ ਦੇ ਮੈਦਾਨ ਵਿਚ ਕੁਝ ਇਕ ਸਵਾਰੀਆਂ ਦਾ ਹਵਾਲਾ ਵੀ ਮਿਲਦਾ ਹੈ .—

**ਸਵਾਰੀ ਸੂਚਕ ਸ਼ਬਦ** .—ਸੀਹ, ਸਿੰਘ, ਗਜ, ਰਥ, ਘੋੜਾ, ਤੁਰਾ, ਤਾਜ਼ੀ, ਤੁਰੰਗਮ, ਖਿੰਗ, ਕਿਕਾਣ।

**ਪ੍ਰਕ੍ਰਿਤੀ ਸੂਚਕ ਸ਼ਬਦ** .—ਸੂਰਜ, ਖੇਤ, ਡਾਲ, ਆਮਲੇ, ਘਣੀਅਰ, ਪਬਾਂ, ਬਿਜੁ, ਬਿਜਲੀ, ਛੰਛਾਲੀ, ਅਸਮਾਨ, ਬਾਗ, ਫੁਲ, ਅਨਾਰ, ਦਰਖਤ, ਚੰਦਨ, ਅੰਬਰ, ਤਾਰੇ, ਛਪਰ, ਛਹਬਰ, ਭੁਇ, ਧਰਤ, ਘਣ, ਘੁਮਰਆਰਿ ਦਰਿਆ, ਸਾਰੁਸਤੀ, ਭੁਜੰਗਮ, ਰਾਤ, ਘਾਹ।

**ਨਸ਼ਾ ਸੂਚਕ ਸ਼ਬਦ** :—ਮਦ, ਫੁਲ, ਭੰਗ, ਕੈਫਾ।

**ਪੇਸ਼ਾ ਸੂਚਕ ਸ਼ਬਦ** .—ਬਾਢੀ, ਤਰਖਾਣ, ਠਠਿਆਰ, ਹਲਵਾਈ ਆਦਿ।

**ਸਰੀਰ ਦੇ ਅੰਗਾਂ ਨਾਲ ਸਬੰਧ ਰਖਣ ਵਾਲੇ ਸ਼ਬਦ** .—ਮਥਾ (ਗੁਰਦਾ), ਆਂਦਾਂ, ਰੁਕੜੇ, ਕੋਪਰ, ਕਰਗ, ਰਤ, ਕੇਸ, ਸਿਰ, ਧੜ, ਬਾਹ, ਗਨ, ਸਜਾ ਹਥ, ਖਬਾ ਹਥ, ਲਹੂ।

**ਰੰਗ ਸੂਚਕ ਸ਼ਬਦ** :—ਸਾਂਵਲਾ, ਕਾਲਾ, ਸੂਹਾ, ਗੇਰੂਆ।

**ਖਾਦ-ਖੁਰਾਕ ਸੂਚਕ ਸ਼ਬਦ** .—ਪਾਣੀ, ਸਲੌਣਾ (ਸਲੂਣਾ), ਪਾਨ, ਗੋਸ਼ਤ, ਬੀੜਾ, ਵੜੇ।

**ਘਰ ਤੇ ਸਥਾਨ-ਸੂਚਕ ਸ਼ਬਦ** .—ਘਰ, ਮੁਨਾਰੇ, ਅਟਾਰੀ, ਜਮਪੁਰ, ਜਮਧਾਣੀ, ਅਮਰਾਵਤੀ, ਮਕਤਬ।

**ਅੰਧ ਵਿਸ਼ਵਾਸ ਸੂਚਕ ਸ਼ਬਦ** .—ਕੂਰਮ, ਧਉਲ।

**ਭਗਤੀ ਤੇ ਸ਼ਰਾ ਸੂਚਕ ਸ਼ਬਦ** .—ਮੁਨਿ, ਸਾਧੂ, ਅਧਸੀਲੀ, ਕਾਜੀ।

ਉਪਰ ਲਿਖੇ ਸ਼ਬਦਾਂ ਨੂੰ ਦੇਖ ਕੇ ਅਸੀਂ ਇਹ ਕਹਿ ਸਕਦੇ ਹਾਂ ਕਿ ਗੁਰੂ ਜੀ ਦਾ ਅਧਿਐਨ ਬਹੁਤ ਹੀ ਵਿਸ਼ਾਲ ਸੀ ਅਤੇ ਆਪ ਜੀ ਨੇ ਹਰ ਵਸਤੂ ਨੂੰ ਨੇੜੇ ਹੋ ਕਿ ਦੇਖਿਆ ਸੀ, ਤਦ ਹੀ ਤੇ ਆਪ ਜੀ ਨੂੰ ਇਤਨਾ ਵਿਸ਼ਾਲ ਗਿਆਨ ਸੀ। ਇਹ ਸਭ ਸ਼ਬਦ ਆਪਣੀ-ਆਪਣੀ ਥਾਂ ਅੰਗੂਠੀ ਵਿਚ ਹੀਰੇ ਵਾਂਗ ਜੜੇ ਹੋਏ ਹਨ। ਸਤਗੁਰੂ ਨਾਨਕ ਦੇਵ ਜੀ ਨੇ ਜਿਸ ਵੀ ਸ਼ਬਦ ਨੂੰ ਵਰਤਿਆ, ਉਹ ਸਾਧੂ ਰੂਪ ਹੋ ਗਿਆ ਹੈ ਅਤੇ ਜਿਸ ਸ਼ਬਦ ਨੂੰ ਕਲਗੀਧਰ ਨੇ ਵਰਤਿਆ ਹੈ, ਉਹ ਆਪ ਜੀ ਦੇ ਪ੍ਰਭਾਵ ਥਲੇ, ਯੋਧਾ, ਜੰਗਜੂ ਅਤੇ ਬੀਰ ਸਿਪਾਹੀ ਬਣ ਗਿਆ ਹੈ।

## (ਅ) ਭਾਸ਼ਾ ਵਿਗਿਆਨਿਕ ਵਿਸ਼ਲੇਸ਼ਣ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਵਾਰ ਤੋਂ ਪਹਿਲੋਂ ਚੰਡੀ ਚਰਿਤ੍ਰ—1 ਅਤੇ ਚੰਡੀ ਚਰਿਤ੍ਰ—2, ਲਿਖ ਚੁਕੇ ਸਨ। ਆਪ ਜੀ ਨੇ ਅਹਿਸਾਸ ਕੀਤਾ ਕਿ ਇਹ ਰਚਨਾ ਬ੍ਰਿਜੀ ਵਿਚ ਹੈ ਅਤੇ ਇਸ ਨੂੰ ਵਿਦਵਾਨ ਹੀ ਸਮਝ ਸਕਦੇ ਹਨ, ਜਨ ਸਮੂਹ ਇਸ ਤੋਂ ਪੂਰਾ-ਪੂਰਾ ਲਾਭ

Sri Satguru Jagjit Singh Ji Elibrary NamdhariElibrary@gmail.com

ਨਹੀਂ ਉਠਾ ਸਕੇਗਾ. ਇਸ ਲਈ ਆਪ ਜੀ ਨੇ "ਵਾਰ ਸ੍ਰੀ ਭਗਉਤੀ ਜੀ ਕੀ" ਆਮ ਲੋਕਾਂ ਦੀ ਸੂਝ ਬੂਝ ਨੂੰ ਦ੍ਰਿਸ਼ਟੀਕੋਣ ਵਿਚ ਰਖਦਿਆਂ ਲੋਕ-ਬੋਲੀ ਵਿਚ ਲਿਖੀ, ਪਰ ਗੁਰੂ ਜੀ ਸੰਸਕ੍ਰਿਤ, ਬ੍ਰਿਜੀ ਫਾਰਸੀ ਆਦਿ ਦੇ ਅਗਾਧ ਪੰਡਿਤ ਅਤੇ ਉਚ ਕੋਟੀ ਦੇ ਵਿਦਵਾਨ ਸਨ, ਇਸ ਲਈ ਕੁਦਰਤੀ ਤੌਰ ਤੇ ਕੁਝ ਦੂਜੀਆਂ ਬੋਲੀਆਂ ਦੇ ਸ਼ਬਦ ਇਸ ਵਿਚ ਆ ਗਏ ਹਨ। ਚੂੰਕਿ ਆਪ ਮਾਝੇ ਵਿਚ ਨਹੀਂ ਗਏ ਅਤੇ ਬਹੁਤ ਦੇਰ ਆਨੰਦਪੁਰ ਹੀ ਠਹਿਰੇ ਰਹੇ, ਇਸ ਲਈ ਦੁਆਬੀ ਉਪ ਭਾਖਾਂ ਦਾ ਅਸਰ ਵੀ ਇਸ ਬੋਲੀ ਵਿਚ ਦ੍ਰਿਸ਼ਟੀ ਗੋਚਰ ਹੋ ਜਾਂਦਾ ਹੈ। ਆਪ ਜੀ ਨੇ ਨਵੀਂ ਪ੍ਰਕਾਰ ਦੇ ਸ਼ਬਦ ਵੀ ਇਕ ਮਹਾਨ ਕਲਕਾਰ ਵਾਂਗ ਘੜੇ ਹਨ, ਜਿਸ ਦੀ ਮਿਸਾਲ ਕਿਤੇ ਨਹੀਂ ਮਿਲਦੀ, ਹਾਂ ਵਾਰਸ ਸ਼ਾਹ ਨੇ ਆਪ ਜੀ ਤੋਂ ਪਿਛੋਂ ਸ਼ਬਦ-ਘਾੜ ਪੰਜਾਬੀ ਨੂੰ ਜ਼ਰੂਰ ਦਿਤੀ ਹੈ, ਪਰ ਗੁਰੂ ਸਾਹਿਬ ਤਕ ਉਹ ਵੀ ਨਹੀਂ ਪੁਜ ਸਕਿਆ, ਕਿਉਂਕਿ ਉਹ ਕੇਵਲ ਫਾਰਸੀ ਅਤੇ ਅਰਬੀ ਦਾ ਵਿਦਵਾਨ ਸੀ, ਇਸ ਖੇਤਰ ਵਿਚ ਤੇ ਉਸ ਨੇ ਪੰਜਾਬੀ ਨੂੰ ਵਿਸ਼ਾਲਤਾ ਬਖਸ਼ੀ ਹੈ, ਪਰ ਗੁਰੂ ਜੀ ਤੇ ਫਾਰਸੀ, ਅਰਬੀ ਦੇ ਨਾਲ ਸੰਸਕ੍ਰਿਤ, ਬ੍ਰਿਜੀ ਅਤੇ ਪੰਜਾਬੀ ਦੀਅ ਹੋਰ ਉਪ ਭਾਖਾਵਾਂ ਦਾ ਬਹੁਤ ਡੂੰਘਾ ਗਿਆਨ ਰਖਦੇ ਸਨ, ਇਸ ਲਈ ਆਪ ਜੀ ਦੀ ਸ਼ਬਦ ਘਾੜ, ਅਨੂਠੀ, ਅਨੋਖੀ ਅਤੇ ਬੇਨਜ਼ੀਰ ਹੈ। ਅਸੀਂ ਹੇਠ ਭਾਸ਼ਾ ਵਿਗਿਆਨ ਦੇ ਅਧਾਰ ਉਪਰ ਇਕ ਸੰਖੇਪ ਜਿਹੀ ਵਿਚਾਰ ਪੇਸ਼ ਕਰਾਂਗੇ :—

## ਸ਼ਬਦ ਵਿਚਾਰ :—

(ੳ) **ਫਾਰਸੀ** .—ਕੁਦਰਤ, ਤਨ, ਹਾਲ, ਤੇਗ, ਨਦਰਿ (ਨਜ਼ਰ), ਬਖਤਰ (ਬਕਤਰ), ਜੰਗ (ਜ਼ੰਗ) ਮੁਸਾਫਾ, ਨੇਜ਼ਾ, ਨੀਸਾਣ (ਨਿਸ਼ਾਨ), ਤੀਰ, ਮੁਕਾਬਲਾ, ਦਸਤ, ਮਲੰਦੇ, ਆਬ, ਖਰ, ਰੈਬਾਰੇ (ਰਹਿਬਰ), ਹਜਾਰੀ (ਹਜ਼ਾਰ), ਦੁਸ਼ਮਨ, ਸਾਜ (ਸਾਜ਼), ਅਸਮਾਨ (ਅਸਮਾਨ) ਗੋਸ਼ਤ, ਖਬਰੀ (ਖਬਰ), ਦਹਸਤ, ਸੋਰ (ਸ਼ੋਰ), ਚੋਬੀ (ਚੋਬ ਤੋਂ), ਸੂਰਤਾਂ (ਸੂਰਤ) ਫੌਜਾਂ (ਫੌਜ), ਦਰਿਆਉ (ਦਰਿਆ), ਖਤੰਗਾਂ (ਖਤੰਗ=ਤੀਰ), ਨਿਹੰਗਾਂ (ਨਿਹੰਗ), ਬਰਗਸਤਾਣ (ਬਰਗਸਤਾਨ), ਫੁਰਮਾਇਸ਼, ਸ਼ਾਬਾਸ਼ (ਸ਼ਾਦ=ਬਾਸ਼), ਤੁਫੰਗ (ਬੰਦੂਕ), ਜੰਗ, ਫਰਿਸ਼ਤਾ, ਸਿਰਦਾਰ, ਹਲਵਾਈ (ਹਲਵਾ), ਰਜਾਦੀ (ਗਯਜ਼ਾਦੀ), ਸਾਹੀ (ਸ਼ਾਹੀ), ਰਾਹੀ (ਰਾਹ), ਸਦ।

(ਅ) **ਅਰਬੀ** .—ਮਜਲਸੀ, ਅਲਾਮੀ, ਹੂਰਾਂ, ਸਮਾਅ, ਕਾਬਾ, ਹਾਜੀ, ਤਾਜੀ, ਮਕਤਬ, ਕਾਜੀ, ਨਿਵਾਜੀ (ਨਮਾਜ਼ੀ) ਰਹਮਤ ਸਿਜਦਾ, ਕੋਫਾ ਆਦਿ।

(ੲ) **ਡਿੰਗਲ** .—ਕੰਗਾਂ, ਪਜੂਤੇ।

(ਸ) **ਮੁਲਤਾਨੀ** .—ਡੋਹਰੇ।

(ਹ) **ਖੜੀ ਬੋਲੀ** .—ਕੀ (ਵਾਰ ਸ੍ਰੀ ਭਗਉਤੀ ਜੀ ਕੀ)

(ਕ) **ਦਖਣੀ (ਰੇਖਤਾ)**— ਕੀਆਂ (ਕਾਲਕੀਆਂ)।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦੁਆਬੀ ਬੋਲੀ ਦੇ ਅਸਰ ਹੇਠ ਵੀ ਸ਼ਬਦ ਵਰਤੇ ਹਨ .—

Sri Satguru Jagjit Singh Ji Elibrary NamdhariElibrary@gmail.com

(ਖ) **ਦੁਆਬੀ** :—ਬਾਦੁ (ਵਾਦ), ਬਡੇ (ਵਡੇ), ਸਾਤੇ (ਸਾਥੋਂ), ਬੈਣ (ਵੈਣ), ਬਜੇ (ਵਜੇ), ਬਢਾਇਕੈ (ਵਧਾ ਕੇ), ਬਾਹਣਿ (ਵਾਹਣ), ਬਾਢੀਆਂ (ਵਾਢੀਆਂ), ਬਜਾਈਆਂ (ਵਜਾਈਆਂ), ਬਢ (ਵਧ) ਆਦਿ ।

(ਗ) **ਬ੍ਰਿਜੀ** .—ਕਉ, ਕੈ, ਚਾਲੀ, ਹਾਲੀ ।

(ਘ) **ਲਹਿੰਦੀ** .—ਘੁਰੇ ਆਦਿ ।

(ਙ) **ਸੰਸਕ੍ਰਿਤ** .—ਦੇਵ, ਦਾਨੋ, ਸਿੰਧ, ਗਗਨ, ਬ੍ਰਹਮਾ, ਬਿਸ਼ਨ, ਮਹੇਸ਼, ਰਾਮ, ਇੰਦਰ ਆਦਿ ।

ਕਲਗ਼ੀਧਰ ਨੇ ਸਮਾਸ ਵੀ ਅਨੋਖੀ ਪ੍ਰਕਾਰ ਦੇ ਘੜੇ ਹਨ, ਜਿਨ੍ਹਾਂ ਦੀ ਮਿਸਾਲ ਹੋਰ ਕਿਤੇ ਘਟ ਮਿਲਦੀ ਹੈ ਜਿਵੇਂ .—

1. ਜੰਗ-ਮੁਸਾਫਾ, ਗੇਰੂ ਬਾਬਤ੍ਰਾ (ਗੇਰੂਆ-ਆਬ-ਉਤਰਾ), ਖਰਚਾਮੀ (ਖਰ + ਚਾਮ), ਦੁਰਗ-ਸ਼ਾਹ, ਵਡ-ਜੋਧੀ, ਜਮ-ਬਾਹਣਿ. ਗੋਸਤ-ਗਿਧੀਆਂ, ਰਜਾਦੀ (ਰਾਯ-ਜ਼ਾਦੀ), ਰਾਕਸ-ਭਖਣਾ ।
2. ਚਾਵਲੇ (ਚਾ + ਵਾਲੇ), ਜਟਾਵਲੇ (ਜਟਾਂ + ਵਾਲੇ), ਭੀਆਵਲੇ (ਭੈ + ਵਾਲੇ), ਰੁਹਾਵਲੇ (ਰੋਹ + ਵਾਲੇ), ਸੰਗਲੀਆਲੇ (ਸੰਗਲ + ਵਾਲੇ) ਆਦਿ ।

ਬਹੁਵਚਨ ਤਿੰਨ ਪ੍ਰਕਾਰ ਨਾਲ ਬਣਾਏ ਗਏ ਹਨ । ਪਹਿਲੇ ਤੇ ਦੂਜੇ ਪ੍ਰਕਾਰ ਦੇ ਉਹ ਬਹੁਵਚਨ ਹਨ ਜੋ ਪੰਜਾਬੀ ਦਾ ਆਮ ਤਰੀਕਾ ਹੈ ਅਤੇ ਫਾਰਸੀ ਬਹੁਵਚਨ ਨਾਲ ਮਿਲਦਾ ਜੁਲਦਾ ਹੈ ਜਿਵੇਂ ਮਰਦ ਤੋਂ ਮਰਦਾਂ ਆਦਿ । ਇਹ ਤਰੀਕਾ ਦਖਣੀ ਉਰਦੂ ਵਿਚ ਵੀ ਮੌਜੂਦ ਹੈ, ਜੋ ਇਸ ਤਥ ਦਾ ਸੰਕੇਤ ਹੈ ਕਿ ਉਰਦੂ ਦੀ ਨੀਂਹ ਪੰਜਾਬ ਵਿਚ ਹੀ ਰਖੀ ਗਈ ਸੀ ।

1. ਤੇਗਾਂ, ਬਰਛੀਆਂ, ਦਲਾਂ, ਮਰਦਾਂ, ਘੋੜਿਆਂ, ਦੇਵਾਂ, ਸੀਹਾਂ, ਕੰਧਾਰਾਂ, ਜੋਧਿਆਂ, ਹਾਠਾਂ,
2. ਦਮਾਮੇ, ਦੇਵਤੇ, ਢੋਹਰੇ,
3. ਵਰਿਆਮੀ, ਪਠਾਣੀ, ਸੁਰਗਾਮੀ, ਅਲਾਮੀ, ਬਾਗੀ, ਮਜਲਸੀ ।

ਭਾਵ ਵਾਚਕ ਸੰਗਿਆ ਵੀ ਅਨੋਖੀ ਘਾੜ ਨਾਲ ਘੜੀ ਹੈ ,—

**ਭਾਵ ਵਾਚਕ ਨਾਂਵ** .—ਮਹਿਖਲ, ਬਰਗਸਤਾਣੀ (ਭਾਜੜ), ਘਾੜ (ਘਾੜ), ਕਰਹਾਲੀ, ਠਕਰਾਈ ।

**ਕ੍ਰਿਆ** .—ਦੀ ਵਿਉਂਤ ਵੀ ਬਹੁਤ ਸੁਚੱਜੇ ਢੰਗ ਨਾਲ ਕੀਤੀ ਗਈ ਹੈ, ਕਿਤੇ ਬ੍ਰਿਜੀ, ਪਰ ਬਹੁਤ ਕਰਕੇ ਪੰਜਾਬੀ ਰੰਗ ਨਾਲ ਕ੍ਰਿਆਵਾਂ ਨੂੰ ਵਰਤਿਆ ਹੈ ।

**ਪੰਜਾਬੀ** .—ਜਿਵੇਂ ਆਇਆ, ਵਾਇਆ, ਉਪਾਇਆ, ਕਮਾਇਆ, ਫਿਰਾਇਆ, ਤਕਾਇਆ ਵਧਾਇਆ, ਆਖਿਆ, ਹਸੀ ਆਦਿ ।

**ਬ੍ਰਿਜੀ** .—ਆਇਕੈ, ਹਕਾਰਕੈ, ਖਾਇਕੈ, ਘਤਿਓ. ਘਾਲੀ, ਚਾਲੀ, ਸੰਖੇਪਤਾ ਤੋਂ ਵੀ ਕੰਮ ਲਿਆ ਗਿਆ ਹੈ ।

Sri Satguru Jagjit Singh Ji Elibrary NamdhariElibrary@gmail.com

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਾਸ਼ਾ ਉਪਰ ਬਹੁਤ ਹੀ ਕਾਬੂ ਹੈ। ਇਸ ਵਾਰ ਵਿਚ ਆਪ ਜੀ ਨੇ ਇਕ ਉਚ ਕਲਾਕਾਰ ਵਾਂਗ, ਇਕ ਬਹੁਤ ਵਡੀ ਵਾਰਤਾ ਨੂੰ ਜਿਸ ਦਾ ਸੋਮਾ ਮਾਰਕੰਡੇ ਪੁਰਾਣ ਸੀ, ਇਕ ਅਨੋਖੀ ਪ੍ਰਕਾਰ ਦੇ ਪੰਜਾਬੀ-ਭਾਸ਼ਾ ਦੇ ਸੱਚੇ ਵਿਚ ਢਾਲ ਕੇ ਮੌਲਕਿਤਾ ਦੇ ਰੰਗ ਵਿਚ ਪੇਸ਼ ਕੀਤਾ ਹੈ। ਭਾਸ਼ਾ ਵਿਗਿਆਨ ਦੇ ਪਖ ਤੋਂ ਆਪ ਜੀ ਦੀਆਂ ਰਚਨਾਵਾਂ ਬਹੁ ਮੁਲ ਖਜ਼ਾਨਾ ਹਨ।

**ਵਿਸ਼ੇਸ਼ਣ** .—ਵਿਸ਼ੇਸ਼ਣ ਵੀ ਇਸ ਪ੍ਰਕਾਰ ਨਾਲ ਵਰਤੇ ਹਨ, ਜਿਨ੍ਹਾਂ ਵਿਚ ਕਾਵਿ ਰੰਗ ਅਤੇ ਘੂਕਰ ਮੌਜੂਦ ਹੈ। ਜਿਵੇਂ—

ਭੁਖਿਆਇ, ਪਾਜੀ, ਮਲੰਦੇ।

ਕਿਸੇ ਕਾਰਜ ਨੂੰ ਕਰਨ ਵਾਲੇ ਲਈ ਜੋ ਸ਼ਬਦ ਘੜੇ ਹਨ ਉਹ ਵੀ ਬੀਰ ਸਿਪਾਹੀ ਹਨ ਜਿਵੇਂ—

ਚੋਬੀ (ਨਗਾਰਾ ਵਜਾਉਣ ਵਾਲਾ), ਤਬਾਲੀ (ਤਬਲਾ ਵਜਾਉਣ ਵਾਲਾ), ਆਹਰੀ (ਕੰਮ ਕਰਨ ਵਾਲਾ)।

ਮੁਕਦੀ ਗੱਲ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਵਿਚ ਜੇ ਕੋਈ ਫਾਰਸੀ ਜਾਂ ਸੰਸਕ੍ਰਿਤ ਦਾ ਤਦ ਭਵ ਲਫਜ਼ ਲਿਖਿਆ ਹੈ ਤੇ ਉਹ ਬਿਲਕੁਲ ਉਸ ਵੇਲੇ ਦੀਆਂ ਲੋਕ-ਰੁਚੀਆਂ ਅਨੁਸਾਰ ਹੈ, ਜਿਵੇਂ ਆਪ ਜੀ ਫਾਰਸੀ ਦੇ ਸ਼ਬਦ "ਨਮਾਜ਼ੀ" ਨੂੰ ਨਿਵਾਜੀ ਲਿਖਿਆ ਹੈ। ਲੋਕ ਕਵੀ ਸਦਾ ਲੋਕ ਬੋਲੀ ਨੂੰ ਮੁਖ ਰਖਦੇ ਹਨ, ਉਹ ਆਪਣੀ ਕਾਬਲੀਅਤ ਨੂੰ ਦਿਖਾਉਣ ਦਾ ਜਤਨ ਨਹੀਂ ਕਰਦੇ। ਜਿਵੇਂ ਉਰਦੂ ਸਾਹਿਤ ਵਿਚ ਜ਼ੋਕ ਨੇ ਕਸੀਦੇ ਲਿਖੇ ਹਨ ਜੋ ਇਤਨੇ ਮੁਸ਼ਕਲ ਹਨ ਕਿ ਬਗੈਰ ਕੋਸ਼ ਦੀ ਸਹਾਇਤਾ ਦੇ ਉਨ੍ਹਾਂ ਦਾ ਮਤਲਬ ਹਲ ਹੀ ਨਹੀਂ ਹੁੰਦਾ। ਇਹੋ ਜਿਹਾ ਮੁਸ਼ਕਲ ਸਾਹਿਤ ਕੇਵਲ ਵਿਦਵਾਨਾਂ ਲਈ ਉਪਯੋਗੀ ਹੁੰਦਾ ਹੈ ਆਮ ਲੋਕ ਇਸ ਤੋਂ ਪ੍ਰਭਾਵਤ ਨਹੀਂ ਹੋ ਸਕਦੇ। ਕਲਗੀਧਰ ਨੇ ਇਸ ਵਾਰ ਦੇ ਲਿਖਣ ਵਿਚ ਲੋਕ [1]ਬੋਲੀ ਦਾ ਧਿਆਨ ਰਖਿਆ ਹੈ, ਤਾਕਿ ਆਮ ਸੂਝ ਬੂਝ ਦਾ ਮਨੁਖ ਵੀ ਇਸ ਤੋਂ ਲਾਭ ਉਠਾ ਸਕੇ।

---

1 ਇਹ ਠੀਕ ਹੈ ਕਿ ਇਹ ਵਾਰ ਪੰਜਾਬੀ ਲੋਕ ਬੋਲੀ ਵਿਚ ਲਿਖੀ ਗਈ ਹੈ, ਪਰ ਗੁਰੂ ਜੀ ਦੀ ਵਿਦਵਤਾ ਕਾਰਨ ਸਾਹਿਤਕ ਭਾਸ਼ਾ ਦੇ ਸ਼ਬਦ ਵੀ ਵਰਤੇ ਗਏ ਹਨ, ਜੋ ਲੋਕ ਬੋਲੀ ਦੀ ਥਾਂ ਸਾਹਿਤਕ ਭਾਸ਼ਾ ਦੇ ਉਤਕ੍ਰਿਸ਼ਟ ਸ਼ਬਦ ਹਨ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੬

# ਮਹਾਂ ਕਾਵਿ

ਵਿਦਵਾਨਾਂ ਨੇ ਮਹਾਂ ਕਾਵਿ ਦੇ ਲਛਣ ਇਹ ਦਸੇ ਹਨ :—

1. ਮਹਾਂ ਕਾਵਿ ਸਰਗਾਂ ਵਿਚ ਬੰਨ੍ਹਿਆ ਜਾਂਦਾ ਹੈ ।

2. ਇਸ ਵਿਚ ਇਕ ਨਾਇਕ ਹੁੰਦਾ ਹੈ, ਜੋ ਦੇਵਤਾ ਜਾਂ ਕਿਸੇ ਉਤਮ ਵੰਸ਼ ਦਾ ਰਾਜਾ ਹੁੰਦਾ ਹੈ ।

ਉਸ ਨਾਇਕ ਵਿਚ ਉਤਕ੍ਰਿਸ਼ਟ ਗੁਣਾਂ ਦਾ ਹੋਣਾ ਜ਼ਰੂਰੀ ਹੈ । ਕਦੀਂ ਕਦੀਂ ਨਾਇਕ ਰੂਪ ਵਿਚ ਇਕ ਵੰਸ਼ ਵੀ ਆ ਸਕਦਾ ਹੈ ।

3. ਸ਼ਿੰਗਾਰ, ਬੀਰ ਅਤੇ ਸ਼ਾਂਤ ਰਸਾਂ ਵਿਚੋਂ ਕੋਈ ਇਕ ਰਸ ਅੰਗੀ ਰੂਪ ਵਿਚ ਰਹਿੰਦਾ ਹੈ ।

4. ਇਸ ਦਾ ਵਿਰਤਾਂਤ ਇਤਿਹਾਸ ਪ੍ਰਸਿਧ ਹੁੰਦਾ ਹੈ ।

5. ਇਸ ਵਿਚ ਮੰਗਲਾ ਚਰਣ ਅਤੇ ਵਸਤੂ ਨਿਰਦੇਸ਼ ਹੁੰਦਾ ਹੈ ।

6. ਕਿਤੇ-ਕਿਤੇ ਦੁਸ਼ਟਾਂ ਦੀ ਨਿੰਦਿਆ ਅਤੇ ਸਜਣਾਂ ਦੀ ਪ੍ਰਸੰਸਾ ਵੀ ਕੀਤੀ ਜਾਂਦੀ ਹੈ ।

7. ਇਕ ਸਰਗ ਵਿਚ ਇਕ ਹੀ ਛੰਦ ਰਹਿੰਦਾ ਹੈ ਅਤੇ ਅੰਤ ਵਿਚ ਉਹ ਬਦਲ ਜਾਂਦਾ ਹੈ, ਇਹ ਨੇਮ ਸ਼ਿਥਲ ਵੀ ਹੋ ਸਕਦਾ ਹੈ । ਪਰਵਾਹ ਲਈ ਛੰਦ ਦੀ ਏਕਤਾ ਜ਼ਰੂਰੀ ਹੈ । ਸਰਗ ਦੇ ਅੰਤ ਵਿਚ ਅਗਲੇ ਸਰਗ ਦੀ ਸੂਚਨਾ ਰਹਿੰਦੀ ਹੈ । ਘਟ ਤੋਂ ਘਟ ਅਠ ਸਰਗ ਹੋਣੇ ਚਾਹੀਦੇ ਹਨ ।

8. ਮਹਾਂ ਕਾਵਿ ਵਿਚ ਸੂਰਜ, ਚੰਦ੍ਰਮਾ, ਰਾਤ, ਅੰਧਕਾਰ, ਦਿਨ, ਪ੍ਰਾਤਕਾਲ, ਸੰਧਿਆ, ਪਰਬਤ, ਰੁਤ, ਬਨ, ਸਮੁੰਦ੍ਰ, ਸੰਗ੍ਰਾਮ (ਯੁਧ) ਆਦਿ ਵਿਸ਼ਿਆਂ ਦਾ ਵਰਣਨ ਹੁੰਦਾ ਹੈ ।

ਹੁਣ ਅਸੀਂ ਇਥੇ ਚੰਡੀ-3 "ਵਾਰ ਸ੍ਰੀ ਭਗਉਤੀ ਜੀ ਕੀ" ਨੂੰ ਉਪਰੋਕਤ ਕਸੌਟੀ ਉਪਰ ਪਰਖਦੇ ਹਾਂ, ਜੇਕਰ ਇਹ ਰਚਨਾ ਇਸ ਕਸੌਟੀ ਉਪਰ ਪੂਰੀ ਉਤਰਦੀ ਹੈ, ਤਦ ਇਹ **ਮਹਾ ਕਾਵਿ ਹੈ** । ਅਸਾਂ ਇਹ ਸਿਧਾਂਤ ਪਹਿਲੋਂ ਇਸ ਵਾਸਤੇ ਪੇਸ਼ ਕਰ ਦਿਤੇ ਹਨ, ਤਾਕਿ ਇਹ ਨਾ ਖਿਆਲ ਕੀਤਾ ਜਾਵੇ ਕਿ ਇਹ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਹੈ ਸ਼ਾਇਦ ਸ਼ਰਧਾ ਦੇ ਅਧਾਰ ਉਪਰ ਇਹ ਕਿਹਾ ਗਿਆ ਹੋਵੇ !

ਸੰਸਕ੍ਰਿਤ ਸਾਹਿਤ ਵਿਚ ਵੀ ਮਹਾਂ ਕਾਵਿ ਮੌਜੂਦ ਹਨ । ਹਿੰਦੀ ਸਾਹਿਤ ਵਿਚ ਵੀ ਅਨੇਕ ਮਹਾ ਕਾਵਿ ਹਨ, ਜਿਨ੍ਹਾਂ ਵਿਚ ਰਾਮ ਚਰਿਤ ਮਾਨਸ (ਤੁਲਸੀ ਕ੍ਰਿਤ) ਬਹੁਤ ਭੀ ਪ੍ਰਸਿਧ ਹੈ, ਇੰਜ ਹੀ ਪੰਜਾਬੀ ਸਾਹਿਤ ਦੇ ਮਹਾਨ ਕਾਵਿ ਵਿਚ ਚੰਡੀ-3 ਬੇਮਿਸਾਲ ਹੈ । ਇਹ ਠੀਕ ਹੈ ਕਿ ਇਸ ਕਾਵਿ ਦਾ ਅਕਾਰ ਬਹੁਤ ਵਡਾ, ਛੰਦਾਂ ਦੀ ਬਹੁ ਗਿਣਤੀ ਨਹੀਂ, ਪਰ ਜੇ

Sri Satguru Jagjit Singh Ji Elibrary NamdhariElibrary@gmail.com

ਕਾਵਿ ਛੋਟਾ ਵੀ ਹੋਵੇ ਪਰ ਉਸ ਵਿਚ ਮਹਾਂ ਕਾਵਿ ਦੇ ਸਾਰੇ ਗੁਣ ਪਾਏ ਜਾਂਦੇ ਹੋਣ ਤਦ ਉਹ ਮਹਾਂ ਕਾਵਿ ਹੀ ਹੈ। ਸਾਡੇ ਇਸ ਕਥਨ ਦੀ ਪੁਸ਼ਟੀ ਲਈ ਬੇਨਜਾਨਸਨ ਦੀ ਕਵਿਤਾ *ਦੇਖੋ। ਹੇਠ ਅਸੀਂ ਇਕ-ਇਕ ਸਿਧਾਂਤ ਨੂੰ ਲੈ ਕੇ ਇਸ ਵਾਰ ਦਾ ਵਿਸ਼ਲੇਸ਼ਣ ਕਰਦੇ ਹਾਂ।

1. ਇਹ (ਵਾਰ ਸ੍ਰੀ ਭਗਉਤੀ ਜੀ ਕੀ) ਹੇਠ ਲਿਖੇ ਸਰਗਾਂ ਵਿਚ ਵੰਡੀ ਜਾ ਸਕਦੀ ਹੈ। ਇਸ ਦੀਆਂ ਕੁਲ ਪਉੜੀਆਂ 55 ਹਨ। ਜਿਨ੍ਹਾਂ ਵਿਚ 54 ਪਉੜੀਆਂ ਤੇ ਇਕ ਦੋਹਰਾ ਹੈ।

(ੳ) ਮੰਗਲਾ ਚਰਣ, (ਅ) ਮਹਿਖਾਸੁਰ ਅਤੇ ਦੇਵਤਿਆਂ ਦਾ ਯੁਧ, (ੲ) ਦੁਰਗਾ ਅਤੇ ਮਹਿਖਾਸੁਰ ਦਾ ਯੁਧ, (ਸ) ਸੁੰਭ ਨਿਸੁੰਭ ਅਤੇ ਦੇਵਤਿਆਂ ਦਾ ਯੁਧ, (ਹ) ਦੁਰਗਾ ਅਤੇ ਧੂਮਰ ਲੋਚਨ ਦਾ ਯੁਧ, (ਕ) ਦੁਰਗਾ ਅਤੇ ਚੰਡ ਮੁੰਡ ਦਾ ਯੁਧ, (ਖ) ਦੁਰਗਾ ਅਤੇ ਸ੍ਰਣਵਤ ਬੀਜ ਦਾ ਯੁਧ, (ਗ) ਸੁੰਭ-ਨਿਸੁੰਭ ਅਤੇ ਦੁਰਗਾ ਦਾ ਯੁਧ, (ਘ) ਮਹਾਤਮ।

ਕੁਲ ਸਰਗਾਂ ਦੀ ਗਿਣਤੀ ਨੌਂ ਤਕ ਪਹੁੰਚਦੀ ਹੈ।

2. ਇਸ ਵਾਰ ਦੀ ਨਾਇਕਾ ਦੁਰਗਾ ਹੈ, ਜੋ ਸਭ ਦੇਵਤਿਆਂ ਤੋਂ ਉਤਮ ਅਤੇ ਸਾਰੇ ਦੇਵਤਿਆਂ ਦੇ ਤੇਜ ਅਤੇ ਸ਼ਕਤੀ ਦਾ ਮੁਜਸਮਾ ਹੈ, ਜਿਸ ਵਿਚ ਸਭ ਉਤਮ ਗੁਣ ਇਕਠੇ ਹੋ ਗਏ ਹਨ ਅਤੇ ਜਗਤ ਮਾਤਾ ਹੈ।

3. ਇਸ ਵਾਰ ਦਾ ਪ੍ਰਧਾਨ ਰਸ ਬੀਰ ਰਸ ਹੈ, ਤੇ ਬਾਕੀ ਰਸ ਪਰਛਾਈਆਂ ਵਾਂਗ ਹਨ।

4. ਇਸ ਵਾਰ ਦਾ ਸੋਮਾ ਮਾਰਕੰਡੇ ਪੁਰਾਣ ਹੈ ਅਤੇ ਇਸ ਵਿਚੋਂ ਪ੍ਰਸਿਧ ਮਿਥਿਹਾਸਕ ਪ੍ਰਸੰਗ ਦੁਰਗਾ ਦਾ ਚੁਣਿਆ ਗਿਆ ਹੈ ਜੋ ਲੋਕ ਪ੍ਰਸਿਧ ਹੈ।

5. ਮੁਢ ਵਿਚ ਸਤਗੁਰੂ ਨੇ ਮੰਗਲਾ ਚਰਣ ਹੀ ਲਿਖਿਆ ਹੈ।

ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈ ਧਿਆਇ॥

... ... ... ...

ਕਿਨੀ ਤੇਰਾ ਅੰਤ ਨ ਪਾਇਆ॥

6. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਬੀਰ ਯੋਧਾ ਸਨ, ਉਨ੍ਹਾਂ ਨੇ ਰਾਖਸ਼ਾਂ ਅਤੇ ਦੇਵੀ ਨੂੰ ਇਕ ਹੀ ਅਪਾਰ ਸ਼ਕਤੀ ਦੀਆਂ ਦੋ ਤਾਕਤਾਂ ਮੰਨਿਆ ਹੈ, ਇਸ ਲਈ ਆਪ ਜੀ ਨੇ ਰਾਖਸ਼ਾਂ ਦੀ ਬਹਾਦਰੀ ਦਾ ਜ਼ਿਕਰ ਕਰਦਿਆਂ ਹੋਇਆਂ ਉਨ੍ਹਾਂ ਨੂੰ ਨਿੰਦਣ ਦੀ ਥਾਂ ਵਡਿਆਇਆ

* It is not growing like a tree
On bulk, doth make men better be;
Or standing long an oak, three hundred year,
To fall a log at last, dry, bald, and Sere,
A lily of a day
Is fairer far in May,
Although it fall and die that night
It was the plant and flower of light
In small proportions we just beauties see;
And in short measures life may perfect be.

Sri Satguru Jagjit Singh Ji Elibrary NamdhariElibrary@gmail.com

ਵੀ ਹੈ, ਪਰ ਕਿਤੇ-ਕਿਤੇ ਨਿੰਦਿਆ ਦੀ ਝਲਕ ਵੀ ਅਖਾਂ ਗੋਚਰੇ ਹੋ ਜਾਂਦੀ ਹੈ—

ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ ॥

ਇਸ ਪੰਕਤੀ ਵਿਚ ਮਹਿਖੇ ਨੂੰ ਬਕਵਾਸੀ ਦਸਿਆ, ਜੋ ਇਕ ਦੁਸ਼ਟ ਦੀ ਨਿਸ਼ਾਨੀ ਹੁੰਦੀ ਹੈ।

ਉਖਲੀਆਂ ਨਾਸਾਂ ਜਿਨਾਂ ਮੁਹਿ ਜਾਪਨ ਆਲੇ ॥

7. ਚੰਡੀ-3 ਪਉੜੀ ਛੰਦ (ਨਿਸ੍ਰੇਣੀ ਛੰਦ-ਸਿਰ ਖੰਡੀ ਛੰਦ) ਵਿਚ ਲਿਖੀ ਗਈ ਹੈ। ਉਪਰ ਵੰਡੇ ਸਰਗਾਂ ਅਨੁਸਾਰ ਇਸ ਦਾ ਛੰਦ ਬਦਲਦਾ ਜਾਂਦਾ ਹੈ, ਪਰ ਇਹ ਰੀਤੀ ਪੂਰੀ ਤਰ੍ਹਾਂ ਨਹੀਂ ਨਿਭਾਈ ਗਈ, ਕਿਤੇ ਮਾਤਰਾ ਦੀ ਗਿਣਤੀ ਵਧ ਗਈ ਹੈ ਕਿਤੇ ਘਟ ਗਈ ਹੈ, ਪਰ ਇਹ ਦੋਸ਼ ਨਹੀਂ ਗਿਣਿਆ ਜਾ ਸਕਦਾ ਜਦ ਕਿ ਇਸ ਸਿਧਾਂਤ ਅਧੀਨ ਕਵੀ ਨੂੰ ਖੁਲ ਦਿਤੀ ਗਈ ਹੈ। ਸ਼ਿਥਲ ਸ਼ਬਦ ਸਾਫ ਦਸ ਰਿਹਾ ਹੈ ਕਿ ਇਸ ਸਿਧਾਂਤ ਦੀ ਜੇ ਪੂਰੀ ਪੂਰੀ ਪੈਰਵੀ ਨਾ ਕੀਤੀ ਜਾਵੇ, ਤਦ ਮਹਾਂ ਕਾਵਿ ਵਿਚ ਕੋਈ ਘਾਟ ਨਹੀਂ ਆ ਸਕਦੀ, ਇਸ ਵਿਚ ਹਰ ਸਰਗ ਦੀਆਂ ਪਿਛਲੀਆਂ ਤੁਕਾਂ ਵਿਚ ਅਗਲੇ ਬ੍ਰਿਤਾਂਤ ਦਾ ਸੰਕੇਤ ਮਿਲ ਜਾਂਦਾ ਹੈ—

(ੳ) ਪਾਸ ਦੁਰਗਾ ਦੇ ਇੰਦਰ ਆਇਆ ॥

ਇਸ ਤੁਕ ਤੋਂ ਅਗਲੀ ਵਾਰਤਾ ਦਾ ਸੰਕੇਤ ਕਰ ਦਿਤਾ ਗਿਆ ਹੈ ਕਿ ਇੰਦਰ ਦੁਰਗਾ ਪਾਸ ਜਾਏਗਾ ਅਤੇ ਉਸ ਨੂੰ ਸਾਰੀ ਹਾਲਤ ਦਸ ਕੇ ਮਹਿਖਾਸੁਰ ਉਪਰ ਚੜ੍ਹਾ ਲਿਆਵੇਗਾ।

(ਅ) ਇੰਦਰ ਦੀ ਰਾਜਧਾਨੀ ਤਕੀ ਜਿਤਨੀ ॥

(ੲ) ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥

ਇਸ ਵਾਰ ਵਿਚ ਅਧਿਕ ਤਰ ਯੁਧਾਂ ਦਾ ਹੀ ਵਰਣਨ ਹੈ। ਇਸ ਵਾਰ ਵਿਚ ਸੰਜਮ ਅਤੇ ਜ਼ਬਤ ਤੋਂ ਬਹੁਤ ਕੰਮ ਲਿਆ ਗਿਆ ਹੈ, ਇਸ ਕਾਰਨ ਬਹੁਤ ਸਾਰੀਆਂ ਲੰਮੀਆਂ ਘਟਨਾਵਾਂ ਤੇ ਕਥਾਵਾਂ ਨੂੰ ਸ਼ਬਦ ਚਿਤਰਾਂ ਵਿਚ ਹੀ ਪੇਸ਼ ਕਰ ਦਿਤਾ ਹੈ, ਇਸ ਲਈ ਸਿਵਾਏ ਯੁਧਾਂ ਦੇ ਹੋਰ ਪਖਾਂ ਨੂੰ ਨਹੀਂ ਲਿਆ ਗਿਆ।

ਉਪਰਲੀ ਬਹਿਸ ਦਾ ਇਹ ਸਿਟਾ ਨਿਕਲਿਆ ਕਿ ਭਾਵੇਂ ਇਹ ਵਾਰ ਹਿੰਦੀ ਦੇ ਮਹਾਂ ਕਾਵਾਂ ਜਿਤਨੀ ਲੰਮੇਰੀ ਨਹੀਂ, ਪਰ ਇਸ ਵਿਚ ਮਹਾਂ ਕਾਵਿ ਦੇ ਸਾਰੇ ਗੁਣ ਮੌਜੂਦ ਹਨ ਇਸ ਲਈ ਜਿਥੇ ਇਸ ਰਚਨਾਂ ਵਿਚ ਹੋਰ ਵਿਸ਼ੇਸ਼ਤਾਵਾਂ ਹਨ, ਉਥੇ ਇਹ ਮਹਾਂ ਕਾਵਿ ਦੇ ਖੇਤਰ ਵਿਚ ਵੀ ਪੂਰੀ ਉਤਰਦੀ ਹੈ।

ਇਸ ਵਿਚ ਬੀਰ ਰਸ ਦੇ ਨਾਲ ਭਗਤੀ ਅਤੇ ਨਿਰੰਕਾਰ ਦੀ ਉਪਾਸ਼ਨਾ ਦਾ ਸੰਕੇਤ ਵੀ ਮਿਲ ਜਾਂਦਾ ਹੈ। ਗੁਰੂ ਜੀ ਨੇ ਸ਼ੁਰੂ ਵਿਚ ਹੀ ਪਰਮਾਤਮਾਂ ਦੀ ਉਪਾਸ਼ਨਾ ਕੀਤੀ ਹੈ। ਮਗਰੋਂ ਗੁਰੂ-ਪਰੇਮ ਅਤੇ ਸ਼ਰਧਾ ਦਾ ਨਿਰੂਪਣ ਕੀਤਾ ਹੈ। ਪਰਮਾਤਮਾਂ ਨੂੰ ਸ਼ਕਤੀ ਰੂਪ ਵਿਚ ਮੰਨਿਆ ਹੈ। ਰਾਮਾਇਣ ਜੇ ਸਾਨੂੰ ਇਸ ਬੰਨੇ ਬੀਰ ਰਸੀ ਉਤਸ਼ਾਹ ਬਖਸ਼ਦਾ ਹੈ, ਤਦ ਦੂਜੇ

Sri Satguru Jagjit Singh Ji Elibrary NamdhariElibrary@gmail.com

ਬੰਨੇ ਸ੍ਰੀ ਰਾਮ ਚੰਦਰ ਜੀ ਨੂੰ ਬਿਸ਼ਨੂੰ-ਅਵਤਾਰ ਦੇ ਰੂਪ ਵਿਚ ਰੂਪਮਾਨ ਕਰਦਾ ਹੈ ।

ਚੰਡੀ-3 ਸਾਨੂੰ ਬੀਰ-ਰਸੀ ਪ੍ਰੇਰਣਾ ਦੇ ਨਾਲ ਭਗਤੀ ਕਾਲ ਦੇ ਗਿਆਨ ਮਾਰਗ ਨੂੰ ਪੇਸ਼ ਕਰਦੀ ਹੈ ।

ਅਸੀਂ ਪਿਛੇ ਦਸ ਆਏ ਹਾਂ ਕਿ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਕਲਗੀਧਰ ਨੇ ਸ਼ਬਦ ਚਿਤਰਾਂ ਤੋਂ ਕੰਮ ਲਿਆ ਹੈ, ਇਸ ਵਿਚ ਪ੍ਰਕ੍ਰਿਤੀ ਚਿਤ੍ਰਣ ਵੀ ਇਸੇ ਢੰਗ ਨਾਲ ਕੀਤਾ, ਜੋ ਕੇਵਲ ਸੰਕੇਤ ਮਾਤਰ ਹੀ ਹੈ । ਲੰਮੇ-ਲੰਮੇ ਦ੍ਰਿਸ਼ ਨਹੀਂ ਬੰਨ੍ਹੇ ਜਿਵੇਂ ਰਾਣਾ ਸੂਰਤ ਸਿੰਘ ਵਿਚ ਪਾਏ ਜਾਂਦੇ ਹਨ । ਜਿਵੇਂ :—

| | |
|---|---|
| ਮਾਰੇ ਜਾਪਨ ਬਿਜਲੀ ਸਿਰ ਭਾਰ ਮੁਨਾਰੇ ॥ | (ਬਿਜਲੀ) |
| ਚੋਟੀ ਜਾਣ ਦਿਖਾਈ ਤਾਰੇ ਧੂਮ ਕੇਤ ॥ | (ਧੂਮ ਕੇਤ) |
| ਜਾਪੇ ਚਲੇ ਰਤ ਦੇ ਸਲਲੇ ਜਟ ਧਾਰੀ ॥ | (ਗੰਗਾ) |
| ਜਣ ਲੈ ਕਟੇ ਆਰੇ ਦਰਖਤ ਬਾਢੀਆ ॥ | (ਜੰਗਲ) |
| ਜਾਪਨ ਅੰਬਰਿ ਤਾਰੇ ਡਿਗਨ ਸੂਰਮੇ ॥ | (ਅੰਬਰ, ਤਾਰੇ) |
| ਗਿਰੇ ਪਰਬਤ ਭਾਰੇ ਮਾਰੇ ਬਿਜ ਦੇ ॥ | (ਪਰਬਤ) |
| ਸਿੰਧ ਪਰਬਤ ਮੇਦਨੀ ਬਿਨ ਥੰਮਾ ਗਗਨ ਰਹਾਇਆ ॥ | |

ਇਹ ਕਾਵਿ, ਮਹਾਨ ਕਵੀ, ਨੇ ਮਹਾਨ ਕਾਰਜ ਲਈ, ਮਹਾਨ ਸੰਜਮ ਨਾਲ ਰਚਿਆ ਹੈ, ਇਸ ਲਈ ਇਸ ਦਾ ਫਲ ਵੀ ਮਹਾਨ ਹੈ ਤੇ ਇਹ ਹਰ ਪਖ ਤੋਂ ਮਹਾਂ ਕਾਵਿ ਹੈ, ਅਕਾਰ ਵਿਚ ਭਾਵੇਂ ਵਡਾ ਨਹੀਂ ਹੈ, ਪਰ ਹੈ ਇਹ ਫੁਲਾਂ ਵਿਚ ਕੰਵਲ ਤੇ ਕਾਵਿ ਵਿਚ ਮਹਾਂ ਕਾਵਿ, ਇਸ ਦਾ ਉਦੇਸ਼ ਵੀ ਮਹਾਨ ਹੈ ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੭

# ਬਣਤਰ

ਕਿਸੇ ਕਾਵਿ ਦੀ ਬਣਤਰ ਦੇਖਣ ਅਤੇ ਪਰਖਣ ਲਈ ਦੋ ਗੱਲਾਂ ਬਹੁਤੀਆਂ ਧਿਆਨ ਦੇਣ ਯੋਗ ਹਨ। ਇਕ ਤੇ ਇਹ ਕਿ ਕਵਿਤਾ ਦਾ ਰੂਪ ਪਖ ਕੀ ਹੈ ਤੇ ਦੂਜਾ ਪਖ ਵਿਸ਼ਾ ਵਸਤੂ ਕੀ ਹੈ। ਮਹਾਨ ਕਵੀ ਸਦਾ ਆਪਣੀ ਕਲਾ ਦੇ ਅਧਾਰ ਤੇ ਦੋਹਾਂ ਪਖਾਂ ਵਿਚ ਸਫਲ ਹੋ ਜਾਂਦੇ ਹਨ। ਜਿਸ ਪ੍ਰਕਾਰ ਦਾ ਵਿਸ਼ਾ ਹੋਵੇ, ਉਤਕ੍ਰਿਸ਼ਟ ਕਵੀ ਉਸ ਲਈ ਉਹੋ ਛੰਦ ਵਰਤਦਾ ਹੈ ਜਿਸ ਵਿਚ ਉਸ ਦਾ ਨਿਰਬਾਹ ਠੀਕ ਤਰ੍ਹਾਂ ਹੋ ਸਕੇ। ਚੰਡੀ ਦੀ ਵਾਰ ਲਿਖਣ ਤੋਂ ਪਹਿਲੋਂ ਪੰਜਾਬ ਵਿਚ ਵਾਰਾਂ ਪ੍ਰਚਲਤ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੂਰਵ ਕੁਝ ਵਾਰਾਂ ਪ੍ਰਚਲਤ ਸਨ, ਜੋ ਕੇਵਲ ਸੂਰਬੀਰਾਂ ਦੇ ਯੁਧਾਂ ਨੂੰ ਸੁਚਜੇ ਢੰਗ ਨਾਲ ਪੇਸ਼ ਕਰਦੀਆਂ ਸਨ ਅਤੇ ਆਮ ਤੌਰ ਤੇ ਨਿਸ੍ਰੇਣੀ ਛੰਦ ਵਿਚ (ਪਉੜੀ) ਲਿਖੀਆਂ ਗਈਆਂ ਸਨ। ਪਰ ਇਹ ਵਾਰਾਂ ਬਹੁਤ ਛੋਟੀਆਂ ਸਨ, ਦੋ ਚਾਰ ਪਉੜੀਆਂ ਵਿਚ ਖਤਮ ਹੋ ਜਾਂਦੀਆਂ ਸਨ। ਚਾਰਣ, ਭੱਟ, ਮਿਰਾਸੀ ਅਤੇ ਭਰਾਈਜਾਤ (ਸ਼ੇਖ) ਇਹਨਾਂ ਵਾਰਾਂ ਨੂੰ ਪਿੰਡਾਂ ਦੀਆਂ ਮਹਿਫਲਾਂ ਅਤੇ ਸਭਾਵਾਂ ਵਿਚ ਸੁਣਾਇਆ ਕਰਦੇ ਸਨ। ਲੋਕ ਖੁਸ਼ ਹੋ ਕੇ ਉਨ੍ਹਾਂ ਨੂੰ ਮਾਲੀ ਸਹਾਇਤਾ ਵੀ ਦਿੰਦੇ ਸਨ। ਹੋ ਸਕਦਾ ਹੈ ਕਿ ਇਹ ਬਹੁਤ ਸਾਰੀਆਂ ਵਾਰਾਂ ਹੋਣ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਨੌਂ ਵਾਰਾਂ ਦਾ ਹਵਾਲਾ ਮਿਲਦਾ ਹੈ ਜਿਨ੍ਹਾਂ ਦੀ ਧੁਨੀ ਉਪਰ ਗ੍ਰੰਥ ਸਾਹਿਬ ਦੀਆਂ ਵਾਰਾਂ ਗਾਉਣ ਦੀ ਆਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਪਰਿਪਾਟੀ ਨੂੰ ਛਡ ਕੇ ਵਿਸ਼ੇ ਵਸਤੂ ਵਿਚ ਤਬਦੀਲੀ ਕੀਤੀ। ਸੰਸਾਰਕ ਸੂਰਬੀਰਤਾ ਨੂੰ ਛਡ ਕੇ ਅਧਿਆਤਮਕ ਵਿਸ਼ੇ ਨੂੰ ਚੁਣਿਆ ਅਤੇ ਆਪ ਜੀ ਪਿਛੋਂ ਗੁਰੂ ਸਾਹਿਬਾਨ ਅਤੇ ਭਾਈ ਗੁਰਦਾਸ ਨੇ ਇਨ੍ਹਾਂ ਲੀਹਾਂ ਤੇ ਵਾਰ ਸਾਹਿਤ ਰਚਨਾ ਕੀਤੀ। ਸਤੇ ਬਲਵੰਡ ਨੇ ਗੁਰੂ ਸਾਹਿਬਾਨ ਦੀ ਪ੍ਰਸ਼ੰਸਾ ਵਿਚ ਆਪਣੀ ਵਾਰ ਲਿਖੀ। ਭਾਈ ਗੁਰਦਾਸ ਨੇ ਪੰਜਾਬੀ ਮੁਹਾਵਰੇ ਨੂੰ ਪਉੜੀ ਛੰਦ ਵਿਚ ਵਰਤ ਕੇ ਇਸ ਦੀ ਚਾਲ ਨੂੰ ਹੋਰ ਜ਼ੋਰਦਾਰ ਬਣਾ ਦਿਤਾ। ਸੋ "ਵਾਰ ਸ੍ਰੀ ਭਗਉਤੀ ਜੀ ਕੀ" ਤੋਂ ਪਹਿਲੋਂ ਕਾਫੀ ਵਾਰਾਂ ਲਿਖੀਆਂ ਜਾ ਚੁਕੀਆਂ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਰ ਨੂੰ ਲਿਖ ਕੇ ਬੀਰ ਰਸੀ ਪ੍ਰਬੰਧ ਕਾਵਿ ਦੀ ਨੀਂਹ ਰਖੀ ਅਤੇ ਇਸ ਨੂੰ ਮਹਾਂ ਕਾਵਿ ਦਾ ਰੂਪ ਦਿਤਾ।

**ਵਿਸ਼ਾ ਵਸਤੂ**—ਇਸ ਵਾਰ ਦੀ ਕਥਾ ਮਾਰਕੰਡੇ ਪੁਰਾਣ ਵਿਚੋਂ ਲਈ ਗਈ ਹੈ, ਜੋ ਹਿੰਦੂ ਸਮਾਜ ਵਿਚ ਸਤਕਾਰ ਯੋਗ ਗ੍ਰੰਥ ਹੈ। ਸਤਗੁਰੂ ਨੇ ਇਸ ਵਾਰ ਦੇ ਵਿਸ਼ੇ ਨੂੰ ਬਹੁਤ ਹੀ ਮੌਲਿਕ ਢੰਗ ਨਾਲ ਪੇਸ਼ ਕੀਤਾ ਹੈ, ਅਸਲੀ ਕਥਾ ਨਾਲੋਂ ਸੰਖੇਪ ਰੂਪ ਵਿਚ ਲਿਖਿਆ ਹੈ, ਸੋ ਅਸੀਂ ਇਸ ਦੇ ਵਿਸ਼ੇ ਨੂੰ ਮੁਖ ਰਖ ਕੇ ਹੇਠਲੇ ਭਾਗਾਂ ਵਿਚ ਇਸ ਦੀ ਵੰਡ ਕਰ ਸਕਦੇ ਹਾਂ :—

Sri Satguru Jagjit Singh Ji Elibrary NamdhariElibrary@gmail.com

1. **ਅਰਦਾਸ** (ਮੰਗਲਾ ਚਰਣ)—ਪਹਿਲੀਆਂ ਦੋ ਪਉੜੀਆਂ—ਪ੍ਰਿਥਮ ਭਗੌਤੀ...... ਕਿਨੀ ਤੇਰਾ ਅੰਤ ਨ ਪਾਇਆ।

2. **ਭੂਮਕਾ**—(ੳ) ਸਤਜੁਗ ਦਾ ਬੀਤਣਾ, ਤ੍ਰੇਤੇ ਯੁਗ ਵਿਚ ਦੈਂਤਾਂ ਦਾ ਜ਼ੋਰ, ਅਮਰਾਵਤੀ ਤੇ ਉਨ੍ਹਾਂ ਦੀ ਜਿਤ, ਇੰਦਰ ਦਾ ਕੈਲਾਸ਼ ਪਰਬਤ ਵਿਚ ਲੁਕਣਾ ਅਤੇ ਦੁਰਗਾ ਦੀ ਸ਼ਰਨ ਜਾਣਾ। ਤੀਜੀ ਅਤੇ ਚੌਥੀ ਪਉੜੀ।

(ਅ) ਮਹਿਖਾਸੁਰ ਉਪਰ ਚੰਡੀ ਦੀ ਚੜ੍ਹਾਈ। ਮਹਿਖਾਸੁਰ ਅਤੇ ਦੁਰਗਾ ਦਾ ਯੁਧ। ਦੁਰਗਾ ਨੇ ਮਹਿਖਾਸੁਰ ਨੂੰ ਹਰਾਇਆ ਅਤੇ ਮਾਰਿਆ। ਅੰਤ ਵਿਚ ਇੰਦਰ ਨੂੰ ਰਾਜ ਦੇ ਕੇ ਅੰਤਰ ਧਿਆਨ ਹੋ ਗਈ। ਪੰਜਵੀਂ ਪਉੜੀ ਤੋਂ ਲੈ ਕੇ 21 ਪਉੜੀ ਤਕ।

3. ਸੁੰਭ ਨਿਸੁੰਭ ਦਾ ਪੈਦਾ ਹੋਣਾ। ਸੁੰਭ ਅਤੇ ਨਿਸੁੰਭ ਦੀ ਰਹਿਨੁਮਾਈ ਵਿਚ ਦੈਂਤਾਂ ਦਾ ਸੁਰਗ ਉਪਰ ਹੱਲਾ ਬੋਲਣਾ। ਇੰਦਰ ਦੀ ਹਾਰ ਅਤੇ ਮੁੜ ਦੁਰਗਾ ਦੀ ਸ਼ਰਣ ਜਾਣਾ ਤੇ ਉਸ ਨੂੰ ਰਾਖਸ਼ਾਂ ਉਪਰ ਚੜ੍ਹਾ ਕੇ ਲਿਆਉਣਾ। 22 ਪਉੜੀ ਤੋਂ ਲੈ ਕੇ 25 ਪਉੜੀ ਤਕ।

"ਆਂਦੀ ਚੰਡ ਚੜਾਈ ਉਤੇ ਰਾਕਸ਼ਾਂ"

(4) ਦੁਰਗਾ ਅਤੇ ਸੁੰਭ ਤੇ ਨਿਸੁੰਭ ਦੇ ਸਰਦਾਰਾਂ ਦੀ ਲੜਾਈ :—

(ੳ) ਧੂਮਰ ਲੋਚਨ......26 ਤੋਂ 28 ਪਉੜੀ ਤਕ।

"ਜਮ ਪੁਰ ਦੀਆ ਪਠਾਇ ਲੋਚਨ ਧੂਮ ਨੂੰ ॥
ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥"

(ਅ) ਚੰਡ-ਮੁੰਡ, ਸੈਨਾਪਤੀ......ਪਉੜੀ 29 ਤੋਂ 32 ਪਉੜੀ ਤਕ।

"ਚੰਡ ਅਰੁ ਮੁੰਡ ਖਪਾਏ ਦੋਨੋ ਦੇਵਤਾ ॥"

(ੲ) ਸ੍ਰਣਵਤ ਬੀਜ (ਰਕਤ ਬੀਜ)......ਪਉੜੀ 33 ਤੋਂ ਲੈ ਕੇ ਪਉੜੀ 43 ਤਕ।

ਕਾਲੀ ਖੇਤਿ ਖਪਾਈਆਂ ਸਭੇ ਸੂਰਤਾਂ ॥
... ... ... ...
ਜਾਣ ਨ ਜਾਏ ਮਾਈਆਂ ਜੂਝੇ ਸੂਰਮੇ ॥

(ਸ) ਸੁੰਭ ਅਤੇ ਨਿਸੁੰਭ ਨਾਲ ਦੁਰਗਾ ਦਾ ਯੁਧ......44 ਪਉੜੀ ਤੋਂ ਲੈ ਕੇ 54 ਪਉੜੀ ਤਕ।

ਸੁੰਭ ਨਿਸੁੰਭ ਸੰਘਾਰਿਆ ਵਥ ਜੇਹੇ ਸਾਹੀਂ ॥
... ... ... ...
ਭਜਦੇ ਹੋਏ ਮਾਰੀਅਨਿ ਮੁੜ ਝਾਕਨ ਨਾਹੀਂ ॥

5. **ਮਹਾਤਮ**......55ਵੀਂ ਪਉੜੀ, ਦੁਰਗਾ ਪਾਠ ਦੇ ਮਹਾਤਮ ਦਾ ਅਨੁਵਾਦ।

ਕਥਾਵਸਤੂ ਪਖ ਤੋਂ ਅਸੀਂ ਉਪਰ ਦੇਖਿਆ ਹੈ ਕਿ ਇੰਦਰ ਦੈਂਤਾਂ ਪਾਸੋਂ ਬਾਰ ਬਾਰ ਭਾਂਜ ਖਾ ਕੇ ਦੁਰਗਾ ਦੀ ਸ਼ਰਣ ਜਾਂਦਾ ਹੈ, ਦੁਰਗਾ ਉਸ ਦੀ ਸਹਾਇਤਾ ਕਰਦੀ ਹੈ ਅਤੇ ਰਾਖਸ਼ਾਂ

Sri Satguru Jagjit Singh Ji Elibrary NamdhariElibrary@gmail.com

ਉਪਰ ਜਿਤ ਪ੍ਰਾਪਤ ਕਰਕੇ ਇੰਦਰ ਨੂੰ ਰਾਜ ਸਿੰਘਾਸਨ ਉਪਰ ਸਥਾਪਤ ਕਰਦੀ ਹੈ। ਗੁਰੂ ਜੀ ਨੇ ਇਕ ਉਚ ਕੋਟੀ ਦੇ ਸਾਹਿਤਕਾਰ, ਰਾਜਨੀਤਕ, ਧਾਰਮਿਕ ਆਗੂ ਅਤੇ ਸਿਖ ਧਰਮ ਦੇ ਦਸਵੇਂ ਪਾਤਸ਼ਾਹ ਹੋਣ ਦੇ ਨਾਤੇ ਇਸ ਕਥਾ ਨੂੰ ਚੁਣ ਕੇ ਕੌਮ ਵਿਚ ਬੀਰਤਾ, ਇਸਤਰੀ ਸਮਾਜ ਦਾ ਮਾਣ ਤੇ ਸਤਕਾਰ ਵਧਾਇਆ ਹੈ ਅਤੇ ਇਸਤਰੀ ਜਾਤੀ ਨੂੰ ਕੇਵਲ ਮਾਤਾ ਦੀਆਂ ਹਦਾਂ ਤਕ ਹੀ ਸੀਮਤ ਨਹੀਂ ਰਹਿਣ ਦਿਤਾ ਸਗੋਂ ਉਸ ਨੂੰ ਬਦੀ ਦੀਆਂ ਬਲਵਾਨ ਸ਼ਕਤੀਆਂ ਨਾਲ ਲੜਦਿਆਂ ਅਤੇ ਜਿਤ ਪ੍ਰਾਪਤ ਕਰਦਿਆਂ ਦਿਖਾ ਕੇ ਭਾਰਤੀ ਸਭਿਅਤਾ ਨੂੰ ਬਹੁਤ ਹੀ ਉਚਾ ਕਰ ਦਿਤਾ ਹੈ। ਇਸਤਰੀ, ਨੂੰ ਮਨੁਖਾਂ ਦੀ ਵਿਲਾਸਤਾ ਤੋਂ ਕਢ ਕੇ ਮਾਨਵਤਾ ਦੀ ਰਖਿਅਕ ਦਸਿਆ ਅਤੇ ਜਗਤ ਮਾਤ ਦਾ ਦਰਜਾ ਸਥਾਪਤ ਕੀਤਾ, ਜੋ ਉਸ ਦਾ ਹਕ ਹੈ।

**ਰੂਪ ਪਖ**—ਹੁਣ ਅਸੀਂ ਇਸ ਵਾਰ ਦੇ ਰੂਪ ਪਖ ਨੂੰ ਦੇਖਦੇ ਹਾਂ। ਇਹ ਤੇ ਅਸੀਂ ਵੇਖ ਚੁਕੇ ਹਾਂ ਕਿ ਇਸ ਵਾਰ ਨੂੰ 55 ਪਉੜੀਆਂ ਵਿਚ ਵੰਡਿਆ ਗਿਆ ਹੈ ਜਿਨ੍ਹਾਂ ਵਿਚੋਂ ਅਸਲ 54 ਪਉੜੀਆਂ ਹਨ ਅਤੇ ਇਕ ਦੋਹਰਾ ਹੈ।

ਦੋਹਰਾ : ਰਾਕਸ ਆਏ ਰੋਹਲੇ ਖੇਤ ਭਿੜਨ ਕੇ ਚਾਏ॥
ਲਿਸਕਣ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਆਏ॥

ਦੋਹਰੇ ਦੀਆਂ ਦੋ ਤੁਕਾਂ ਹਨ, 24 ਮਾਤਰਾ, 13 ਅਤੇ 12 ਉਪਰ ਬਿਸਰਾਮ ਹੈ, ਪਰ ਪਉੜੀਆਂ ਦੀਆਂ ਮਾਤਰਾ-ਗਿਣਤੀ ਵਖ-ਵਖ ਪ੍ਰਕਾਰ ਨਾਲ, ਮਜ਼ਮੂਨ ਦੇ ਅਨੁਸਾਰ ਨਾਲ ਵਧ ਘਟ ਗਈ ਹੈ। ਪਉੜੀਆਂ ਵਿਚ ਤੁਕਾਂ ਦੀ ਗਿਣਤੀ 4 ਤੁਕਾਂ ਤੋਂ ਸ਼ੁਰੂ ਹੋ ਕੇ 12 ਤੁਕਾਂ ਤਕ ਚਲਦੀ ਹੈ। ਇਕ ਸਾਰਤਾ ਹਰ ਥਾਂ ਨਹੀਂ, ਸਗੋਂ ਕਿਤੇ ਘਟ ਗਿਣਤੀ ਹੈ ਤੇ ਕਿਤੇ ਵਧ ਗਿਣਤੀ ਹੈ, ਕੋਈ ਖਾਸ ਤਰਤੀਬ ਨਾਲ ਤੁਕਾਂ ਵਿਚ ਘਟਾ ਵਧਾ ਨਹੀਂ ਕੀਤਾ ਗਿਆ। ਕਈਆਂ ਪਉੜੀਆਂ ਵਿਚ ਅੰਤਲੀ ਤੁਕ, ਜ਼ੋਰ ਦੇਣ ਲਈ ਅਧੀ ਹੀ ਦੇ ਦਿਤੀ ਗਈ ਹੈ। ਐਸਾ ਕਰਨ ਨਾਲ ਵਿਸ਼ੇ ਵਰਣਨ ਵਿਚ ਜ਼ੋਰ ਅਤੇ ਚੁਸਤੀ ਅਤੇ ਸਰਲਤਾ ਆ ਗਈ ਹੈ। ਕਈ ਵਾਰੀ ਇਹ ਅਧੀ ਤੁਕ ਇਕ ਹੀ ਪਉੜੀ ਵਿਚ ਇਕ ਦਫਾ ਤੋਂ ਵਧ ਵੀ ਆ ਗਈ ਹੈ—ਜਿਵੇਂ ਪਉੜੀ 50—

ਸ਼ਾਬਾਸ ਸਲੋਣੇ ਖਾਨ ਕਉ॥
ਸਦ ਸ਼ਾਬਾਸ ਤੇਰੇ ਤਾਣ ਕਉ॥
ਤਾਰੀਫਾਂ ਪਾਨ ਚਬਾਨ ਕਉ॥
ਸਦ ਰਹਿਮਤ ਕੈਫਾ ਖਾਨ ਕਉ॥
ਸਦ ਰਹਮਤ ਤੁਰੇ ਨਚਾਣ ਕਉ॥

ਗੁਰੂ ਦੇਵ ਦਾ ਇਹ ਢੰਗ, ਪਹਿਲੇ ਵਾਰ ਲੇਖਕ ਗੁਰੂ ਸਾਹਿਬਾਨ ਅਤੇ ਭਾਈ ਗੁਰ ਦਾਸ ਜੀ ਨੇ ਵੀ ਵਰਤਿਆਂ ਸੀ। ਗੁਰੂ ਦੇਵ ਨੇ ਪਹਿਲੀ ਹੀ ਵਾਰ ਪਰੰਪਰਾ ਤੇ ਰਵਾਇਤ ਨੂੰ ਕਾਇਮ ਰਖਿਆ ਅਤੇ ਰੂਪ ਪਖ ਤੋਂ ਪੂਰੀ ਤਰ੍ਹਾਂ ਨਿਭਾਇਆ। ਅਧੀ ਤੁਕ ਪਉੜੀ ਵਿਚ ਵਿਸ਼ੇਸ਼ ਰੂਪ ਨਾਲ ਇਕ ਰਸ ਬੰਨ੍ਹਦੀ ਹੈ ਅਤੇ ਜਜ਼ਬੇ ਨੂੰ ਬੀਰ-ਰਸੀ ਢੰਗ ਨਾਲ ਚਿਤ੍ਰਦੀ ਹੈ,

Sri Satguru Jagjit Singh Ji Elibrary NamdhariElibrary@gmail.com

ਸੋਹਜ-ਸਵਾਦ ਨੂੰ ਉਤਪਨ ਕਰਦੀ ਹੈ ਜਿਵੇਂ ਅਸੀਂ ਉਪਰ ਵਾਲੀ ਉਦਾਹਰਣ ਵਿਚ ਪੇਸ਼ ਕਰ ਚੁਕੇ ਹਾਂ। ਇਥੇ ਹੋਰ ਉਦਾਹਰਣਾਂ ਦੇਖੋ :—

(ੳ) ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ ॥
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥
ਸਭ ਥਾਂਈ ਹੋਇ ਸਹਾਇ ॥

(ਅ) ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰ ਘਾਇਆ ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ ॥
ਕਿਨੀ ਤੇਰਾ ਅੰਤੁ ਨ ਪਾਇਆ ॥

(ੲ) ਕਿਨੇ ਨ ਜਿਤਾ ਜਾਈ ਮਹਿਖੇ ਦੈਂਤ ਨੂੰ ॥
ਤੇਰੀ ਸਾਮ ਤਕਾਈ ਦੇਵੀ ਦੁਰਗ ਸਾਹ ॥

ਉਪਰੋਕਤ ਉਦਾਹਰਣਾਂ ਦੀ ਅਧੀ ਤੁਕ ਬੜੇ ਜ਼ੋਰ ਨਾਲ ਕਵੀ ਦੇ ਜਜ਼ਬੇ ਦਾ ਪ੍ਰਗਟਾਵਾ ਕਰਦੀ ਹੈ—ਕਿਨੀ ਤੇਰਾ ਅੰਤ ਨਾ ਪਾਇਆ—ਇੰਨਾਂ ਸੁਣਨ ਨਾਲ ਪ੍ਰਮਾਤਮਾ ਦੀ ਅਪਾਰ ਸ਼ਕਤੀ, ਉਸ ਦੀ ਉੱਚਤਾ, ਉਸ ਦੀ ਵਿਸ਼ਾਲਤਾ ਆਦਿ ਦਾ ਨਕਸ਼ਾ ਅਖਾਂ ਅਗੇ ਫਿਰ ਜਾਂਦਾ ਹੈ। ਵਰਣਨ ਵਿਚ ਤੀਬਰਤਾ ਤੇ ਤੀਖਣਤਾ ਆ ਜਾਂਦੀ ਹੈ। ਇਕ ਪ੍ਰਕਾਰ ਦੀ ਚਾਲ ਅਤੇ ਘੁਕਰ ਬੱਝ ਜਾਂਦੀ ਹੈ। 'ਵਾਰ ਸ੍ਰੀ ਭਗਉਤੀ ਜੀ ਕੀ' ਦੇ ਵਿਸ਼ਲੇਸ਼ਣ ਤੋਂ ਇਹ ਸਿਟਾ ਨਿਕਲਦਾ ਹੈ ਕਿ ਹੇਠਲੀਆਂ (31) ਪਉੜੀਆਂ — 4,5,10,11,12,14,15,17,19,21, 24,25,26,27,28,29,30,31,32,33,34,35,36,37,38,39,40—

ਸਿਰਖੰਡੀ ਛੰਦ ਵਿਚ ਹਨ। ਬਾਕੀ ਪਉੜੀਆਂ 19,21,24,26 ਤੇ 28 ਮਾਤਰਾ ਵਾਲੇ ਹਨ।

ਸਿਰਖੰਡੀ ਛੰਦ ਦੀ ਪਰਿਭਾਸ਼ਾ ਵਿਦਵਾਨ ਇਸ ਪ੍ਰਕਾਰ ਕਰਦੇ ਹਨ—

ਇਸ ਵਿਚ ਛੰਦਾਂ ਵਿਚਕਾਰਲਾ ਤੁਕਾਂਤ ਮਿਲਦਾ ਹੈ ਤੇ ਅਖੀਰਲਾ ਨਹੀਂ ਮਿਲਦਾ, ਇਹ ਤਿੰਨ ਪ੍ਰਕਾਰ ਦਾ ਹੁੰਦਾ ਹੈ—(1) 21 ਮਾਤਰਾ, 12 ਤੇ 9 ਤੇ ਬਿਸਰਾਮ ਅੰਤ ਗੁਰੂ। (2) 22 ਮਾਤਰਾ, 12 ਤੇ 10 ਉਪਰ ਬਿਸਰਾਮ, ਪਹਿਲੇ ਤੁਕਾਂਤ ਦੇ ਅੰਤ ਲਘੂ ਦੂਜੇ ਦੇ ਅਤ ਗੁਰੂ। (3) 23 ਮਾਤਰਾ, 14 ਤੇ 9 ਤੇ ਬਿਸਰਾਮ। ਇਸ ਵਾਰ ਵਿਚ ਬਹੁਤ ਕਰਕੇ ਪਹਿਲਾ ਰੂਪ ਵਰਤਿਆ ਗਿਆ ਹੈ। ਉਦਾਹਰਣ ਲਈ ਹੇਠਲੀਆਂ ਤੁਕਾਂ ਨੂੰ ਦੇਖੋ :—

(1) ਬੱਦਲ[3] ਜਿਉ[2] ਮਹਿਖਾਸੁਰ[6], ਰਣ[2] ਵਿਚ[2] ਗਜਿਆ[4] = 11, + 8 = 19
(ਪਉੜੀ 16)

(2) ਦੁਹਾਂ[3] ਕੰਧਾਰਾਂ[5] ਮੁਹ[2] ਜੁੜੇ[2], ਦਲ[2] ਘੁਰੇ[3] ਨਗਾਰੇ[4] = 12, + 9 = 21
(ਪਉੜੀ 52)

(3) ਦੁਹਾ[3] ਕੰਧਾਰਾਂ[5] ਮੁਹ[3] ਜੁੜੇ[2], ਨਾਲਿ[3] ਧਉਂਸਾ[4] ਭਾਰੀ[4] = 13 + 11 = 24
(ਪਉੜੀ 18)

(4) ਤੈਹੀ$^{4}$ ਦੁਰਗਾ$^{4}$ ਸਾਜਿਕੈ,$^{5}$ ਦੈਂਤਾਂ$^{4}$ ਦਾ$^{3}$ ਨਾਸ$^{3}$ ਕਰਾਇਆ$^{6}$ = 13 + 15 = 28
(ਪਉੜੀ 2)

ਇੰਜ ਜੇ ਅਸੀਂ ਹੋਰ ਪਉੜੀਆਂ ਦੀਆਂ ਮਾਤਰਾ ਦੇਖਾਂਗੇ ਤਦ ਪਤਾ ਚਲੇਗਾ ਕਿ ਕਿਤੇ ਮਾਤਰਾ ਵਧ ਗਈਆਂ ਹਨ ਤੇ ਕਿਤੇ ਘਟ ਗਈਆਂ ਹਨ। ਸਾਰੀਆਂ ਤੁਕਾਂ ਦਾ ਵਿਸ਼ਲੇਸ਼ਣ ਕਰਕੇ ਜੇ ਦੇਖਿਆ ਜਾਏ ਤਦ ਮਾਤ੍ਰਕ ਗਿਣਤੀ ਦੀ ਸਖਤੀ ਨਾਲ ਪੈਰਵੀ ਨਹੀਂ ਕੀਤੀ ਗਈ, ਇਕ ਹੀ ਪਉੜੀ ਵਿਚ ਮਾਤਰਾ ਘਟ ਵਧ ਹੋ ਜਾਂਦੀਆਂ ਹਨ। ਪਰ ਲੈ ਤੇ ਚਾਲ ਵਿਚ ਕੋਈ ਫਰਕ ਨਹੀਂ ਆਉਂਦਾ। ਪੰਜਾਬੀ ਕਾਵਿ ਰਚਨਾ ਵਿਚ (ਖਾਸ ਕਰਕੇ ਪਉੜੀ ਛੰਦ ਵਿਚ), ਉਰਦੂ ਬਹਿਰਾਂ, ਜਾਂ ਹਿੰਦੀ ਦੇ ਛੰਦਾਂ ਵਾਂਗ ਮਾਤ੍ਰਿਕ ਗਿਣਤੀ ਦੀ ਪ੍ਰਵਾਹ ਨਹੀਂ ਕੀਤੀ ਗਈ, ਸਗੋਂ ਖੁਲ੍ਹ ਡੁਲ੍ਹ ਤੋਂ ਕੰਮ ਲਿਆ ਗਿਆ ਹੈ, ਪਰ ਸੰਗੀਤ ਨੂੰ ਹਥੋਂ ਨਹੀਂ ਜਾਣ ਦਿਤਾ ਕਿਉਂਕਿ ਜੇ ਮਾਤ੍ਰਿਕ ਗਿਣਤੀ ਦੀ ਪੈਰਵੀ ਸਖਤੀ ਨਾਲ ਕੀਤੀ ਜਾਂਦੀ ਤਦ ਲੈ, ਸੁਰ ਅਤੇ ਸੰਗੀਤ ਦਾ ਗਲ ਜ਼ਰੂਰ ਘੁਟਣਾ ਪੈਂਦਾ। ਸ੍ਰੀ ਗੁਰੂ ਨਾਨਕ ਦੇਵ ਤੋਂ ਹੀ ਖੁਲ੍ਹ ਡੁਲ੍ਹ ਦੀ ਰੀਤੀ ਚਲੀ ਆ ਰਹੀ ਸੀ, ਪਰ ਸੰਗੀਤ (ਰਾਗ) ਨੂੰ ਪ੍ਰਾਥਮਿਕਤਾ ਦਿਤੀ ਜਾਂਦੀ ਰਹੀ, ਸੋ ਇਨ੍ਹਾਂ ਤਥਾਂ ਨੂੰ ਦ੍ਰਿਸ਼ਟੀ ਕੋਣ ਵਿਚ ਰਖਦਿਆਂ ਕਲਗ਼ੀਧਰ ਨੇ ਉਨ੍ਹਾਂ ਲੀਹਾਂ ਤੇ ਹੀ ਚਲਣਾ ਮੁਨਾਸਬ ਖਿਆਲ ਕੀਤਾ ਅਤੇ ਇਸ ਵਾਰ ਨੂੰ ਸੰਗੀਤਮਈ ਬਣਾਈ ਰਖਿਆ।

ਜਿਥੇ-ਜਿਥੇ ਗੁਰੂ ਜੀ ਨੇ ਯੁਧ ਦਾ ਸਮਾਂ ਬੰਨ੍ਹਿਆ ਹੈ ਉਥੇ ਸੰਖਾਂ, ਭੇਰੀਆਂ, ਧਉਂਸਿਆਂ ਅਤੇ ਧਗਾਂ ਦੀ ਗੁੰਜਾਰ ਨੂੰ ਜ਼ਰੂਰ ਦਿਖਾਇਆ ਹੈ। ਇਹ ਸ਼ੋਰ,ਇਹ ਧੁਨਾਂ ਪਾਠਕ ਦੇ ਮਨ ਅੰਦਰ ਜੋਸ਼, ਵਲਵਲਾ ਅਤੇ ਸੂਰਬੀਰਤਾ ਦਾ ਤੂਫਾਨ ਪੈਦਾ ਕਰ ਦਿੰਦੀਆਂ ਹਨ ਜਿਵੇਂ—

ਪਉੜੀ (7) ਦੁਹਾ ਕੰਧਾਰਾਂ ਮੁਹਿ ਜੁੜੇ, ਢੋਲ ਸੰਖ ਨਗਾਰੇ ਬੱਜੇ ॥
ਪਉੜੀ (8) ਜੰਗ ਮੁਸਾਫਾ ਬਜਿਆ ਰਣ ਘੁਰੇ ਨਗਾਰੇ ਚਾਵਲੇ ॥
ਪਉੜੀ (9) ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥
ਪਉੜੀ (10) ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਾਨੀ ਜਾਦੂ-ਅਸਰ ਸੀ। ਜਿਹੜਾ ਸ਼ਬਦ ਵੀ ਇਸ ਕਾਨੀ ਵਿਚੋਂ ਨਿਕਲ ਗਿਆ ਉਹ ਇਕ ਸੂਰਮੇ ਦੀ ਸੂਰਤ ਵਿਚ ਲੜਾਈ ਕਰਨ ਲਈ ਤਿਆਰ ਬਰ ਤਿਆਰ ਦਿਖਾਈ ਦਿੰਦਾ ਹੈ। ਯੁਧਾਂ ਅਤੇ ਭਿਆਨਕ ਨਾਦਾਂ ਦਾ ਇਕ ਅਨੋਖੀ ਪ੍ਰਕਾਰ ਦਾ, ਸਤਗੁਰੂ ਨੇ ਸੁਮੇਲ ਕੀਤਾ ਹੈ ਅਤੇ ਉਨ੍ਹਾਂ ਦੇ ਆਪਣੇ ਬੀਰ ਰਸੀ ਤਜਰਬੇ ਸ਼ਾਮਲ ਹੋ ਕੇ ਕਵਿਤਾ ਦਾ ਰੰਗ ਬਹੁਤ ਹੀ ਚਮਕ ਉਠਿਆ ਹੈ।

ਕਵਿਤਾ ਦਾ ਬੀਰ ਰਸੀ ਰੰਗ ਬੰਨ੍ਹਣ ਲਈ ਆਪ ਜੀ ਨੂੰ ਸੂਖਮ (ਕੋਮਲ) ਤੇ ਖਰਵੇ ਸੁਰਾਂ ਦੀ ਵਰਤੋਂ ਵੀ ਕਰਨੀ ਪਈ ਹੈ, ਜਿਸ ਵਿਚ ਤਾਲ, ਲੈ ਪਰਵੇਸ਼ ਕਰ ਗਏ ਹਨ। ਵਾਰ ਦੀਆਂ ਤੁਕਾਂ ਪੜ੍ਹਨ ਵਿਚ ਚੁਸਤੀ ਅਤੇ ਜ਼ੋਰ ਪੂਰੇ ਜੋਬਨ ਵਿਚ ਆ ਜਾਂਦੇ ਹਨ।

ਅਸੀਂ ਇਹ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਕਵੀ

ਸਨ, ਉਚ ਕੋਟੀ ਦੇ ਕਲਾਕਾਰ, ਜ਼ਮਾਨੇ ਦੀ ਚਾਲ ਤੋਂ ਜਾਣੂ, ਵਿਦਵਤਾ ਦੇ ਸਾਗਰ, ਗਿਆਨ ਦੇ ਭੰਡਾਰ ਸਨ ਇਸ ਲਈ ਆਪ ਜੀ ਨੇ ਇਸ ਮਿਥਿਹਾਸਕ ਕਥਾ ਨੂੰ ਆਪਣੇ ਬੀਰ ਰਸੀ ਤਜਰਬੇ ਵਿਚ ਰੰਗ ਕੇ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਇਹ ਵਾਰ ਪੰਜਾਬੀ-ਵਾਰ ਸਾਹਿਤ ਵਿਚ ਅਦੁਤੀ ਬਣ ਗਈ ਹੈ ।

ਕੁਲ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਮੌਲਾਨਾ ਰੂਮ ਦੀ ਫਾਰਸੀ ਕ੍ਰਿਤ ਮਸਨਵੀ ਨੇ ਕੁਰਾਨ ਸ਼ਰੀਫ ਨਾਲੋਂ ਵਧ, ਫਾਰਸੀ ਦਾਨ ਦੁਨੀਆਂ ਵਿਚ ਅਸਰ ਪੈਦਾ ਕੀਤਾ । ਸਾਡਾ ਵਿਚਾਰ ਹੈ ਕਿ ਗੁਰੂ ਨਾਨਕ ਬਾਣੀ (ਗੁਰ ਬਾਣੀ) ਨੇ ਪੰਜਾਬੀ ਦਾਨ ਦੁਨੀਆਂ ਵਿਚ, ਵੇਦਾਂ, ਉਪਨਿਸ਼ਦਾਂ ਦੇ ਗਿਆਨ ਨਾਲੋਂ ਅਧਿਕ ਪ੍ਰਭਵ ਪਾਇਆ ਹੈ ।

ਜਦ ਅਰਜਨ ਮਹਾਂ ਭਾਰਤ ਦੇ ਯੁਧ ਵਿਚ ਪਹੁੰਚਿਆ, ਤਦ ਉਸ ਨੇ ਆਪਣੇ ਸਾਹਮਣੇ ਆਪਣੇ ਰਿਸ਼ਤੇਦਾਰਾਂ ਨੂੰ ਦੇਖਿਆ ਜਿਨ੍ਹਾਂ ਨੂੰ ਉਸ ਨੇ ਮਾਰ ਕੇ ਭਾਰਤ ਦੀ ਰਾਜ ਗੱਦੀ ਆਪਣੇ ਭਰਾ ਯੁਧਿਸ਼ਟਰ ਲਈ ਪ੍ਰਾਪਤ ਕਰਨੀ ਸੀ । ਉਸ ਵੇਲੇ ਦੇਹ-ਪਰੇਮ ਨੇ ਉਸ ਉਪਰ ਗਲਬਾ ਪਾ ਲਿਆ ਅਤੇ ਉਸ ਉਪਰ ਮੋਹ ਛਾ ਗਿਆ । ਸ੍ਰੀ ਕ੍ਰਿਸ਼ਨ ਜੀ ਨੇ ਉਸ ਵੇਲੇ ਗੀਤਾ ਦਾ ਗਿਆਨ ਦੇ ਕੇ ਅਰਜਨ ਨੂੰ ਕਰਤਵ ਪਾਲਣ ਲਈ ਉਤਸ਼ਾਹ ਦਿਤਾ । ਉਸ ਸਮੇਂ ਤੋਂ ਲੈ ਕੇ ਗੀਤਾ ਨੇ ਅਨੇਕ ਕਾਇਰਾਂ ਨੂੰ ਅਸਲੀ ਗਿਆਨ ਦੇ ਕੇ ਆਪਣੇ ਕਰਤਵ ਲਈ ਖੜਾ ਕੀਤਾ ਅਤੇ ਰਹਿੰਦੀ ਦੁਨੀਆਂ ਤਕ ਇਹ ਸਿਲਸਿਲਾ ਜਾਰੀ ਰਹੇਗਾ । ਸਾਡਾ ਵਿਚਾਰ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਬਚਿਤਰ ਨਾਟਕ ਵਿਚ ਆਪਣੇ ਜੀਵਨ ਬਾਰੇ ਦਸਦਿਆਂ ਹੋਇਆਂ ਜ਼ੋਰ ਦਿਤਾ ਹੈ ਕਿ ਮੈਂ ਇਥੇ ਦੁਸ਼ਟਾਂ ਨੂੰ ਮਾਰਨ ਅਤੇ ਸੰਤਾਂ ਨੂੰ ਉਬਾਰਨ ਵਾਸਤੇ ਆਇਆ ਹਾਂ । ਇਸ ਵਾਰ ਰਚਨਾ ਰਾਹੀਂ ਗੁਰੂ ਜੀ ਨੇ ਮਿਥਿਹਾਸਕ ਕਥਾ ਰਾਹੀਂ ਲੋਕਾਂ ਦੀ ਸੁਤੀ ਹੋਈ ਅਣਖ ਨੂੰ ਟੁੰਬਿਆ ਹੈ ਅਤੇ ਆਉਣ ਵਾਲੇ ਸਮਿਆਂ ਵਿਚ ਗੀਤਾ ਵਾਂਗ ਇਹ ਵਾਰ ਲੋਕਾਂ ਵਿਚ ਸੂਰਬੀਰਤਾ ਅਤੇ ਉਤਸ਼ਾਹ ਭਰਦੀ ਰਹੇਗੀ । ਇਸ ਵਾਰ ਦਾ ਅਸਰ ਇਹ ਹੋਇਆ ਕਿ ਉਸ ਵੇਲੇ ਪੰਜਾਬ ਦੀ ਜ਼ੁਲਮ-ਮਿਧੀ ਜਨਤਾ, ਅਰਜਨ ਵਾਂਗ ਉਠ ਖੜੀ ਹੋਈ ਅਤੇ ਜ਼ੁਲਮ ਦਾ ਟਾਕਰਾ ਡਟ ਕੇ ਕੀਤਾ । ਇਸ ਦਾ ਅਸਰ ਹਮੇਸ਼ਾ ਲਈ ਅਗੇ ਵਧਦਾ ਰਹੇਗਾ । ਇਸ ਵੇਲੇ ਪੰਜਾਬੀ ਵਿਦਵਾਨਾਂ ਦਾ ਕਰਤਵ ਹੈ ਕਿ ਉਹ ਇਸ ਵਾਰ ਨੂੰ ਦੂਜੀਆਂ ਜ਼ਬਾਨਾਂ ਵਿਚ ਅਨੁਵਾਦਣ ਅਤੇ ਬਾਕੀ ਦੁਨੀਆਂ ਨੂੰ ਇਸ ਤੋਂ ਜਾਣੂ ਕਰਵਾਉਣ ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੮

# ਪੰਜਾਬੀ ਵਾਰ

## (ਬੀਰ-ਰਸ ਭਰਪੂਰ, ਪੰਜਾਬੀ ਸਾਹਿਤ)

**ਵਾਰ**, ਪਦ ਦੇ ਅਰਥ—ਮੁਹਾਸਰਾ, ਹਮਲਾ, ਜੰਗ, ਯੁਧ, ਤਲਵਾਰ ਦਾ ਵਾਰ ਆਦਿ— ਹਨ। ਇਹ ਸ਼ਬਦ, ਸੰਸਕ੍ਰਿਤ ਦੇ ਵ੍ਰਿ (ਵ੍ਰ) ਧਾਤੂ ਤੋਂ ਨਿਕਲਿਆ ਮੰਨਿਆ ਜਾਂਦਾ ਹੈ। ਇਹਨਾਂ ਅਰਥਾਂ ਵਿਚ ਇਹ ਪਦ (ਮੰਡਲ 1, ਸੂਕਤ 32, ਮੰਤਰ 12), ਰਿਗ ਵੇਦ ਵਿਚ ਵੀ ਵਰਤਿਆ ਹੋਇਆ ਹੈ। ਇਸ ਲਈ ਵਾਰ ਦੇ ਅਰਥ ਰੋਕਣਾ, ਹਮਲਾ ਕਰਨਾ, ਹਮਲਾ ਰੋਕਣਾ ਆਦਿ ਦੇ ਹੋ ਗਏ ਹਨ। ਐਸਾ ਪ੍ਰਤੀਤ ਹੁੰਦਾ ਹੈ ਕਿ ਸਮੇਂ ਦੇ ਗੇੜ ਅਤੇ ਚਕਰ ਵਿਚ ਇਹ ਪਦ ਆਪਣੇ ਅਰਥ ਤਬਦੀਲ ਕਰਦਾ ਹੋਇਆ, ਬੀਰ-ਰਸ ਭਰਪੂਰ ਗੀਤ ਦੇ ਅਰਥ ਵਿਚ ਪ੍ਰਚਲਤ ਹੋ ਗਿਆ। ਇਹ ਵੀ ਹੋ ਸਕਦਾ ਹੈ ਕਿ ਵਾਰ "ਜਸ-ਭਰਪੂਰ ਗੀਤ" ਦੇ ਅਰਥਾਂ ਵਿਚ "ਵਾਰਤਾ ਪਦ" ਤੋਂ ਸੰਖੇਪ ਹੋ ਕੇ ਬਣਿਆ ਹੋਵੇ। "ਵਾਰਤਾ" ਪਦ 'ਵ੍ਰਿਤ' ਧਾਤੂ ਤੋਂ ਨਿਕਲਿਆ ਹੈ, ਜਿਸ ਦੇ ਅਰਥ ਬੋਲਣਾ ਜਾਂ ਵਰਣਨ ਕਰਨਾ ਹੈ। ਸੰਸ਼ਕ੍ਰਿਤ ਵਿਚ 'ਵਾਰਵਾਨਿ' ਪਦ ਉਤਮ ਗਵਯੇ ਦੇ ਅਰਥਾਂ ਵਿਚ ਮਿਲਦਾ ਹੈ। ਹੋ ਸਕਦਾ ਹੈ ਕਿ 'ਵਾਰਵਾਨਿ' ਦਾ ਸੰਖੇਪ "ਵਾਰ" ਸ਼ਬਦ ਬਣ ਗਿਆ ਹੋਵੇ। ਅੰਗਰੇਜ਼ੀ ਵਿਚ "ਵਾਰ = WAR" ਸ਼ਬਦ ਦੇ ਅਰਥ ਯੁਧ ਹੀ ਹਨ। ਪ੍ਰਾਚੀਨ ਆਰੀਆਂ ਦੇ ਬਜ਼ੁਰਗਾਂ ਨੂੰ, ਜਿਨ੍ਹਾਂ ਦਾ ਨਿਵਾਸ ਸਥਾਨ ਯੋਰੇਸ਼ੀਆ (Europe+Asia) ਦੇ ਮੈਦਾਨ ਦਸੇ ਜਾਂਦੇ ਹਨ, ਉਨ੍ਹਾਂ ਨੂੰ Wiros ਵਿਰੋਸ ਕਿਹਾ ਜਾਂਦਾ ਸੀ। ਭਾਸ਼ਾ ਵਿਗਿਆਨੀਆਂ ਦਾ ਵਿਚਾਰ ਹੈ ਕਿ ਇਸੇ ਵਿਰੋਸ ਸ਼ਬਦ ਤੋਂ ਅੰਗਰੇਜ਼ੀ ਦਾ 'war' ਵਾਰ ਅਤੇ 'warrior=ਯੋਧਾ' ਨਿਕਲੇ ਹਨ। ਹੋ ਸਕਦਾ ਹੈ ਕਿ ਪੰਜਾਬੀ ਦੇ ਸ਼ਬਦ—ਵੀਰ (ਭਰਾ) ਅਤੇ ਬੀਰ—ਵੀ ਇਸੇ ਪ੍ਰਾਚੀਨ ਆਰਿਆਈ ਸ਼ਬਦ ਦੀ ਉਪਜ ਹੋਣ।

ਅਜ ਕਲ ਪੰਜਾਬੀ ਸਾਹਿਤ ਵਿਚ ਇਸ ਦੇ ਅਰਥ, ਯੁਧ ਸਬੰਧੀ ਕਾਵਿ ਦੇ ਹਨ ਅਤੇ ਉਹ ਬੀਰ-ਰਸੀ ਰਚਨਾ ਹੁੰਦੀ ਹੈ, ਜਿਸ ਵਿਚ ਸੂਰਬੀਰਤਾ, ਦਲੇਰੀ, ਬਹਾਦਰੀ ਆਦਿ ਦਾ ਵਰਣਨ ਹੋਵੇ। ਵਾਰ ਸ਼ਬਦ ਦਾ ਅਰਥ 'ਪੌੜੀ' (ਨਿ: ਸ੍ਰੇਣੀ) ਛੰਦ ਵੀ ਹੋ ਗਿਆ ਹੈ ਕਿਉਂਕਿ ਯੋਧਿਆਂ ਦੀ ਸੂਰਬੀਰਤਾ ਦਾ ਜਸ ਪੰਜਾਬੀ ਕਵੀਆਂ ਨੇ ਬਹੁਤ ਕਰਕੇ ਇਸੇ ਛੰਦ ਵਿਚ ਕਾਨੀ-ਬਧ (ਲਿਖਿਆ) ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਤਾਰ ਦੀ ਮਹਿਮਾ ਭਰੀ ਬਾਣੀ ਜੋ ਪਉੜੀ ਛੰਦਾਂ ਨਾਲ ਸ਼ਲੋਕ ਮਿਲਾ ਕੇ ਲਿਖੀ ਗਈ ਹੈ ਵਾਰ ਨਾਂ ਨਾਲ ਹੀ ਪ੍ਰਸਿਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲੋਂ ਨੌਂ ਬੀਰ-ਰਸ ਭਰਪੂਰ, ਰਾਜਪੂਤ ਰਾਜਿਆਂ ਦੇ ਜਸ ਨਾਲ ਪੂਰਣ, ਬਹੁਤ ਹੀ ਪ੍ਰਸਿਧ—ਰਾਏ ਕਮਾਲ ਦੀ ਮਉਜ ਦੀ ਵਾਰ, ਟੁੰਡੇ ਅਸਰਾਜੇ ਦੀ ਵਾਰ,

ਸਿਕੰਦਰ ਇਬਰਾਹੀਮ ਦੀ ਵਾਰ, ਲਲਾ ਬਹਿਲੀਮਾਂ ਦੀ ਵਾਰ, ਹਸਨੇ ਮਹਮੇ ਦੀ ਵਾਰ, ਮੂਸੇ ਦੀ ਵਾਰ, ਮਲਕ ਮੁਰੀਦ ਦੀ ਵਾਰ, ਚੰਦਰਹੜੇ ਸੋਹੀਏ ਦੀ ਵਾਰ, ਯੋਧੇ ਤੇ ਰਾਣੇ ਕੈਲਾਸ਼ ਦੀ ਵਾਰ—ਸਨ, ਜਿਨ੍ਹਾਂ ਦੀ ਧੁਨੀਆਂ ਉਪਰ ਗ੍ਰੰਥ ਸਾਹਿਬ ਵਾਲੀਆਂ ਵਾਰਾਂ ਨੂੰ ਗਾਉਣ ਦਾ ਹੁਕਮ ਹੈ ਅਤੇ ਉਹਨਾਂ ਵਾਰਾਂ ਦੀ ਸੰਖਿਆ 22 ਹੈ, ਤੇ ਵੇਰਵਾ ਇਸ ਪ੍ਰਕਾਰ ਹੈ—ਸ੍ਰੀ ਰਾਗ ਦੀ (ਵਾਰ), ਮਾਝ ਦੀ, ਗਉੜੀ ਦੀਆਂ ਦੋ, ਆਸਾ ਦੀ, ਗੂਜਰੀ ਦੀਆਂ ਦੋ, ਬਿਹਾਗੜੇ ਦੀ, ਵਡਹੰਸ ਦੀ, ਸੋਰਠ ਦੀ, ਜੈਤ ਸ੍ਰੀ ਦੀ, ਸੂਹੀ ਦੀ, ਬਿਲਾਵਲ ਦੀ. ਰਾਮ ਕਲੀ ਦੀਆਂ ਤਿੰਨ, ਮਾਰੂ ਦੀਆਂ ਦੋ, ਬਸੰਤ ਦੀ, ਮਲਾਰ ਦੀ ਅਤੇ ਕਾਨੜੇ ਦੀ (ਵਾਰ)।

**ਪੰਜਾਬੀ-ਵਾਰ-ਸਾਹਿਤ**—ਸੰਸਾਰ ਵਿਚ ਸਾਨੂੰ ਦੋ ਪ੍ਰਕਾਰ ਦੇ ਸੂਰਮੇ ਮਿਲਦੇ ਹਨ—ਇਕ ਉਹ ਜਿਨ੍ਹਾਂ ਨੇ ਅਧਿਆਤਮਕ ਖੇਤਰ ਵਿਚ ਗਿਆਨ ਇੰਦ੍ਰੀਆਂ ਤੇ ਕਾਬੂ ਪਾ ਕੇ ਮਾਨਵਤਾ, ਭਗਤੀ,ਪਰੇਮ ਆਦਿ ਗੁਣਾਂ ਦਾ ਪ੍ਰਚਾਰ ਕੀਤਾ ਅਤੇ ਬਦੀਆਂ ਉਪਰ ਜਿਤ ਪ੍ਰਾਪਤ ਕੀਤੀ। ਜਿਵੇਂ ਧਰੂ, ਪ੍ਰਹਲਾਦ, ਹਜ਼ਰਤ ਈਸਾ, ਮੂਸਾ, ਇਬਰਾਹੀਮ, ਮਹਾਤਮਾ ਬੁਧ, ਸ੍ਰੀ ਗੁਰੂ ਨਾਨਕ, ਅਰਜਨ ਗੁਰੂ, ਜ਼ਿਕਰੀਆਂ, ਮਨਸੂਰ, ਸਰਮਦ, ਸ਼ਮਸਤਬ੍ਰੇਜ਼ ਆਦਿ ਹੋਏ ਹਨ, ਪਰ ਇਹ ਸਭ ਮਹਾਤਮਾ ਇਸ਼ਕ ਹਕੀਕੀ (ਪ੍ਰਭੂ-ਪਰੇਮ) ਦੇ ਪੁਜਾਰੀ ਸਨ। ਇਸ਼ਕ ਹਕੀਕੀ ਤੋਂ ਬਾਦ, ਇਸ਼ਕ ਮਜਾਜ਼ੀ ਦੇ ਖੇਤਰ ਵਿਚ—ਰਾਂਝਾ ਹੀਰ, ਲੈਲਾ ਮਜਨੂੰ, ਸ਼ੀਰੀ ਫਰਹਾਦ, ਸੋਹਣੀ ਮਹੀਂਵਾਲ, ਸਸੀ ਪੁਨੂੰ, ਮਿਰਜ਼ਾ ਸਾਹਿਬਾਂ ਆਦਿ—ਦੇ ਨਾਂ ਮਿਲਦੇ ਹਨ। ਦੂਜੀ ਪ੍ਰਕਾਰ ਦੇ ਉਹ ਸੂਰਬੀਰ ਹਨ ਜਿਨ੍ਹਾਂ ਨੇ ਸ਼ਕਤੀ ਦੇ ਮਾਧਿਅਮ ਨਾਲ ਮਨੁਖ ਜਾਤੀ ਅਤੇ ਮਾਨਵਤਾ ਦੀ ਰਖਿਆ ਲਈ ਸਰੀਰਕ ਯੁਧ ਲੜੇ ਅਤੇ ਆਪਣੇ ਮਕਸਦ ਵਿਚ ਸਫਲ ਹੋਏ। ਜਿਵੇਂ—ਰਾਮ-ਕ੍ਰਿਸ਼ਨ, ਅਰਜਨ-ਭੀਮ, ਪੋਰਸ-ਸਿਕੰਦਰ, ਜੈਮਲ-ਫਤਾ, ਰਾਣਾ ਪ੍ਰਤਾਪ-ਸ਼ਿਵਾ ਜੀ, ਗੁਰੂ ਹਰਿ ਗੋਬਿੰਦ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਦਿ ਹੋਏ ਹਨ।

ਪੰਜਾਬ ਮੁਢ ਕਦੀਮਾਂ ਤੋਂ ਹੀ ਵਿਦੇਸ਼ੀ ਹਮਲਾਆਵਰਾਂ ਦੀ ਰਣ ਭੂਮੀ ਬਣਿਆ ਚਲਿਆ ਆ ਰਿਹਾ ਹੈ। ਦਰਾਵੜ, ਆਰੀਏ, ਯੂਨਾਨੀ, ਸਥੇਨ, ਹੂਨ, ਪਾਰਥੀਅਨ, ਅਰਬ, ਤੁਰਕ ਅਤੇ ਅਫਗਾਨ ਸਭ ਪੰਜਾਬ ਅਤੇ ਸਿੰਧ ਵਲੋਂ ਹੁੰਦੇ ਹੋਏ ਅਗੇ ਵਧਦੇ ਰਹੇ। ਇਸ ਲਈ ਪੰਜਾਬ ਨਿਵਾਸੀਆਂ ਨੂੰ ਆਏ ਦਿਨ ਦੁਸ਼ਮਨਾਂ ਦਾ ਮੁਕਾਬਲਾ ਕਰਨਾ ਪੈਂਦਾ ਰਿਹਾ। ਇਸ ਲਈ ਕੁਦਰਤੀ ਤੌਰ ਤੇ ਇਥੇ ਬੀਰ-ਰਸੀ ਕਾਵਿ ਦਾ ਪੈਦਾ ਹੋਣਾ ਜ਼ਰੂਰੀ ਸੀ। ਪੰਜਾਬ ਯੋਧਿਆਂ, ਸੂਰਮਿਆਂ ਅਤੇ ਬਹਾਦਰਾਂ ਦਾ ਦੇਸ਼ ਹੈ। ਪੁਰਾਣੇ ਭਾਰਤੀ ਬੀਰ-ਰਸੀ ਸਾਹਿਤ ਵਜੋਂ ਮਹਾਂ ਭਾਰਤ ਅਤੇ ਰਾਮਾਇਣ ਮੌਜੂਦ ਸਨ। ਵਾਰ ਸਾਹਿਤ ਵਾਸਤਵ ਵਿਚ ਮੁਸਲਮਾਨੀ ਰਾਜ ਦੇ ਸਮੇਂ ਦੀ ਉਪਜ ਹੈ, ਕਿਉਂਕਿ ਇਸ ਵੇਲੇ ਪੰਜਾਬੀਆਂ ਨੂੰ ਆਪਣੀ ਸੁਤੰਤਰਤਾ ਲਈ ਸੰਘਰਸ਼ ਕਰਨਾ ਪੈ ਰਿਹਾ ਸੀ। ਬੀਰਾਂ ਵਿਚ ਉਤਸ਼ਾਹ ਭਰਨ ਲਈ, ਬੀਰ-ਰਸੀ ਕਾਵਿ ਨੂੰ ਮਾਧਿਅਮ ਬਣਾਇਆ ਗਿਆ। ਮਿਰਾਸੀ, ਢਾਡੀ ਅਤੇ ਭਟਾਂ ਆਦਿ ਨੇ ਇਸ ਕਿਸਮ ਦੇ ਸਾਹਿਤ ਦੀ ਰਚਨਾ ਕਰਨੀ ਸ਼ੁਰੂ ਕੀਤੀ ਇਸੇ ਸਮੇਂ ਹਿੰਦੀ ਸਾਹਿਤ ਵਿਚ ਬੀਰ-ਗਾਥਾ ਕਾਲ ਦੇ ਸਾਹਿਤ ਦੀਆਂ ਰਚਨਾਵਾਂ ਪਾਈਆਂ ਜਾਂਦੀਆਂ ਹਨ ਜਿਨ੍ਹਾਂ ਦਾ ਨਾਂ ਰਾਸੋ ਜਾਂ ਰਾਸਕ ਹੈ। ਇਸ

Sri Satguru Jagjit Singh Ji Elibrary NamdhariElibrary@gmail.com

*ਰਾਸੋ ਨਾਮੀ ਸਾਹਿਤ ਵਿਚ ਬੀਰ-ਰਸ ਜ਼ਰੂਰ ਸੀ ਪਰ ਇਸ ਦੇ ਨਾਲ-ਨਾਲ ਗੌਣ ਰੂਪ ਵਿਚ ਸ਼ਿੰਗਾਰ ਰਸ ਵੀ ਚਲਦਾ ਰਹਿੰਦਾ ਸੀ, ਪਰ ਇਸ ਦੇ ਉਲਟ ਪੰਜਾਬੀ ਵਾਰ ਸਾਹਿਤ ਵਿਚ ਬੀਰ-ਰਸ ਨੂੰ ਹੀ ਪ੍ਰਧਾਨਤਾ ਹੈ ।

ਪੰਜਾਬੀ ਸਾਹਿਤ ਵਿਚ ਵਾਰ ਉਹ ਕਾਵਿ ਸ਼ੈਲੀ ਹੈ ਜਿਸ ਰਾਹੀਂ ਯੁਧ ਵਰਣਨ ਪਉੜੀਆਂ ਦੀ ਬਣਤਰ ਅਧੀਨ ਦਸੀ ਜਾਂਦੀ ਹੈ । ਪਉੜੀ, ਵਾਰ ਦਾ ਜ਼ਰੂਰੀ ਅੰਗ ਹੈ, ਜੇ ਇਸ ਛੰਦ ਵਿਚ ਯੁਧ ਦਾ ਵਰਣਨ ਨਾ ਕੀਤਾ ਜਾਏ ਅਤੇ ਕਿਸੇ ਹੋਰ ਛੰਦ ਵਿਚ ਯੁਧ ਨੂੰ ਭਾਵੇਂ ਬੰਨ੍ਹਿਆ ਜਾਵੇ, ਉਹ ਰਚਨਾ ਵਾਰ ਨਹੀਂ ਸਮਝੀ ਜਾਏਗੀ । ਸੋ ਪੰਜਾਬੀ ਸਾਹਿਤ ਵਿਚ ਪਉੜੀ

---

*ਰਾਸੋ ਨਾਂ ਨਾਲ ਮਿਲਦੀਆਂ ਰਚਨਾਵਾਂ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਵਿਚ ਨਹੀਂ ਮਿਲਦੀਆਂ, ਉਹ ਪਹਿਲੋਂ ਪਹਿਲ ਅਪਭ੍ਰੰਸ਼ ਵਿਚ ਅਤੇ ਇਸ ਤੋਂ ਮਗਰੋਂ ਹਿੰਦੀ ਅਤੇ ਗੁਜਰਾਤੀ ਵਿਚ ਮਿਲਦੀਆਂ ਹਨ । ਇਹ ਰਚਨਾਵਾਂ ਦੋ ਪ੍ਰਕਾਰ ਦੀਆਂ ਹਨ—ਇਕ ਤੇ ਗੀਤ ਨ੍ਰਿਤਪਰਕ ਹਨ ਤੇ ਦੂਜੀ ਛੰਦ ਵੈਵਿਧ ਪੂਰਕ । ਗੀਤ ਨ੍ਰਿਤ-ਪਰਕ ਧਾਰਾ ਪਛਮੀ ਰਾਜਸਥਾਨ ਤੇ ਗੁਜਰਾਤ ਵਿਚ ਵਿਸ਼ੇਸ਼ ਰੂਪ ਨਾਲ ਵਿਕਾਸ ਸ਼ੀਲ ਹੋਈਆਂ ਅਤੇ ਦੂਜੀ ਪ੍ਰਕਾਰ ਦੀਆਂ ਰਚਨਾਵਾਂ ਪੂਰਬੀ ਰਾਜਸਥਾਨ ਤੇ ਬਾਕੀ ਹਿੰਦੀ ਪ੍ਰਦੇਸ਼ ਵਿਚ ਅਧਿਕ ਵਿਕਸਤ ਹੋਈਆਂ ।

ਰਾਸ ਸ਼ਬਦ ਦੇ ਸੋਮੇ ਬਾਰੇ ਅਨੇਕ ਖਿਆਲ ਦਿਤੇ ਗਏ ਹਨ—ਰਾਜਸਯੂ, ਰਹਸਿਯ, ਰਸਾਇਣ ਆਦਿ—ਅਨੇਕ ਸ਼ਬਦਾਂ ਨਾਲ ਰਾਸੋ ਦਾ ਵਿਕਾਸ ਕਿਹਾ ਗਿਆ ਹੈ ਪਰ ਇਸ ਦਾ ਅੰਤਮ ਸਿਟਾ ਕਢਿਆ ਗਿਆ ਹੈ ਕਿ 'ਰਾਸੋ' ਨਾਮ ਦਾ ਵਿਕਾਸ 'ਰਾਸ' ਅਤੇ 'ਰਾਸਕ' ਤੋਂ ਹੋਇਆ ਹੈ । 'ਰਾਸਕ' ਨਾਮੀ ਗ੍ਰੰਥ ਵੀ ਇਸ ਨਾਲ ਸਬੰਧ ਰਖਦੇ ਹਨ । ਇਨ੍ਹਾਂ ਗ੍ਰੰਥਾਂ ਵਿਚ ਆਮ ਤੌਰ ਤੇ ਬੀਰ-ਰਸ ਨੂੰ ਪਰਧਾਨਤਾ ਹੈ ਤੇ ਬਾਕੀ ਰਸ ਅੰਗ ਮਾਤਰ ਰਹਿ ਜਾਂਦੇ ਹਨ । ਸ਼ਿੰਗਾਰ ਰਸ ਵੀ ਇਨ੍ਹਾਂ ਵਿਚ ਕਾਫੀ ਮਾਤਰਾ ਵਿਚ ਪਾਇਆ ਜਾਂਦਾ ਹੈ, ਇਨ੍ਹਾਂ ਦੇ ਕੁਝ ਨਾਂ ਇਹ ਹਨ :—

1. ਭੁੰਜਰਾਸ, 2. ਸੰਦੇਸ ਹਾਸਕ (ਅਬਦੁਲ ਰਹਿਮਾਨ ਮੁਲਤਾਨੀ), 3. ਪ੍ਰਿਥਵੀ ਰਾਜ-ਰਾਸੋ (ਚੰਦ ਬ੍ਰਦਾਈ), 4. ਹਮੀਰ ਰਾਸੋ, 5. ਬੁਧੀ ਰਾਸੋ (ਜਲਹ). 6. ਪ੍ਰਮਾਲ ਰਾਸੋ, 7. ਰਾਉ ਜੇਤ ਸੀਰੋ ਰਾਸੋ, 8. ਵਿਜੈਪਾਲ ਰਾਸੋ, 9. ਰਾਮ ਰਾਸੋ (ਮਾਧਵ ਦਾਸ), 10. ਰਾਣਾ ਰਾਸੋ (ਦਿਆਲ ਕਵਿ), 11. ਰਤਨ ਰਾਸੋ (ਕੰਭਕਰਨ), 12. ਕਾਇਮ ਰਾਸੋ (ਨਿਆਮਤ ਖਾਂ ਜਾਨ), 13. ਸ਼ਤ੍ਰੁਸਾਲ ਰਾਸੋ, 14. ਮਾਕਣ ਰਾਸੋ (ਕੀਰਤੀ ਸੁੰਦਰ), 15. ਜਗਤ ਸਿੰਘ ਰਾਸੋ (ਗਿਰਧਰ ਚਾਰਣ) 16. ਹਮੀਰ ਰਾਸੋ (ਜੋਧ ਰਾਜ), 17. ਖੁਮਾਣ ਰਾਸੋ (ਦਲਪਤੀ ਵਿਜੈ) । ਇਸ ਸਾਹਿਤ ਵਿਚ ਬੀਰ-ਰਸ ਜ਼ਰੂਰ ਪ੍ਰਧਾਨ ਹੈ, ਪਰ 'ਵਾਰ ਸ੍ਰੀ ਭਗਉਤੀ ਜੀ ਕੀ' ਵਿਚ ਜਿਸ ਪਵਿਤਰ ਬੀਰ-ਰਸ ਤੋਂ ਕੰਮ ਲਿਆ ਗਿਆ ਹੈ, ਉਸ ਦਾ ਦਿਗ ਦਰਸ਼ਨ ਇਹਨਾਂ ਰਚਨਾਵਾਂ ਵਿਚ ਨਹੀਂ ਹੁੰਦਾ ਕਿਉਂਕਿ ਆਮ ਤੌਰ ਤੇ ਇਹਨਾਂ ਗ੍ਰੰਥਾਂ ਦੇ ਨਾਇਕ ਮਨੁਖੀ ਰਾਜੇ ਜਾਂ ਸਰਦਾਰ ਹਨ, ਜਿਨ੍ਹਾਂ ਦੀ ਸੂਰਬੀਰਤਾ ਦਾ ਵਰਣਨ ਹੈ, ਤੇ ਨਾਲ-ਨਾਲ ਉਹਨਾਂ ਦੇ ਦੁਨੀਆਵੀ ਪਿਆਰ ਦਾ ਨਕਸ਼ਾ ਵੀ ਖਿਚਿਆ ਗਿਆ ਹੈ ।

Sri Satguru Jagjit Singh Ji Elibrary NamdhariElibrary@gmail.com

ਛੰਦ ਵਾਰ ਦਾ ਸਰੀਰ ਹੈ ਅਤੇ ਕਥਾ ਵਸਤੂ ਇਸ ਦੀ ਰੂਹ ਹੈ । ਹਰ ਜੰਗੀ ਰਚਨਾ ਵਾਰ ਨਹੀਂ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਥ ਨੂੰ ਇਹਨਾਂ ਸ਼ਬਦਾਂ ਵਿਚ ਸਪਸ਼ਟ ਕੀਤਾ ਹੈ ।

"ਦੁਰਗਾ ਪਾਠ ਬਣਾਇਆ ਸਭੇ ਪਉੜੀਆਂ"

ਜਿਸ ਦਾ ਭਾਵ ਇਹ ਹੈ ਕਿ ਗੁਰੂ ਜੀ ਪਉੜੀ ਬਧ ਰਚਨਾ ਨੂੰ ਵਾਰ ਖਿਆਲ ਕਰਦੇ ਸਨ । ਇਸ ਸਾਰੀ ਬਹਿਸ ਦਾ ਇਹ ਸਿਟਾ ਨਿਕਲਿਆ ਕਿ ਵਾਰ ਸਾਹਿਤ ਪਉੜੀ ਛੰਦ ਵਿਚ ਰਚਿਆ ਜਾਂਦਾ ਹੈ ਅਤੇ ਇਹ ਸ਼ੈਲੀ ਕੇਵਲ ਪੰਜਾਬੀ ਵਾਰ ਨਾਲ ਸਬੰਧ ਰਖਦੀ ਹੈ ਤੇ ਸਦਾ ਇਸ ਰਚਨਾ ਦਾ ਵਿਸ਼ਾ ਕੋਈ ਯੁਧ-ਵਾਰਤਾ ਹੁੰਦੀ ਹੈ ।

ਵਾਸਤਵ ਵਿਚ ਪਉੜੀ ਛੰਦ ਹੀ ਇਤਨੀ ਤੇਜ਼ੀ ਸਰਲਤਾ, ਬਲਾਗਤ ਅਤੇ ਫਸਾਹਤ ਨਾਲ ਯੁਧ-ਕਥਾ ਨੂੰ ਬਿਆਨ ਸਕਦਾ ਹੈ। ਇਸ ਪਉੜੀ ਰਾਹੀਂ, ਰਣ ਭੂਮੀ ਅੰਦਰ ਸੂਰਬੀਰਾਂ ਦੀ ਹੁਕਾਰ, ਬਿਜਲੀ ਵਤ ਚਮਕਦੀਆਂ ਤੇ ਚਲਦੀਆਂ ਤਲਵਾਰਾਂ, ਤੀਰਾਂ ਦੀ ਫੁਰਤੀ, ਕਾੜ-ਕਾੜ ਹਥਿਆਰਾਂ ਦੇ ਫਟ, ਨਗਾਰੇ ਤੇ ਦਮਾਮਿਆਂ ਦੀ ਗੜਗਜ, ਮੁਨਾਰਿਆਂ ਵਾਂਗ ਡਿਗਦੇ ਸੂਰਮੇ, ਲਤਾਂ ਬਾਂਹ ਅਤੇ ਸਰੀਰ ਦੇ ਮੋਛੇ, ਤੁਰਿਆਂ ਦਾ ਨਚਾਉਣਾ, ਬੰਦੂਕਾਂ ਦੀ ਤਰੜ-ਤਰੜ, ਇਹ ਸਭ ਨਜ਼ਾਰੇ ਠੀਕ ਤਰ੍ਹਾਂ ਪੇਸ਼ ਕੀਤੇ ਜਾ ਸਕਦੇ ਹਨ । ਪਉੜੀ ਛੰਦ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਇਹ ਬਹੁਤ ਪ੍ਰਕਾਰ ਦਾ ਹੈ । ਛੋਟੀਆਂ ਤੇ ਲੰਮੀਆਂ ਤੁਕਾਂ ਇਸ ਵਿਚ ਘੜੀਆਂ ਜਾ ਸਕਦੀਆਂ ਹਨ । ਪੁਰਾਣੇ ਵਾਰ ਸਾਹਿਤ ਨੂੰ ਦੇਖਿਆਂ ਪਤਾ ਚਲਦਾ ਹੈ ਕਿ 30 ਜਾਂ 35 ਕਿਸਮ ਦੀਆਂ ਪਉੜੀਆਂ ਮਿਲ ਜਾਂਦੀਆਂ ਹਨ । 21 ਮਾਤਰਾ ਤੋਂ ਲੈ ਕੇ 42 ਮਾਤਰਾ ਤਕ ਦੀਆਂ ਪਉੜੀਆਂ ਉਪਲਭਦ ਹਨ ।

ਪੰਜਾਬੀ ਵਾਰ ਕਾਵਿ-ਸ਼ੈਲੀ ਵਿਚ ਕਵੀ ਦੇ ਭਾਵ, ਜਜ਼ਬਾਤ, ਵਲਵਲੇ ਅਤੇ ਜੋਸ਼ ਦਗਦਗ ਕਰਦੇ ਨਜ਼ਰੀਂ ਆਉਂਦੇ ਹਨ, ਜਿਨ੍ਹਾਂ ਨੂੰ ਦੇਖਦਿਆਂ ਹੀ ਮੁਰਦਾ ਦਿਲਾਂ ਵਿਚ ਨਵੀਂ ਜਾਨ ਸੰਚਾਰ ਕਰ ਉਠਦੀ ਹੈ । ਪੰਜਾਬੀ ਵਾਰਾਂ ਵਿਚ ਇਕ ਹੋਰ ਰਵਾਇਤ ਪ੍ਰਚਲਤ ਹੈ ਕਿ ਮੁਢ ਵਿਚ ਨਾਰਦ ਅਤੇ ਕਲਾ ਦੇ ਝਗੜੇ ਤੋਂ ਕਿਸੇ ਯੁਧ ਦਾ ਮੁਢ ਬਝਦਾ ਹੈ । ਚੰਡੀ-3 ਵਿਚ ਗੁਰੂ ਜੀ ਨੇ ਇਸ ਰਵਾਇਤ ਨੂੰ ਕਾਇਮ ਰਖਿਆ ਹੈ—

ਨਚੀ ਕਲ ਸਰੋ ਸਰੀ, ਕਲ ਨਾਰਦ ਡਉਰੂ ਵਾਇਆ ॥

**ਪੰਜਾਬੀ ਵਾਰ ਸਾਹਿਤ-ਭੰਡਾਰ**—ਪਿਛੇ ਅਸੀਂ ਨੌ ਵਾਰਾਂ ਜਿਨ੍ਹਾਂ ਦੀ ਧੁਨੀਆਂ ਉਪਰ ਸ੍ਰੀਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਦੇ ਗਉਣ ਦਾ ਹੁਕਮ ਹੈ ਤੇ ਗੁਰੂ ਗ੍ਰੰਥ ਸਾਹਿਬ ਦੀਆਂ 22 ਵਾਰਾਂ ਦਾ ਜ਼ਿਕਰ ਕਰ ਚੁਕੇ ਹਾਂ । ਹੁਣ ਅਸੀਂ ਹੇਠ ਵਿਦਵਾਨਾਂ ਦੀ ਖੋਜ ਅਨੁਸਾਰ ਕੁਝ ਹੋਰ ਵਾਰਾਂ ਦੇ ਨਾਂ ਪੇਸ਼ ਕਰ ਰਹੇ ਹਾਂ :—

(1) *ਭਾਈ ਗੁਰਦਾਸ ਦੀਆਂ ਅਧਿਆਤਮਕ ਵਾਰਾਂ । (2) ਸ੍ਰੀ ਗੁਰੂ ਹਰਿ ਗੋਬਿੰਦ

---

*ਉਪਰੋਕਤ ਵਾਰਾਂ ਦੇ ਨਾਂ ਅਸਾਂ, ਪ੍ਰੋ: ਪਿਆਰਾ ਸਿੰਘ ਪਦਮ ਜੀ ਦੀ ਪੁਸਤਕ "ਪੰਜਾਬੀ ਵਾਰਾਂ" ਵਿਚੋਂ ਲਏ ਹਨ ।

Sri Satguru Jagjit Singh Ji Elibrary NamdhariElibrary@gmail.com

ਸਾਹਿਬ ਜੀ ਦੇ ਯੁਧਾਂ ਦੀਆਂ ਚਾਰ ਵਾਰਾਂ, ਜਿਨ੍ਹਾਂ ਦੇ ਰਚਿਤਾ ਅਬਦੁਲ ਤੇ ਨਥਾ ਢਾਡੀ ਦਸੇ ਜਾਂਦੇ ਹਨ। (3) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੰਗਾਂ ਦੀਆਂ ਚਾਰ ਵਾਰਾਂ, ਜਿਨ੍ਹਾਂ ਨੂੰ ਮੁਸ਼ਕੀ ਤੇ ਛਬੀਲੇ ਢਾਡੀ ਨੇ ਰਚਿਆ ਸੀ। (4) ਵਾਰ ਬਾਬਾ ਰਤਨ ਨਾਥ। (5) ਵਾਰ ਖੁਸਰੋ ਤਥਾ ਤੁਗਲਕ ਕੀ। (6) ਵਾਰ ਰਾਇ ਬੁਲਾਰ ਕੀ। (7) ਵਾਰ ਗੁਰੂ ਹਰਿ ਗੋਬਿੰਦ ਜੀ ਕੀ (ਸੁਥਰਾ)। (8) ਵਾਰ ਗੁਰੂ ਗੋਬਿੰਦ ਸਿੰਘ ਜੀ। (9) ਵਾਰ ਸ੍ਰੀ ਭਗਉਤੀ ਜੀ ਕੀ (ਗੁਰੂ ਗੋਬਿੰਦ ਸਿੰਘ ਜੀ)। (10) ਵਾਰ ਪੀਰਾਂ ਕੀ। (11) ਸ਼ੇਖ ਪੋਖਰ ਦੀ ਵਾਰ। (12) ਲਵ ਕੁਸ਼ ਦੀ ਵਾਰ (ਜਸੋਧਾਂ ਨੰਦਨ)। (13) ਲਊ ਕੁਸ਼ ਦੀ ਵਾਰ (ਢੇਰੀਂ ਦਾਸ)। (14) ਕਾਨ ਕੰਸ ਦੀ ਵਾਰ (ਤੇਜ ਭਾਨ)। (15) ਸਰਬ ਲੋਹ ਦੀ ਵਾਰ। (16) ਖਾਲਸੇ ਦੀ ਵਾਰ (ਗੁਰਦਾਸ)। (17) ਬੰਦੇ ਦੀ ਵਾਰ। (18) ਜਟਾਂ ਦੀ ਵਾਰ (ਸਿਧ ਜੀਨ, ਮਰਾਸੀ)। (19) ਬਹਾਦਰਸ਼ਾਹ ਦੀ ਵਾਰ। (20) ਨਾਦਰ ਸ਼ਾਹ ਦੀ ਵਾਰ (ਨਜਾਬਤ)। (21) ਹਕੀਕਤ ਰਾਇ ਦੀ ਵਾਰ (ਅਗਰਾ)। (22) ਚਠਿਆਂ ਦੀ ਵਾਰ (ਪੀਰ ਮੁਹੰਮਦ)। (23) ਸੋਢੀਆਂ ਦੀ ਵਾਰ (ਰਾਮ ਸਿੰਘ)। (24) ਅੰਮ੍ਰਿਤਸਰ ਦੀ ਵਾਰ (ਦਰਸ਼ਨ)। (25) ਸ: ਮਹਾਂ ਸਿੰਘ ਦੀ ਵਾਰ (ਹਾਸ਼ਮ)। (26) ਮਹਾਰਾਜਾ ਰਣਜੀਤ ਸਿੰਘ ਦੀ ਵਾਰ। (27) ਬੇਰਾੜਾਂ ਦੀ ਵਾਰ। (28) ਸਿਧੂਆਂ ਦੀ ਵਾਰ। (29) ਭਟੀਆਂ ਦੀ ਵਾਰ। (30) ਮੇਧਾਵਾਲੀਆਂ ਦੀ ਵਾਰ। (31) ਰਾਜਾ ਅਜੀਤ ਸਿੰਘ ਲਾਡੂਏ ਵਾਲੇ ਦੀ ਵਾਰ। (32) ਬਚਿਤਰ ਸਿੰਘ ਦੀ ਵਾਰ। (33) ਗਾਜਾ ਸਿੰਘ ਦੀ ਵਾਰ। (34) ਚਮਕੌਰ ਦੀ ਵਾਰ। (35) ਭੰਗਾਣੀ ਦੀ ਵਾਰ। (36) ਜੈਮਲ ਫਤੇ ਦੀ ਵਾਰ। (37) ਦਾਊਦ ਦੀ ਵਾਰ (ਕਿਰਪਾ ਰਾਮ)। (38) ਮੁਲਤਾਨ ਦੀ ਵਾਰ (ਕਵੀ ਸੋਭਾ)। (39) ਗਦਰ ਦੀ ਵਾਰ।

ਇਸ ਸਮੇਂ ਵੀ ਵਾਰ-ਲਿਖਾਰੀ ਕਵੀ—ਪ੍ਰੋ: ਮੋਹਣ ਸਿੰਘ, ਸ਼ਰਫ਼, ਹਜ਼ਾਰਾ ਸਿੰਘ ਗੁਰਦਾਸ ਪੁਰੀ, ਅਜ਼ਾਦ, ਮਾਨ ਆਦਿ—ਮੌਜੂਦ ਹਨ। ਇਸ ਦਾ ਭਾਵ ਹੈ ਕਿ ਪੁਰਾਣਿਆਂ ਸਮਿਆ ਤੋਂ ਹੀ ਵਾਰ ਸਾਹਿਤ ਦਾ ਸਿਲਸਿਲਾ ਚਲਿਆ ਆ ਰਿਹਾ ਹੈ ਤੇ ਅਗੇ ਵੀ ਤੁਰਿਆ ਰਹੇਗਾ ਅਤੇ ਪੰਜਾਬੀ ਸਾਹਿਤ ਦਾ ਇਹ ਅਤੁਟ ਭੰਡਾਰ ਹੈ, ਪੰਜਾਬੀ ਇਸ ਉਪਰ ਜਿੰਨਾ ਵੀ ਮਾਣ ਕਰਨ ਉਹ ਥੋੜਾ ਹੈ।

ਉਪਰੋਕਤ ਵਾਰਾਂ ਵਿਚ 'ਵਾਰ ਸ੍ਰੀ ਭਗਉਤੀ ਜੀ ਕੀ' ਸਭ ਤੋਂ ਲੰਮੇਰੀ ਅਤੇ ਆਪਣੇ ਆਪ ਵਿਚ ਪੂਰਣ ਹੈ। ਇਸ ਵਿਚ ਜੋ ਵੀ ਬੀਰ-ਰਸੀ ਕਾਵਿ ਦੇ ਗੁਣ ਹੋਣੇ ਚਾਹੀਦੇ ਨੇ ਉਹ ਸਭ ਮੌਜੂਦ ਹਨ। ਇਹ ਇਕ ਬਿਆਨੀਆ ਕਵਿਤਾ ਹੈ, ਜਿਸ ਰਾਹੀਂ ਮਨੁਖਾਂ ਦੀ ਸੁਤੀ ਹੋਈ ਅਣਖ ਨੂੰ ਟੁੰਬਿਆ ਗਿਆ ਹੈ। ਯੁਧਾਂ ਦਾ ਨਕਸ਼ਾ ਇੰਜ ਪੇਸ਼ ਕੀਤਾ ਗਿਆ ਹੈ ਕਿ ਯੁਧ ਦੀ ਤਸਵੀਰ ਅਖਾਂ ਅਗੇ ਫਿਰ ਜਾਂਦੀ ਹੈ। ਇਸ ਨੇ ਆਪਣਾ ਯੋਗ ਸਥਾਨ ਪੰਜਾਬੀ ਸਾਹਿਤ ਵਿਚ ਬਣਾ ਲਿਆ ਹੈ।

ਵਾਰਾਂ ਤੋਂ ਇਲਾਵਾ ਪੰਜਾਬੀ ਵਿਚ ਕੁਝ ਜੰਗ ਨਾਮੇ ਵੀ ਲਿਖੇ ਗਏ ਸਨ ਜਿਨ੍ਹਾਂ ਵਿਚ ਬੀਰ-ਰਸ ਹੀ ਪ੍ਰਧਾਨ ਹੈ ਤੇ ਦੂਜੇ ਰਸ ਅੰਗ ਮਾਤਰ ਹੀ ਹਨ, ਪਰ ਇਹ ਪਉੜੀ ਛੰਦ ਵਿਚ

Sri Satguru Jagjit Singh Ji Elibrary NamdhariElibrary@gmail.com

ਨਹੀਂ ਲਿਖੇ ਗਏ ਇਸ ਵਾਸਤੇ ਇਨ੍ਹਾਂ ਨੂੰ ਵਾਰਾਂ ਦੇ ਛੋਟੇ ਅਣਖੀਲੇ ਭਰਾ ਕਿਹਾ ਜਾ ਸਕਦਾ ਹੈ, ਜਿਨ੍ਹਾਂ ਦੇ ਕੁਝ ਇਕ ਨਾਂ ਇਹ ਹਨ :—

| | |
|---|---|
| 1 ਜੰਗ ਹਾਮਦ—ਹਾਮਦ ਸ਼ਾਹ | 2. ਜੰਗ ਨਾਮਾ—ਮੁਕਬਲ |
| 3. ਜੰਗ ਨਾਮਾ ਅਮਾਮ ਹਕ—ਗੁਲਾਮ ਮੁਸਤਫਾ | 4. ਜੰਗ ਅਹਦ—ਅਹਿਮਦ ਯਾਰ |
| 5. ਜੰਗ ਬਦਰ—ਅਹਿਮਦ ਯਾਰ | 6. ਜੰਗ ਨਾਮਾ ਲਾਹੌਰ—ਕਾਨ ਸਿੰਘ |
| 7. ਜੰਗ ਨਾਮਾ ਹਰੀ ਸਿੰਘ (ਰਾਮ ਦਿਆਲ) | 8. ਜੰਗ ਨਾਮਾ—ਨਿਹਾਲ ਸਿੰਘ |
| 9. ਜੰਗ ਨਾਮਾ ਦਿਲੀ—ਖਜ਼ਾਨ ਸਿੰਘ | 10. ਜੰਗ ਨਾਮਾ ਚਤਰਾਲ—ਗੋਪਾਲ ਸਿੰਘ |
| 11. ਜੰਗ ਨਾਮਾ ਮਲਾ ਕੰਦ—ਗੋਪਾਲ ਸਿੰਘ | 12. ਜੰਗ ਨਾਮਾ ਚਤਰਾਲ—ਵਧਾਵਾ ਸਿੰਘ |
| 13. ਜੰਗ ਚਿਤ੍ਰਾਲ—ਕੇਹਰ ਸਿੰਘ | 14. ਜੰਗ ਚੀਨ—ਰੂੜ ਸਿੰਘ |
| 15. ਜੰਗ ਮੁਲਖ–ਤੀਰਾਹ—ਲਾਭ ਸਿੰਘ | 16. ਜੰਗ ਜ਼ੈਤੂਨ |
| 17. ਜੰਗ ਨਾਮਾ ਕਾਬਲ ਕੰਧਾਰ—ਸ਼ਿਆਮ ਸਿੰਘ | 18. ਜੰਗ ਨਾਮਾ ਕਾਬਲ—ਕਰਮ ਸਿੰਘ |
| 19. ਜੰਗ ਨਾਮਾ ਖੈਬਰ—ਅਬਦੁਲ ਹਮੀਦ | 20. ਜੰਗ ਯੋਰਪ—ਹੌਲਦਾਰ ਨੰਦ ਸਿੰਘ |

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਵਾਰ ਇਸ ਵਾਰ ਸਾਹਿਤ ਦੇ ਗਗਨਾਂ ਵਿਚ ਚੰਦ੍ਰਮਾ ਵਤ ਪ੍ਰਕਾਸ਼ ਮਾਨ ਹੈ ਜਦ ਕਿ ਬਾਕੀ ਸਾਹਿਤ ਤਾਰਿਆਂ ਵਤ ਇਸ ਚੰਦ੍ਰਮਾ ਰੂਪੀ ਰਚਨਾ ਦੇ ਉਦਾਲੇ ਟਿਮ ਟਿਮਾ ਰਿਹਾ ਹੈ। ਅਜ ਕਲ ਦੇ ਆਲੋਚਕ ਕਈ ਪ੍ਰਕਾਰ ਦੀ ਆਲੋਚਨਾ ਕਰਦੇ ਹਨ, ਪਰ ਸਾਡੀ ਉਨ੍ਹਾਂ ਅਗੇ ਬੇਨਤੀ ਹੈ ਕਿ ਜੇ ਚੰਡੀ-3 ਨੂੰ ਧਿਆਨ ਨਾਲ ਪੜ੍ਹਿਆ ਜਾਏ ਤਦ ਪਤਾ ਚਲੇਗਾ ਕਿ ਇਸ ਦਾ ਇਕ-ਇਕ ਸ਼ਬਦ ਇਕ ਅਮੋਲ ਰਤਨ ਹੈ ਜਿਸ ਦੀ ਅਸੀਂ ਕੋਈ ਕੀਮਤ ਨਹੀਂ ਪਾ ਸਕਦੇ। ਇਸ ਦਾ ਇਕ-ਇਕ ਅਲੰਕਾਰ, ਅੰਗੂਠੀ ਵਿਚ ਨਗੀਨੇ ਵਾਂਗ ਜੜਿਆ ਹੈ ਤੇ ਬੀਰ ਰਸ ਲਈ ਉਹ ਢੁਕਵਾਂ ਤੇ ਫਬਵਾਂ ਹੈ ਅਤੇ ਆਮ ਲੋਕਾਂ ਦੀ ਸੂਝ ਦੀ ਪਕੜ ਵਿਚ ਆ ਸਕਦਾ ਹੈ। ਇਸ ਦੀ ਇਕ-ਇਕ ਤੁਕ ਵਿਚ ਘੂਕਰ, ਲੈ ਜ਼ੋਰ, ਪਰਵਾਹ ਇੰਜ ਪ੍ਰਤੀਤ ਹੁੰਦੇ ਹਨ ਜਿਵੇਂ ਸੌਣ ਭਾਦੋਂ ਦੀਆਂ ਨਦੀਆਂ ਵਿਚ ਹੜ੍ਹਾਂ ਦਾ ਵੇਗ ਹੁੰਦਾ ਹੈ। ਆਕਾਰ ਭਾਵੇਂ ਹਿੰਦੀ ਪ੍ਰਬੰਧ ਤੇ ਮਹਾਂ ਕਾਵਿ ਗ੍ਰੰਥਾਂ ਦੀ ਨਿਸਬਤ ਬਹੁਤ ਵਡਾ ਨਹੀਂ ਪਰ ਇਸ ਵਿਚ ਗੁਰੂ ਜੀ ਨੇ ਆਪਣੇ ਜਜ਼ਬਿਆਂ ਦੇ ਸਾਗਰ ਨੂੰ ਇਸ ਵਾਰ ਦੀ ਗਾਗਰ ਵਿਚ ਭਰ ਦਿਤਾ ਹੈ।

Sri Satguru Jagjit Singh Ji Elibrary NamdhariElibrary@gmail.com

ਅੰਤਕਾ—੯

# ਸ਼ਿਵ ਅਤੇ ਸ਼ਕਤੀ

ਇਤਿਹਾਸ ਤੋਂ ਪਤਾ ਚਲਦਾ ਹੈ ਕਿ ਆਰੀਆਂ ਦੇ ਆਗਮਨ ਤੋਂ ਪੂਰਵ, ਪੰਜਾਬ ਵਿਚ ਦਰਾਵੜ ਜਾਤੀ ਵਿਚ [1]ਸ਼ਿਵ ਅਤੇ ਸ਼ਕਤੀ ਦੀ ਉਪਾਸਨਾ ਪ੍ਰਚਲਤ ਸੀ। ਆਰੀਆ ਲੋਕਾਂ ਵਿਚ ਸ਼ਕਤੀ (ਸ਼ਿਵਾ=ਦੁਰਗਾ=ਦੇਵੀ) ਦੀ ਉਪਾਸ਼ਨਾਂ ਦਰਾਵੜਾਂ ਪਾਸੋਂ ਆਈ ਸੀ ਅਤੇ ਅਜੋਕੇ ਹਿੰਦੂ ਧਰਮ ਦਾ ਇਕ ਉਘਾ ਅੰਗ, ਪ੍ਰਾਚੀਨ ਸਮਿਆਂ ਤੋਂ ਹੀ, ਇਹ ਦੇਵੀ-ਪੂਜਾ, ਬਣੀ ਚਲੀ ਆ ਰਹੀ ਹੈ। ਮੁਢਲਿਆਂ ਸਮਿਆਂ ਵਿਚ **ਸ਼ਕਤੀ**, ਜਗਤ-ਮਾਤ ਦੇ ਰੂਪ ਵਿਚ ਅਰਾਧੀ ਜਾਂਦੀ ਸੀ। ਕਦੀਂ ਇਸ ਅਸੀਮ ਤੇ ਅਨੰਤ ਰੂਪਾ ਸ਼ਕਤੀ ਨੂੰ **ਸ਼ਿਵਾ ਤੇ ਭਗਉਤੀ** ਨਾਂਵਾਂ ਨਾਲ ਵੀ ਸਿਮਰਿਆ ਜਾਂਦਾ ਸੀ। ਇਸ ਸ਼ਕਤੀ ਨੂੰ ਸੰਸਾਰ ਦੀ ਰਚਿਤਾ, ਪਾਲਣਹਾਰ ਅਤੇ ਵਿਨਾਸ਼ਕ ਖਿਆਲ ਕੀਤਾ ਜਾਂਦਾ ਸੀ। ਭਾਵ ਪਰਮਾਤਮਾ ਨੂੰ ਜਗਤ-ਮਾਤਾ (ਸ਼ਕਤੀ) ਦੇ ਨਾਂ ਨਾਲ ਸੰਬੋਧਨ ਕੀਤਾ ਜਾਂਦਾ ਸੀ। ਇੰਜ ਹੀ **ਸ਼ਿਵ** ਨੂੰ ਜਗਤ-ਪਿਤਾ ਦੇ ਰੂਪ—ਅਜੂਨੀ, ਅਜਨਮਾ, ਕਰਤਾ ਪੁਰਖ—ਵਿਚ ਅਰਾਧਿਆ ਜਾਂਦਾ ਸੀ। ਅਗੇ ਚਲਕੇ ਸ਼ਿਵ, ਮਹਾਂ ਦੇਵ ਦੇ ਨਾਂ ਨਾਲ ਪ੍ਰਸਿਧ ਹੋਏ ਅਤੇ ਸ਼ਕਤੀ, ਪਾਰਬਤੀ ਦੇ ਰੂਪ ਵਿਚ ਅਰਾਧੀ ਗਈ। ਇਹ ਪਿਛਲੀ ਵਿਚਾਰ-ਧਾਰਾ ਅਵਤਾਰ ਵਾਦ ਦੀ ਉਪਜ ਸੀ।

ਵੈਦਿਕ ਧਰਮ ਵਿਚ **ਸ਼ਿਵ** ਅਤੇ **ਸ਼ਿਵਾ**, ਨਿਰਗੁਣ ਬ੍ਰਹਮ ਦੇ ਹੀ ਸੂਚਕ ਸਨ :— ਪਰ ਬ੍ਰਾਹਮਣ-ਸੰਸਕ੍ਰਿਤੀ ਵਿਚ ਇਹ ਦੇਵਤਾ ਅਤੇ ਦੇਵੀ ਦੇ ਰੂਪ ਵਿਚ ਮੰਨੇ ਗਏ। ਸ਼ਕਤੀ ਦੀ ਪੂਜਾ ਲਗ-ਪਗ ਸਾਰੇ ਭਾਰਤ ਵਿਚ ਪ੍ਰਚਲਤ ਹੋ ਗਈ। ਪੰਜਾਬ ਅੰਦਰ, ਲਾਹੌਰ, ਅੰਮ੍ਰਿਤਸਰ, ਗੁਰਦਾਸਪੁਰ, ਕਾਂਗੜਾ ਅਤੇ ਜਾਲੰਧਰ ਦੇ ਜ਼ਿਲਿਆਂ ਵਿਚ ਦੇਵੀ ਉਪਾਸ਼ਨਾ (ਅਵਤਾਰ ਦੇ ਰੂਪ

1. ਦੇਖੋ History of Ancient India. ਲੇਖਕ ਰਾਮ ਸ਼ਰਨ ਤ੍ਰਿਪਾਠੀ ਸਫਾ 21—

Our scanty knowledge of the religion of these early peoples is derieved from the seals, Copper tablets and figurines of metal, terra-cotta and stone. The most prominent deity is the Mother or Nature Godess, whose worship was so Common in anciant times in all Countries from Persia to the Aegean Coasts. This cult found a fruitful soil in India, and out of it developed the worship of Sakti with all its elaborate rules. Further a seal portrays a highly conventionalised figure of a three-faced male god, seated yogilike, with animals on each side, who has been recognised as the proto-tyipe of the historic Siva. If this conjecture be correct, Saivism may legilimately claim to be the oldest living religion,

Sri Satguru Jagjit Singh Ji Elibrary NamdhariElibrary@gmail.com

ਵਿਚ) ਬੜੀ ਸ਼ਰਧਾ ਨਾਲ ਕੀਤੀ ਜਾਂਦੀ ਸੀ। ਕਸੂਰ ਤਹਿਸੀਲ ਵਿਚ ਕਤਲੂਹੀ ਦੇ ਪਿੰਡ ਵਿਚ ਸੀਤਲਾ-ਮਾਤਾ ਦਾ ਮੰਦਰ ਸੀ, ਜਿਸ ਦਾ ਮੰਦਰ ਅਜ ਕਲ ਪੱਟੀ ਵਿਚ ਬਣਾਇਆ ਗਿਆ ਹੈ। ਅੰਮ੍ਰਿਤਸਰ ਦਾ ਦੁਰਗਿਆਣੇ ਦਾ ਮੰਦਰ ਵੀ ਪ੍ਰਸਿਧ ਹੈ। ਚਵਿੰਡਾ, ਪਿੰਡ ਚਾਮੁੰਡਾ ਦੇਵੀ ਦੀ ਉਪਾਸ਼ਨਾ ਦਾ ਕੇਂਦਰ ਸੀ। ਕਾਂਗੜੇ ਦੇ ਦੇਵੀ ਮੰਦਰ—**ਜਵਾਲਾ ਮੁਖੀ ਤੇ ਚਿੰਤਪੁਰਨੀ**—ਦੇਵੀ-ਪੂਜਾ ਦੇ ਪ੍ਰਸਿਧ ਕੇਂਦਰ ਹਨ। ਆਨੰਦ ਪੁਰ ਸਾਹਿਬ ਦੇ ਨੇੜੇ ਨੈਣਾਂ ਦੇਵੀ ਦਾ ਮੰਦਰ ਮਸ਼ਹੂਰ ਹੈ। ਪ੍ਰਿਥਵੀ ਰਾਜ ਰਾਸੋ ਵਿਚ ਜਾਲੰਧਰੀ ਦੇਵੀ ਦਾ ਜ਼ਿਕਰ ਮਿਲਦਾ ਹੈ, ਜਿਸ ਦਾ ਮਤਲਬ ਇਹ ਹੈ ਕਿ ਜਾਲੰਧਰ ਵੀ ਦੇਵੀ ਉਪਾਸ਼ਨਾ ਦਾ ਇਕ ਗੜ੍ਹ ਸੀ। ਕਸ਼ਮੀਰ ਅੰਦਰ ਵੈਸ਼ਨੋ ਦੇਵੀ ਦੀ ਯਾਤ੍ਰਾ ਲਈ ਹਰ ਸਾਲ ਹਜ਼ਾਰਾਂ ਸ਼ਰਧਾਲੂ ਯਾਤ੍ਰਾ ਕਰਨ ਜਾਂਦੇ ਜਾਂਦੇ ਹਨ। ਕਲਕਤਾ ਕਾਲੀ ਦੇਵੀ ਦੇ ਮੰਦਰ ਕਾਰਨ ਸਦੀਆਂ ਤੋਂ ਪ੍ਰਸਿਧ ਚਲਿਆ ਆ ਰਿਹਾ ਹੈ। ਆਸਾਮ ਅੰਦਰ ਵੀ ਦੇਵੀ-ਮੰਦਰਾਂ ਦਾ ਹਵਾਲਾ ਮਿਲ ਜਾਂਦਾ ਹੈ। ਗਲ ਕੀ ਸਾਰੇ ਭਾਰਤ ਅੰਦਰ ਦੇਵੀ ਉਪਾਸ਼ਨਾ ਪ੍ਰਚਲਤ ਸੀ।

ਸ੍ਰੀ ਗੁਰੂ ਅੰਗਦ ਦੇਵ ਜੀ ਹਰ ਸਾਲ ਖਡੂਰ ਸਾਹਿਬ (ਜ਼ਿਲਾ ਅੰਮ੍ਰਿਤਸਰ) ਤੋਂ ਦੇਵੀ-ਯਾਤ੍ਰਾ ਲਈ ਜਾਂਦੇ ਹੁੰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਪਿਛੋਂ ਆਪ ਜੀ ਨਿਰਗੁਣ-ਭਗਤੀ ਮਾਰਗ ਦੇ ਰਾਹੀ ਬਣ ਗਏ। ਸ਼ਿਵਾ ਜੀ, ਦਖਣ ਵਿਚ ਔਰੰਗਜ਼ੇਬ ਦੇ ਸਮੇਂ (ਸਤਿਗੁਰੂ ਦਾ ਸਮਕਾਲੀ) ਦੇਵੀ ਵਿਚ ਬਹੁਤ ਹੀ ਸ਼ਰਧਾ ਰਖਦੇ ਸਨ, ਹਰ ਯੁਧ ਵਿਚ ਦੇਵੀ ਉਪਾਸਨਾ ਕਰਨ ਪਿਛੋਂ ਮੁਕਾਬਲਾ ਕਰਦੇ ਸਨ। ਰਾਮਾਇਣ ਦੇ ਅਧਿਐਨ ਤੋਂ ਵੀ ਇਹੋ ਸਿੱਟਾ ਨਿਕਲਦਾ ਹੈ ਕਿ ਰਾਵਣ ਦਾ ਸੂਰਬੀਰ ਪੁਤਰ ਮੇਘ ਨਾਦ ਦੇਵੀ ਦਾ ਪੁਜਾਰੀ ਸੀ। ਮੁਕਦੀ ਗਲ ਇਹ, ਕਿ ਸਮਸਤ ਭਾਰਤ ਵਿਚ **ਦੁਰਗਾ-ਪੂਜਾ** ਬੜੇ ਆਦਰ ਅਤੇ ਸਤਿਕਾਰ ਨਾਲ ਕੀਤੀ ਜਾਂਦੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਨ ਅਨੁਭਵੀ ਅਤੇ ਦੂਰ-ਦਰਸ਼ਕ ਸਨ। ਆਪ ਜੀ ਨੇ। ਰਾਮਾਇਣ ਅਤੇ ਮਹਾਂ-ਭਾਰਤ ਦੀ ਕਥਾ ਨੂੰ ਬ੍ਰਿਜ-ਭਾਸ਼ਾ ਵਿਚ ਲਿਖਤ-ਬਧ ਕਰਵਾਇਆ ਖੁਦ ਚੰਡੀ ਚਰਿਤ੍ਰ—, ਅਤੇ ਚੰਡੀ ਚਰਿਤ੍ਰ-2 ਨੂੰ ਬ੍ਰਿਜ-ਭਾਸ਼ਾ ਵਿਚ ਅਨੁਵਾਦਿਆ, ਪਰ, ਆਪ ਜੀ ਨੇ ਦੇਖਿਆ ਕਿ ਇਸ ਬ੍ਰਿਜੀ ਸਾਹਿਤ ਦੀ ਸੀਮਾ ਬਹੁਤ ਹੀ ਸੌੜੀ ਸੀ, ਇਹ ਕੇਵਲ ਵਿਦਵਾਨਾਂ ਦੀ ਸੂਝ ਦਾ ਵਿਸ਼ਾ ਸੀ, ਆਮ ਜਨਤਾ ਇਸ ਤੋਂ ਪੂਰਾ ਪੂਰਾ ਲਾਭ ਨਹੀਂ ਸੀ ਉਠਾ ਸਕਦੀ। ਆਪ ਜੀ ਦੇ ਨਿਵ ਸ ਸਥ ਨ, ਆਨੰਦ ਪੁਰ ਸਾਹਿਬ ਦੇ ਇਲਾਕੇ ਵਿਚ ਜਨਤਾ ਦੁਰਗਾ ਵਿਚ ਅਗਾਧ ਸ਼ਰਧਾ ਰਖਦੀ ਸੀ। ਗੁਰੂ ਦੇਵ ਨੇ, ਰਾਮਾਇਣ ਅਤੇ ਮਹਾਂ ਭਾਰਤ ਦੀ ਥਾਂ **ਦੁਰਗਾ ਸਪਤਸ਼ਤੀ** (ਮਾਰਕੰਡੇ ਪੁਰਾਣ ਦੀ ਦੁਰਗਾ ਕਥਾ) ਨੂੰ ਇਸ ਪੰਜਾਬੀ ਵਾਰ "ਵਾਰ ਸ੍ਰੀ ਭਗਉਤੀ ਜੀ ਕੀ" ਦਾ ਵਿਸ਼ਾ ਚੁਣਿਆ, ਅਤੇ ਇਸ ਵਿਚ ਵਿਅਕਤੱਤਵ ਤੇ ਮੌਲਕਤਾ ਦਾ ਰੰਗ ਭਰ ਕੇ, ਬੀਰ-ਰਸ ਦੀ ਪਾਣ ਚਾੜ੍ਹ ਕੇ, ਪੰਜਾਬੀ ਵਿਚ ਪੇਸ਼ ਕੀਤਾ।

ਇਸ ਉਤਕ੍ਰਿਸ਼ਟ ਸਾਹਿਤ ਰਾਹੀਂ ਆਮ ਜਨਤਾ ਦੀ ਸੁਤੀ ਅਣਖ ਨੂੰ ਜਗਾਇਆ। ਦੁਰਗਾ-ਯੁਧਾਂ ਦੇ ਨਕਸ਼ੇ ਇਸ ਕਦਰ ਜ਼ੋਰਦਾਰ ਸ਼ਬਦਾਂ ਵਿਚ ਪੇਸ਼ ਕੀਤੇ, ਕਿ ਜਿਨ੍ਹਾਂ ਨੂੰ ਪੜ੍ਹਦਿਆਂ ਪੜ੍ਹਦਿਆਂ ਸਿੰਘਾਂ ਦੇ ਡੌਲੇ ਫਰਕਣ ਲਗ ਜਾਂਦੇ ਸਨ ਅਤੇ ਇਕ ਇਕ ਸੂਰਮਾਂ

Sri Satguru Jagjit Singh Ji Elibrary NamdhariElibrary@gmail.com

ਲਖਾਂ ਫ਼ੌਜਾਂ ਨਾਲ ਭਿੜਨ ਲਈ ਤਿਆਰ ਹੋ ਜਾਂਦਾ ਸੀ। ਕਲਗੀਧਰ ਆਪਣੇ ਸਮੇਂ ਵਿਚ ਹੀ ਆਪਣੇ ਇਸ ਕਾਰਜ ਵਿਚ ਬਹੁਤ ਸਫਲ ਹੋ ਗਏ ਸਨ।

ਬਹੁਤ ਸਾਰੇ ਵਿਦਵਾਨ, ਇਸ ਵਾਰ ਦੇ ਲਿਖਣ ਕਾਰਨ ਕਲਗੀਧਰ ਨੂੰ ਸ਼ਕਤੀ ਪੂਜਕ ਖਿਆਲ ਕਰਦੇ ਹਨ। ਵਾਸਤਵ ਵਿਚ ਇਹ ਗਲ ਨਹੀਂ ਸੀ। ਸਤਿਗੁਰੂ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਥਾਪਤ ਕੀਤੀ ਗੁਰ-ਗੱਦੀ ਦੀ ਦਸਵੀਂ ਨਾਨਕ-ਜੋਤ ਸਨ, ਉਥੇ ਇਕ ਮਹਾਨ ਤੇ ਸਫਲ ਸਾਹਿਤਕਾਰ ਵੀ ਸਨ। ਆਪ ਜੀ ਨੇ ਇਸ ਵਾਰ ਰਾਹੀਂ ਇਕ ਬੰਨੇ ਤੇ ਦੇਵੀ-ਯੁਧਾਂ ਨੂੰ ਪੇਸ਼ ਕਰਕੇ ਬੀਰ-ਰਸ ਜਨਤਾ ਵਿਚ ਕੁਟ ਕੁਟ ਕੇ ਭਰ ਦਿਤਾ ਤੇ ਦੂਜੇ ਬੰਨੇ, ਇਸ ਅਜਿਤ, ਮਹਾਂ ਬਲੀ ਅਤੇ ਮਹਾਂਕ੍ਰਮੀ ਦੇਵੀ ਨੂੰ ਪਰਮਾਤਮਾ (**ਭਗਉਤੀ**) ਤੋਂ ਸਾਜੀ ਹੋਈ ਦਸਕੇ **੧ ੴ** ਦੀ ਉਪਾਸਨਾ ਦੀ ਜ਼ਬਰਦਸਤ ਪ੍ਰੇਰਣਾ ਦਿਤੀ, ਅਤੇ ਨਾਲ ਹੀ ਗੁਰੂ ਘਰ ਦੀ ਉਦ-ਕੋਟੀ ਸਭਿਤਾ ਦਾ ਸਬੂਤ ਦਿਤਾ ਕਿ ਸਾਰੇ ਸਤਿਗੁਰੂ ਵਿਸ਼ਵਾਸ ਤੇ ਇਕ ਨਿਰਗੁਣ ਬ੍ਰਹਮ ਵਿਚ ਹੀ ਰਖਦੇ ਸਨ, ਪਰ ਹਿੰਦੂ-ਜਾਤੀ ਦੇ ਦੇਵਤਿਆਂ ਨੂੰ ਵੀ ਸਤਿਕਾਰ ਅਤੇ ਆਦਰ ਨਾਲ ਹੀ ਯਾਦ ਕਰਦੇ ਸਨ। ਆਪ ਜੀ ਤੋਂ ਪਹਿਲੋਂ ਜਾਇਸੀ ਨੇ ਪਦਮਾਵਤ ਨਾਮੀ ਕਾਵਿ ਲਿਖਿਆ ਜਿਸ ਵਿਚ ਪਦਮਾਵਤੀ ਅਤੇ ਭੀਮ ਸਿੰਘ ਦਾ ਜ਼ਿਕਰ ਕੀਤਾ ਅਤੇ ਇਨ੍ਹਾਂ ਦੋਹਾਂ ਦੀ ਪ੍ਰੇਮ-ਕਥਾ ਰਾਹੀਂ ਆਪਣੇ ਪ੍ਰੀਤਮ ਪ੍ਰਭੂ ਨੂੰ ਮਿਲਣ ਦਾ ਜਤਨ ਕੀਤਾ, ਇਸ ਦਾ ਇਹ ਮਤਲਬ ਨਹੀਂ ਸੀ ਕਿ ਜਾਇਸੀ ਭੀਮ ਸਿੰਘ ਨੂੰ ਪੂਜਦਾ ਸੀ। ਠੀਕ ਇਸੇ ਤਰ੍ਹਾਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ **ਦੁਰਗਾ-ਕਥਾ** ਨੂੰ ਰਚ ਕੇ ਆਪਣੇ ਪ੍ਰੀਤਮ ਦਾ ਜਸ ਇਹ ਕਹਿਕੇ ਗਾਇਆ ਕਿ ਵਾਸਤਵ ਵਿਚ ਇਸ ਦੁਰਗਾ ਨੂੰ ਬਨਾਉਣ ਵਾਲੀ 'ਭਗਉਤੀ' (ਜਗਤ-ਮਾਤ=ਪਰਮਾਤਮਾ) ਹੈ, ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਪਦ ਦੀ ਪੁਸ਼ਟੀ ਵੀ ਕਰ ਦਿਤੀ :—

**ਭਗਉਤੀ** ਭਗਵੰਤ ਭਗਤਿ ਕਾ ਰੰਗ ॥ (ਸੁਖਮਨੀ)

... ... ...

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥ (ਸੁਖਮਨੀ)

"ਸਾਹਿਤ-ਮਾਰਤੰਡ"
ਡਾ. ਅਮਰ ਭਾਰਤੀ ਜੀ ਦੇ
ਨਿਜੀ ਪੁਸਤਕਾਲਯ ਵਿਚੋਂ.

ਅੰਤਕਾ—੧੦

# ਚੰਡੀ ਦੀ ਵਾਰ ਵਿਚ ਮੌਲਿਕਤਾ

ਜਾਂ

# ਚੰਡੀ ਦੀ ਵਾਰ ਅਤੇ ਮੂਲ ਸੋਮੇਂ ਵਿਚ ਅੰਤਰ

ਦੁਰਗਾ ਸਪਤ ਸ਼ਤੀ ਅਤੇ ਚੰਡੀ ਦੀ ਵਾਰ ਦਾ ਤੁਲਨਾਤਮਕ ਅਧਿਐਨ ਕਰਨ ਤੋਂ ਇਹ ਸਿਟਾ ਨਿਕਲਦਾ ਹੈ ਕਿ "**ਚੰਡੀ ਦੀ ਵਾਰ**" ਅਨੁਵਾਦ ਦੀ ਅਪੇਖਿਆ ਮੌਲਿਕਤਾ ਦੇ ਰੰਗ ਵਿਚ ਰੰਗੀਜ ਕੇ ਪੇਸ਼ ਕੀਤੀ ਗਈ ਹੈ। ਜਿਸ ਦਾ ਸੰਖੇਪ ਸਰਵੇਖਣ ਨਿਮਨ ਲਿਖਤ ਹੈ :—

1 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਾਰ ਆਰੰਭ ਕਰਨ ਤੋਂ ਪੂਰਵ ਮੰਗਲਾ ਚਰਣ, ਸਾਹਿਤ ਪ੍ਰਣਾਲੀ ਅਨੁਸਾਰ ਰਚਿਆ ਹੈ, ਜਿਸ ਵਿਚ ਆਪਣੇ ਇਸ਼ਟ ਦੇਵ "**ਭਗਉਤੀ**" ਨੂੰ ਸਿਮਰਿਆ ਹੈ), ਪ੍ਰਿਥਮ ਸ਼ਬਦ ਪਹਿਲਾਂ ਜਾਂ ਮੂਲ ਦਾ ਸੂਚਕ ⌒ ਹੈ) ਜੋ ਸਤਗੁਰੂ ਨਾਨਕ ਦੇਵ ਅਤੇ ਬਾਕੀ ਗੁਰੂ ਸਾਹਿਬ ਦੀ ਪੂਜਨੀਯ ਹੈ ਅਤੇ '੧ ਓ' ਦਾ ਸੂਚਕ ਹੈ। ਦੂਜਿਆਂ ਸ਼ਬਦਾਂ ਵਿਚ ਪਰਮਾਤਮਾ ਅਤੇ ਬਾਕੀ ਗੁਰੂ ਸਾਹਿਬਾਨ ਨੂੰ ਸਿਮਰ ਕੇ ਕਾਰਜ-ਸਿਧੀ ਲਈ ਸਹਾਇਤਾ ਮੰਗੀ ਹੈ। ਇਸ ਪ੍ਰਕਾਰ ਦਾ ਕੋਈ ਮੰਗਲਾ ਚਰਣ ਮਾਰਕੰਡੇ ਪੁਰਾਣ ਦੀ ਕਥਾ ਵਿਚ ਨਹੀਂ ਹੈ।

2. ਮਾਰਕੰਡੇ ਪੁਰਾਣ ਦੀ ਕਥਾ ਅੰਦਰ ਕਈ ਸਥਲਾਂ ਉਪਰ "**ਸ਼ਕਤੀ**" ਦੀ ਵਿਆਖਿਆ ਤੋਂ ਅਸੀਮ ਸ਼ਕਤੀ "ਪਰਮਾਤਮਾ" ਦੇ ਸਰੂਪ ਦਾ ਬੋਧ ਵੀ ਹੁੰਦਾ ਹੈ, ਪਰ ਇਸੇ ਮਹਾਨ ਸ਼ਕਤੀ ਨੂੰ ਦੁਰਗਾ ਦੇ ਰੂਪ ਵਿਚ ਦਰਸਾਉਣ ਕਾਰਨ "**ਅਵਤਾਰ ਵਾਦ**" ਦੀ ਪ੍ਰੇਰਣਾ ਮਿਲਦੀ ਹੈ। ਕਲਗੀਧਰ ਨੇ ਇਸ ਸ਼ਕਤੀ ਨੂੰ ਸਤਗੁਰੂ ਨਾਨਕ ਦੇਵ ਦੀ ਪੂਜਨੀਯ ਦਸ ਕੇ; ਅਜਨਮਾ, ਅਜੂਨੀ, ਕਰਤਾ ਅਤੇ ਅਨੰਤ ਰੂਪਾ ਸਿਧ ਕੀਤਾ ਹੈ, ਜਿਸ ਨੇ ਦੁਰਗਾ, ਰਾਮ ਅਤੇ ਸ੍ਰੀ ਕ੍ਰਿਸ਼ਨ ਚੰਦਰ ਨੂੰ ਸਾਜ ਕੇ ਅਤੇ ਅਤੁਲ ਬਲ ਬਖਸ਼ ਕੇ ਅਭਿਮਾਨੀ ਮਹਿਖਾਸੁਰ, ਰਾਵਣ ਅਤੇ ਕੰਸ ਦਾ ਇਨ੍ਹਾਂ ਰਾਹੀਂ ਨਾਸ ਕਰਵਾਇਆ ਹੈ। ਸਾਰੇ ਸੰਸਾਰ, ਬ੍ਰਹਮਾ, ਬਿਸ਼ਨੂੰ ਅਤੇ ਮਹੇਸ਼ ਨੂੰ ਇਹੋ "**ਸ਼ਕਤੀ**" ਉਤਪਨ ਕਰਦੀ ਹੈ। ਇਹ ਵਿਚਾਰ ਧਾਰਾ ਅਤੇ ਸਪਸ਼ਟਤਾ ਮੂਲ ਸੋਮੇ ਵਿਚ ਨਹੀਂ।

3. ਇਸ ਵਾਰ ਦੀ ਕਥਾ ਵਸਤੂ "ਪਲਾਟ" ਤੇ ਮਾਰਕੰਡੇ ਪੁਰਾਣ ਵਿਚੋਂ ਹੀ ਲਈ; ਪਰ ਇਸ ਨੂੰ ਆਪਣੇ ਸ਼ਖਸੀ ਰੰਗ ਵਿਚ ਰੰਗੀਜ ਕੇ, ਬ੍ਰਿਜ ਭਾਸ਼ਾ ਦੀ ਜਗ੍ਹਾ ਲੋਕ ਬੋਲੀ ਪੰਜਾਬੀ ਵਿਚ ਰਚਿਆ, ਲੋੜ ਅਨੁਸਾਰ ਸਾਹਿਤਕ ਸ਼ਬਦ ਵੀ ਵਰਤ ਲਏ ਅਤੇ ਜਨ ਸਮੂਹ ਦੀ ਸੂਝ ਦੇ

Sri Satguru Jagjit Singh Ji Elibrary NamdhariElibrary@gmail.com

ਨੇੜੇ ਲੈ ਆਂਦਾ, ਜਦ ਕਿ ਦੁਰਗਾ ਸਪਤ ਸ਼ਤੀ ਕੇਵਲ ਸੰਸਕ੍ਰਿਤ ਵਿਦਵਾਨਾਂ ਦੀ ਸੂਝ ਦਾ ਵਿਸ਼ਾ ਹੈ ।

4. ਦੁਰਗਾ ਸਪਤ ਸ਼ਤੀ (ਮੂਲ-ਸੋਮਾਂ) ਵਿਚ ਆਏ ਤਵੀਲ "ਲੰਮੇਰੇ" ਮਜ਼ਮੂਨਾਂ ਨੂੰ ਗੁਰੂ ਜੀ ਨੇ ਸੰਖੇਪ ਰੂਪ ਵਿਚ ਪੇਸ਼ ਕੀਤਾ ਹੈ ਅਤੇ ਕਥਾ ਵਸਤੂ ਦੀਆਂ ਲੰਮੀਆਂ ਕੜੀਆਂ ਦੀ ਘਾਟ ਨੂੰ ਸ਼ਬਦ-ਚਿਤ੍ਰਾਂ ਅਤੇ ਨਾਦ-ਚਿਤ੍ਰਾਂ ਰਾਹੀਂ ਪੂਰਾ ਕੀਤਾ ਹੈ, ਜੋ ਗੁਰੂ ਜੀ ਦੀ ਉਚ ਕਾਵਿ ਕਲਾ, ਫਸਾਹਤ ਅਤੇ ਬਲਾਗਤ ਦੇ ਉਤਮ ਤੇ ਉਤਕ੍ਰਿਸਟ ਨਮੂਨੇ ਹਨ ।

5. ਯੁਧਾਂ ਦੇ ਚਿਤ੍ਰ, ਜ਼ੋਰਦਾਰ ਤੇ ਢੁਕਵੇਂ ਸ਼ਬਦਾਂ ਰਾਹੀਂ ਪੇਸ਼ ਕਰਕੇ ਅਸਲ ਨਾਲੋਂ ਬਹੁਤ ਅਗੇ ਵਧਾ ਦਿਤਾ ਹੈ । ਪਾਠਕ ਦੀਆਂ ਅਖਾਂ ਅਗੇ ਸੂਰਮੇ ਬਿਜਲੀ ਦੇ ਮਾਰੇ ਮੁਨਾਰਿਆਂ, ਤਰਖਾਣ ਦੇ ਪਾਏ ਮੋਛਿਆਂ, ਹਲਵਾਈ ਦੇ ਵਿਨ੍ਹੇ ਵੜਿਆਂ, ਪਾਣੀ ਬਿਨ ਤੜਫਦੀ ਮਛੀ ਵਾਂਗ ਲੋਥਾਂ ਦੇ ਨਜ਼ਾਰੇ ਆ ਜਾਂਦੇ ਹਨ । ਜਿਵੇਂ ਬਿਆਸ ਜੀ ਦੀ ਕਿਰਪਾ ਨਾਲ ਸੰਜੇ, ਹਸਤਨਾ ਪੁਰ ਵਿਚ ਬੈਠਿਆਂ ਮਹਾਂ ਭਾਰਤ ਦਾ ਯੁਧ ਅੱਖੀਂ ਦੇਖ ਰਿਹਾ ਸੀ ਅਤੇ ਕੰਨਾਂ ਰਾਹੀਂ ਸੁਣ ਰਿਹਾ ਸੀ, ਠੀਕ ਇੰਜ ਹੀ ਚੰਡੀ ਦੀ ਵਾਰ ਪੜ੍ਹਿਆਂ, ਜੰਗ ਦੀ ਮਾਰ-ਕੁਟ, ਤੇ ਸ਼ੋਰ-ਸ਼ਰਾਬਾ, ਪਾਠਕ ਘਰ ਬੈਠਾ ਦੇਖ ਤੇ ਸੁਣ ਲੈਂਦਾ ਹੈ ।

6. ਚੰਡੀ ਦੀ ਵਾਰ ਵਿਚ ਯੁਧ ਕੇਵਲ ਛੇ ਦੀ ਗਿਣਤੀ ਵਿਚ ਦਿਖਾਏ ਗਏ ਹਨ, ਇੰਦਰ ਅਤੇ ਮਹਿਖਾਸੁਰ ਦੇ ਯੁਧ ਦਾ ਕੇਵਲ ਸੰਕੇਤ ਹੀ ਮਿਲਦਾ ਹੈ, ਫੌਜਾਂ ਦੀ ਕੋਈ ਗਿਣਤੀ ਨਹੀਂ ਦਿਤੀ; ਲੜਾਈਆਂ ਦਾ ਸਮਾਂ ਵੀ ਨਿਸ਼ਚਿਤ ਨਹੀਂ ਕੀਤਾ, ਪਰ ਇਸ ਦੇ ਉਲਟ ਦੁਰਗਾ ਸਪਤ ਸ਼ਤੀ ਵਿਚ ਯੁਧ ਆਦਿ ਅਤੇ ਫੌਜਾਂ ਦੀ ਗਿਣਤੀ, ਸਮੇਂ ਦੀਆਂ ਸੀਮਾਵਾਂ ਇਸ ਪ੍ਰਕਾਰ ਦੀਆਂ ਘਟਨਾਵਾਂ ਹਨ, ਜੋ ਮਿਥਿਹਾਸ ਤੋਂ ਅਗੇ ਨਹੀਂ ਵਧਦੀਆਂ, ਚੰਡੀ ਦੀ ਵਾਰ ਅਸਲੀਅਤ ਦੇ ਬਹੁਤ ਨੇੜੇ ਹੈ ।

7. ਚੰਡੀ ਦੀ ਵਾਰ ਅੰਦਰ ਪ੍ਰਯੁਕਤ ਅਲੰਕਾਰ, ਘਰੋਗੀ, ਸਾਦੇ ਅਤੇ ਸਥਾਨਕ ਵਾਤਾਵਰਣ ਵਿਚੋਂ ਚੁਣੇ ਗਏ ਹਨ । ਬਾਜ਼ੀਗਰ, ਹਲਵਾਈ, ਤਰਖਾਣ, ਹਾਜੀ ਅਤੇ ਨਿਮਾਜ਼ੀ ਆਦਿ ਦੀ ਉਪਮਾ ਉਸ ਸਮੇਂ ਦੀ ਸੰਸਕ੍ਰਿਤੀ ਦੀ ਮੂੰਹ ਬੋਲਦੀ ਤਸਵੀਰ ਹੈ । ਮੂਲ ਸੋਮਾਂ, ਪ੍ਰਾਚੀਨ ਸਮੇਂ ਦੀ ਸਭਿਅਤਾ ਦਾ ਸੂਚਕ ਹੈ, ਇਸ ਕਾਰਨ ਚੰਡੀ ਦੀ ਵਾਰ ਵਿਚ ਨਵੀਨਤਾ ਆ ਗਈ ਹੈ ।

8. ਅਤਿ ਸ਼ੁਕਤੀ ਅਲੰਕਾਰ ਵੀ ਸੁਤੰਤਰ ਰੂਪ ਵਿਚ ਪ੍ਰਯੁਕਤ ਹੋਇਆ ਹੈ ।

9. ਦੁਰਗਾ ਸਪਤ ਸ਼ਤੀ ਤੋਂ ਸ਼ਕਤੀ (ਦੇਵੀ) ਪੂਜਾ ਦੀ ਪ੍ਰੇਰਣਾ ਮਿਲਦੀ ਹੈ, ਜਦ ਕਿ 'ਚੰਡੀ ਦੀ ਵਾਰ' ਤੋਂ ਨਿਰਗੁਣ '੧ ਓ' ਦੀ ਉਪਾਸ਼ਨਾ ਦਾ ਪਰੇਮ ਜਾਗਦਾ ਹੈ ਅਤੇ ਇਸ ਦੇ ਨਾਲ ਹੀ ਸਦੀਆਂ ਦੀ ਸੁਤੀ ਅਣਖ ਨੂੰ ਟੁੰਬਿਆ ਜਾਂਦਾ ਹੈ, ਜ਼ੁਲਮ ਦੇ ਟਾਕਰੇ ਦੀ ਜ਼ਬਰਦਸਤ ਪ੍ਰੇਰਣਾ ਮਿਲਦੀ ਹੈ ।

10. ਮੂਲ ਸੋਮੇ ਵਿਚ ਦੁਰਗਾ ਉਪਾਸ਼ਨਾ ਦਾ ਕੇਂਦਰ ਸਿਧ ਹੁੰਦੀ ਹੈ, ਪਰ ਚੰਡੀ ਦੀ ਵਾਰ ਵਿਚ ਦੁਰਗਾ ਇਸਤ੍ਰੀ ਸਮਾਜ ਦੀ ਨੇਤਾ ਤੇ ਆਗੂ, ਬਲ ਅਤੇ ਪ੍ਰਾਕਰਮ ਦਾ ਮੁਜੱਸਮਾ

Sri Satguru Jagjit Singh Ji Elibrary NamdhariElibrary@gmail.com

ਬਣ ਕੇ ਇਕ ਬੰਨੇ ਇਸਤ੍ਰੀਆਂ ਨੂੰ ਦੂਜੇ ਬੰਨੇ ਮਨੁਖਾਂ ਨੂੰ ਕਰਤਵ ਪਾਲਣ ਲਈ ਉਤਸ਼ਾਹ ਬਖਸ਼ਦੀ ਹੈ ।

11. ਛੰਦ ਵੀ ਗੁਰੂ ਦੇਵ ਨੇ ਉਹ ਵਰਤਿਆ ਹੈ, ਜੋ ਬੀਰ-ਰਸ ਦਾ ਲਖਾਇਕ ਹੈ ਅਤੇ ਅਸਲ ਨਾਲੋਂ ਕਥਾ ਨੂੰ ਬਹੁਤ ਉਚੇਰਿਆਂ ਲੈ ਗਿਆ ਹੈ ।

12. ਰਾਖਸ਼ਾਂ ਦੇ ਨਾਂ ਪੰਜਾਬੀ ਸਚਿਆਂ ਵਿਚ ਢਾਲੇ ਹਨ, ਜੰਗੀ ਨਗਾਰੇ, ਹਥਿਆਰ ਅਤੇ ਧੌਂਸੇ ਆਦਿ ਵੀ ਗੁਰੂ ਜੀ ਦੇ ਸਮ ਕਾਲੀਨ ਬਿਗਲਾਂ ਦੇ ਸੂਚਕ ਹਨ' ਸ਼ਬਦ ਚੋਣ ਬਹੁਤ ਹੀ ਢੁਕਵੀਂ ਅਤੇ ਫਬਵੀਂ ਹੈ ਜੋ ਭਗਤੀ ਅਤੇ ਬੀਰ-ਰਸ ਦੋਹਾਂ ਦੇ ਸੁਮੇਲ ਨੂੰ ਠੀਕ ਤਰ੍ਹਾਂ ਪੇਸ਼ ਕਰ ਰਹੀ ਹੈ ।

13. ਦੁਰਗਾ ਸਪਤ ਸ਼ਤੀ (ਮੂਲ ਸੋਮਾਂ) ਮਾਰਕੰਡੇ ਰਿਸ਼ੀ ਦੀ ਰਚਨਾ ਹੈ, ਜਿਸ ਵਿਚ ਕੁਦਰਤੀ ਤੌਰ ਤੇ ਬੀਰ-ਰਸ ਦੀ ਅਪੇਖਿਆ ਸ਼ਾਂਤ ਰਸ ਦੀ ਹੋਂਦ ਅਧਿਕ ਹੈ ਅਤੇ ਦੁਰਗਾ ਉਪਾਸ਼ਨਾ ਉਪਰ ਬਲ ਦਿਤਾ ਗਿਆ ਹੈ, ਜਦ ਕਿ ਚੰਡੀ ਦੀ ਵਾਰ ਦੇ ਕਰਤਾ ਸਤਗੁਰੂ ਗੋਬਿੰਦ ਸਿੰਘ ਜੀ ਹਨ, ਜੋ ਧਾਰਮਕ ਆਗੂ ਦੇ ਨਾਲ-ਨਾਲ ਇਕ ਮਹਾਂ ਪ੍ਰਾਕਰਮੀ ਅਤੇ ਤੇਜਸਵੀ ਬੀਰ-ਰਸ ਭਰਪੂਰ ਅਤੇ ਤਜਰਬੇਕਾਰ ਸੈਨਾਪਤੀ ਹਨ, ਯੁਧ ਵਿਦਿਆ ਵਿਚ ਨਿਪੁਨ ਸੰਤ-ਸਿਪਾਹੀ ਹਨ, ਇਸ ਕਾਰਨ ਚੰਡੀ ਦੀ ਵਾਰ ਵਿਚ ਉਨ੍ਹਾਂ ਦਾ ਆਪਾ ਡੁਲ-ਡੁਲ ਪੈਂਦਾ ਹੈ ।

14. ਨਾਰਦ ਅਤੇ ਕਲਾ ਦਾ ਰਵਾਇਤੀ ਹਵਾਲਾ ਮੌਲਿਕ ਰੂਪ ਵਿਚ ਪ੍ਰਯੁਕਤ ਹੋਇਆ ਹੈ ।

15. ਦੁਰਗਾ ਸਪਤ ਸ਼ਤੀ ਵਿਚ ਪ੍ਰਯੁਕਤ ਅਨੇਕ ਦੁਰਗਾ ਦੇ ਨਾਵਾਂ ਦੀ ਥਾਂ, ਗੁਰੂ ਦੇਵ ਨੇ ਕੇਵਲ ਦੁਰਗਾ ਅਤੇ ਚੰਡੀ ਆਦਿ ਹੀ ਨਾਂ ਵਰਤੇ ਹਨ ।

16. ਮੂਲ ਸੋਮਾਂ ਦੁਰਗਾ ਪੂਜਾ ਤਕ ਸੀਮਤ ਹੈ, ਪਰ ਚੰਡੀ ਦੀ ਵਾਰ ਗਿਆਨ ਮਾਰਗੀ ਭਗਤੀ ਅਤੇ ਬੀਰ-ਰਸੀ ਸਾਹਿਤ ਦਾ ਸੁਮੇਲ ਹੈ । ਸੁਰਥ, ਵੈਸ਼ ਅਤੇ ਮੇਧਾ ਮੁਨੀ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ ।

ਉਪਰੋਕਤ ਵਿਚਾਰ ਦੇ ਫਲ ਸਰੂਪ ਅਸੀਂ ਕਹਿ ਸਕਦੇ ਹਾਂ ਕਿ 'ਚੰਡੀ ਦੀ ਵਾਰ' ਅਨੁਵਾਦ ਦੀ ਬਜਾਏ ਅਧਿਕਤਰ ਮੌਲਿਕ ਹੈ, ਅਤੇ [1]'ਭਗਉਤੀ' ਨੂੰ ਇਸ ਰੂਪ ਵਿਚ ਪੇਸ਼ ਕਰਨਾ, ਇਕ ਅਛੂਤਾ ਵਿਚਾਰ ਹੈ ।

---

1 ਪ੍ਰਿਥਮ ਭਗਉਤੀ=ਪਹਿਲੀ ਸ਼ਕਤੀ=ਮੂਲ ਸ਼ਕਤੀ=ਦੁਰਗਾ, ਰਾਮ, ਕ੍ਰਿਸ਼ਨ, ਬਰਾਹ, ਨਰ ਸਿੰਘ, ਮਛ ਅਤੇ ਕਛ ਆਦਿ ਦਾ ਮੂਲ ਸੋਮਾਂ=Supreme Power=



Sri Satguru Jagjit Singh Ji Elibrary NamdhariElibrary@gmail.com

# ਸਹਾਇਕ ਪੁਸਤਕ-ਸੂਚੀ


| ਨੰ: | ਪੁਸਤਕ ਦਾ ਨਾਂ | ਲੇਖਕ | ਪ੍ਰੈਸ ਅਤੇ ਸੰਨ |
|---|---|---|---|
| ੧. | ਸ੍ਰੀ ਦੁਰਗਾ ਸਪਤ ਸ਼ਤੀ | ਮਾਰਕੰਡਾ ਰਿਸ਼ੀ ਅਨੁਵਾਦਕ ਰਾਮ ਨਾਰਾਇਣ ਦਤ 'ਰਾਮ' | ਗੀਤਾ ਪਰੈਸ (ਗੋਰਖਪੁਰ) ਸੰਨ ੧੯੬੦ ਈ: |
| ੨. | ਮਹਾਨ ਕੋਸ਼ | ਭਾਈ ਕਾਨ੍ਹ ਸਿੰਘ ਨਾਭਾ | ਭਾਸ਼ਾ ਵਿਭਾਗ, ਪੰਜਾਬ, ਪਟਿਆਲਾ |
| ੩. | ਦੀ ਸਿਖ ਰੈਲੇਜਨ | ਮਕਾਲਫ | ਦੀ ਕਲੇਰਡਿੰਨ ਪਰੈਸ ੧੯੬੦ ਈ: |
| ੪. | ਸਿਖ ਇਤਿਹਾਸ ਅਨੁਵਾਦ | ਜੋਜ਼ਫ ਡੇਵਡ ਕਨਿੰਘਮ ਅਨੁਵਾਦਕ 'ਗੁਰਮੁਖ' | ਲਾਹੌਰ ਬੁਕ ਸ਼ਾਪ ੧੯੫੧ ਈ: ਲੁਧਿਆਣਾ |
| ੫. | ਚੰਡੀ ਦੀ ਵਾਰ | ਸੰਪਾਦਕ ਪ੍ਰੋ: ਪਰਮਿੰਦਰ ਸਿੰਘ ਪ੍ਰੋ: ਕਿਰਪਾਲ ਸਿੰਘ ਕਸੇਲ | ਲਾਹੌਰ ਬੁਕ ਸ਼ਾਪ ੧੯੫੧ ਈ. ਲੁਧਿਆਣਾ |
| ੬. | ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤ ਕਾ ਇਤਿਹਾਸ | ਪੰਡਤ ਚੰਦ੍ਰ ਕਾਂਤ ਬਾਲੀ | ਨੈਸ਼ਨਲ ਪਬਲਿਸ਼ਿੰਗ ਹਾਊਸ ਜਵਾਹਰ ਨਗਰ ਦਿੱਲੀ |
| ੭. | ਹਿੰਦੀ ਸਾਹਿਤ ਕੋਸ਼ ਭਾਗ ੧,੨ | ਸੰਪਾਦਕ ਧੀਰੇਂਦਰ ਵਰਮਾ | ਵਾਰਾਣਸੀ ਗਿਆਨ ਮੰਡਲ ਲਿਮਿਟਿਡ ੨੦੨੦ ਬਿਕ੍ਰਮੀ |
| ੮. | ਹਿਸਟਰੀ ਆਫ ਦੀ ਪੰਜਾਬ | ਕੇ. ਐਸ. ਨਾਰੰਗ ਡਾ: ਐਚ. ਆਰ. ਗੁਪਤਾ | ਅਤਰ ਚੰਦ ਕਪੂਰ ਐਂਡ ਸਨਜ਼ ਤੀਜਾ ਐਡੀਸ਼ਨ |
| ੯. | ਬਚਿਤਰ ਨਾਟਕ | ਸ੍ਰੀ ਗੁਰੂ ਗੋਬਿੰਦ ਸਿੰਘ | |
| ੧੦. | ਤੁਲਸੀ ਦਾਸ ਕੀ ਭਾਸ਼ਾ | ਡਾ: ਦੇਵਕੀ ਨੰਦਨ ਸ੍ਰੀ ਵਾਸਤਵ | ਲਖਨਊ ਵਿਸ਼ਵ-ਵਿਦਿਆਲਾ |
| ੧੧. | ਅਲੰਕਾਰ ਕੋਮ ਦੀ | ਪੰਡਤ ਪਰਮੇਸਵਰਾ ਨੰਦ ਸ਼ਾਸਤ੍ਰੀ | ਮਿਹਰ ਚੰਦ ਲਛਮੀ ਦਾਸ, |
| ੧੨. | ਜਪੁਜੀ | ਸ੍ਰੀ ਗੁਰੂ ਨਾਨਕ | |
| ੧੩. | ਆਸਾ ਦੀ ਵਾਰ | ਸ੍ਰੀ ਗੁਰੂ ਨਾਨਕ | |
| ੧੪. | ਦੀ ਕਲਚਰਲ ਹੇਰੀਟੇਜ ਆਫ ਇੰਡੀਆ | | |
| ੧੫. | ਕਾਵਿ ਕੇ ਰੂਪ | ਗੁਲਾਬ ਰਾਇ ਐਮ. ਏ. | ਆਤਮਾ ਰਾਮ ਐਂਡ ਸਨਜ਼, ਦਿੱਲੀ |
| ੧੬. | ਪੰਜਾਬੀ ਵਾਰਾਂ | ਸੰਪਾਦਕ ਪਿਆਰਾ ਸਿੰਘ ਪਦਮ | ਲਾਹੌਰ ਬੁਕ ਸ਼ਾਪ ਲੁਧਿਆਣਾ ਸੰਨ ੧੯੫੧ ਈ. |
| ੧੭. | ਗੁਰੂ ਨਾਨਕ ਦਰਸ਼ਨ | ਡਾ: ਕਾਲਾ ਸਿੰਘ ਬੇਦੀ | ੧੯੬੫ |
| ੧੮. | ਗੁਰਮਤ ਅੰਕ | ਸੰਪਾਦਕੀ ਬੋਰਡ | ਪਟਿਆਲਾ ੧੯੬੫ |
| ੧੯. | ਪੰਜ ਗ੍ਰੰਥੀ | ਸੰਪਾਦਕ ਭਾਈ ਵੀਰ ਸਿੰਘ | |
| ੨੦. | ਪ੍ਰਾਚੀਨ ਭਾਰਤ | ਡਾ: ਤ੍ਰਿਪਾਠੀ | |
| ੨੧. | ਦਸਮ ਗ੍ਰੰਥ | | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ |
| ੨੨. | ਦਸ ਗ੍ਰੰਥੀ | | ਕਮੇਟੀ, ਅੰਮ੍ਰਿਤਸਰ |


Sri Satguru Jagjit Singh Ji Elibrary NamdhariElibrary@gmail.com

